

ਕਵੀ, ਚਿਤ੍ਰਕਾਰ, ਕਲਾਤਮਕ ਫ਼ੋਟੋਗ੍ਰਾਫਰ, ਲੇਖਕ, ਨਿਰਦੇਸ਼ਕ, ਫਿਲਮਕਾਰ ਅਤੇ ਸਿਆਸਦਾਨ ਬਹੁਮੁਖੀ ਪ੍ਰਤਿਭਾ ਦੇ ਧਨੀ

**ਕ੍ਰਾਂਤੀਕਾਰੀ ਅਤਿੰਦਰ ਪਾਲ ਸਿੰਘ ਖ਼ਾਲਸਤਾਨੀ**

ਦੀ ਜਾਣ ਪਹਿਚਾਨ ਸਤਿਕਾਰ ਯੋਗ ਪੰਜਾਬ ਹਰਿਆਣਾ ਹਾਈ ਕੋਰਟ ਨੇ ਆਪਣੇ ਤੋਰ ਤੇ ਕੇਸ ਦੇ ਫੈਸਲੇ ਵਿੱਚ ਜੋ ਦਿੱਤੀ ਹੈ ਉਹ ਇੰਜ ਹੈ : "ਅਤਿੰਦਰ ਪਾਲ ਸਿੰਘ 1983 ਵਿਚ ਆਲ ਇੰਡੀਆਂ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਸੀਨਿਅਰ ਮੀਤ ਪ੍ਰਧਾਨ ਸੀ। ਇਸ ਤੋਂ ਬਾਅਦ ਇਹ ਪੰਜਾਬ ਵਿੱਚ ਚੱਲੇ ਅੰਦੋਲਨ ਵਿੱਚ ਭੂਮੀਗਤ ਰਿਹਾ ਅਤੇ ਜੇਲ੍ਹ ਵਿੱਚ ਵੀ ਗਿਆ।1989 ਵਿੱਚ ਇਹ 9ਵੀਂ ਲੋਕ ਸਭਾ ਲਈ ਪਟਿਆਲਾ ਹਲਕੇ ਤੋਂ ਮੈਂਬਰ ਲੋਕ ਸਭਾ ਚੁਣਿਆ ਗਿਆ। ਇਹ ਪੱਤਰਕਾਰ ਦੇ ਤੋਰ ਤੇ, ਇਕ ਧਾਰਮਿਕ ਵਕਤਾ ਤੇ ਨਿਸ਼ਕਾਮ ਪ੍ਰਚਾਰਕ, ਸਮਾਜਿਕ ਕਾਰਜਕਰਤਾ, ਕਿਸਾਨ ਅਤੇ ਰਾਜਨੀਤਗਯ ਦੇ ਤੋਰ ਤੇ ਕੰਮ ਕਰਦਾ ਰਿਹਾ ਹੈ। "ਸਮਾਂ ਸਾਖੀ" ਕਾਵ ਸੰਗ੍ਰਹਿ, "ਹੈ ਭੀ ਸੱਚ" "ਕੀ ਅਸੀ ਸੰਪ੍ਰਭੂ ਹਾਂ" (ਇਕ ਬੁਕਲੈਟ), ਇਸ ਦੀਆਂ ਕੁਝ ਇਕ ਰਚਨਾਵਾਂ ਹਨ। ਇਹ "ਜ਼ਬਾਨ" ਰਸਾਲੇ ਦਾ ਸਹਿ ਸੰਪਾਦਕ ਵੀ ਰਿਹਾ ਹੈ।ਇਸ ਨੇ ਸਿੱਖ ਨੌਜਵਾਨਾਂ ਦੀ ਰਾਜਨੀਤਕ, ਸਮਾਜਿਕ, ਧਾਰਮਿਕ, ਵਿਦਿਅਕ ਅਤੇ ਬੌਧਿਕ ਵਿਕਾਸ ਅਤੇ ਉੱਥਾਨ ਲਈ ਕਈ "ਗੁਰਮਤਿ" ਕੈਂਪ ਵੀ ਲਗਾਏ ਹਨ।

(ਲੇਖਕ ਬਾਰੇ ਪ੍ਰਕਾਸ਼ਕ ਵਲੋਂ ਜਾਣਕਾਰੀ ਸਫਾ ਨੰ. 247 ਤੇ ਅੰਦਰ ਪੜ੍ਹੋ)

**ਸਿੱਖ ਸਿਵਿਲਾਈਜ਼ੇਸ਼ਨ ਤੇ ਪਹਿਲੀ ਪੁਸਤਕ**

**ਕੌਮੀ ਸੂਰਾ**

ਮੀਡੀਆ ਗਰੁਪ

QAUMI SOORA MEDIA GROUP

www.apskhalastani.com

Rs. 200/-

ਅਕਾਲ ਅਤੇ ਸਿੱਖ ਦੋਵੇਂ ਕੇਸਾਧਾਰੀ ਹਨ • ਅਤਿੰਦਰ ਪਾਲ ਸਿੰਘ ਖ਼ਾਲਸਤਾਨੀ

### ਸਿੱਖ ਸਿਵਿਲਾਈਜ਼ੇਸ਼ਨ

# ਅਕਾਲ ਅਤੇ ਸਿੱਖ ਦੋਵੇਂ ਕੇਸਾਧਾਰੀ ਹਨ

ੴ



ਅਤਿੰਦਰ ਪਾਲ ਸਿੰਘ ਖ਼ਾਲਸਤਾਨੀ

"ਸਿੱਖ" ਨਾ ਤਾਂ 'ਸ਼ਿਸ਼' ਹੈ
ਅਤੇ "ਸਿੰਘ" ਦਾ ਅਰਥ 'ਸ਼ੇਰ' ਨਹੀਂ ਹੈ
"ਪੰਥ" ਦਾ ਭਾਵਾਰਥ 'ਰਾਹ' ਨਹੀਂ ਹੈ
"ਖ਼ਾਲਸਾ" ਦਾ ਮਤਲਬ
ਬਾਦਸ਼ਾਹ ਦੀ ਜਗੀਰ ਨਹੀਂ
ਇੰਜ ਹੀ 'ਸਹਿਜਧਾਰੀ' ਗੁਰਮੁਖੀ ਦਾ ਅੱਖਰ ਨਹੀਂ
ਗੁਰੂ ਗ੍ਰੰਥ ਸਾਹਿਬ ਜੀ ਦੇ 1430 ਅੰਕਾਂ ਵਿੱਚ
ਅਤੇ ਪੂਰੀ ਸਿੱਖ ਰਹਿਤ ਮਰਿਆਦਾ ਵਿੱਚ
ਸ਼ਬਦ ਸਹਿਜਧਾਰੀ ਨਹੀਂ ਹੈ

ਮੈਂ ਸਨਿਮਰਤਾ ਸਹਿਤ ਮਾਨਯੋਗ ਅਦਾਲਤ ਵਿਚ ਦਰਜ ਕਰਾਉਂਦਾ ਹਾਂ ਕਿ ਪਿੱਛਲੇਰੀਆਂ ਬਹਿਸਾਂ ਵਿਚ ਸਿੱਖ ਵਿਦਵਾਨਾਂ ਅਤੇ ਵਕੀਲਾਂ ਨੇ ਗੁਰਮਤਿ ਤੋਂ ਉਲਟ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਹਰ ਜਾਂ ਕੇ ਅਤੇ ਸਿੱਖ ਰਹਿਤ ਮਰਿਆਦਾ ਦੇ ਖਿਲਾਫ ਜਾ ਕੇ ਜਿਵੇਂ 'ਸਹਿਜਧਾਰੀ' ਸ਼ਬਦ ਨੂੰ ਪਰਿਭਾਸ਼ਤ ਕੀਤਾ ਹੈ ਉਹ ਨਿਰਾ "ਮਨਮਤਿ" ਹੈ। ਜਿਸ ਨੂੰ "ਗੁਰਮਤਿ", ਮਨਮੁਖੀਆਂ ਵਲੋਂ ਕੀਤੀ ਜਾ ਰਹੀ ਕਾਰਵਾਈ ਗਰਦਾਨਦੀ ਹੈ।

"ਸਿੱਖ ਧਰਮ ਵਿੱਚ ਜਮਾਂਦਰੂ ਕੇਸਾਧਾਰੀ ਸਾਬਤ ਸੂਰਤ ਵਿਅਕਤੀ ਹੀ ਸਿੱਖ ਹੋ ਸੱਕਦਾ ਹੈ। ਸਹਿਜਧਾਰੀ ਦੀ ਕੋਈ ਮਾਣਤਾ ਨਹੀਂ ਹੈ।"

ਮੁੱਖ ਪੰਨੇ ਦਾ ਸੰਕਲਪ:

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਅਕਾਲ ਪੁਰਖ ਨੇ ਮਨੁੱਖ ਨੂੰ ਆਪਣਾ ਪੁੱਤ ਕਰਕੇ ਪੈਦਾ ਕੀਤਾ ਹੈ ਅਤੇ ਇੰਜ ਉਸ ਨੇ ਆਪਣੇ ਆਪ ਨੂੰ ਵੀ ਔਲਾਦ ਵਾਲਾ ਕਰ ਲਿਆ ਹੈ। ਇੰਜ ਮਨੁੱਖ ਅਕਾਲ ਪੁਰਖ ਦਾ ਹੀ ਸਰੂਪ ਧਾਰੀ ਹੈ। ਅਕਾਲ ਪੁਰਖ ਖੁਦ ਕੇਸਾਧਾਰੀ ਹੈ। ਇਸ ਲਈ ਅਕਾਲ ਪੁਰਖ ਨੇ ਸਮੇਤ ਕੇਸ (ਰਕਤ-ਬਿੰਦ) ਪਿੰਡ ਦੀ ਸੰਰਚਨਾ ਕੀਤੀ ਹੈ। ਇਸ ਪਿੰਡ ਨੂੰ ਜਾਇਗੋਟ ਕਹਿੰਦੇ ਹਨ, ਇਹ ਜਾਇਗੋਟ ਕੇਸਾਧਾਰੀ ਹੈ।(ਟਾਈਟਲ ਤੇ ਮਾਂ ਦੇ ਗਰਭ ਵਿਚਲੀ ਫੋਟੋ)। ਹੇਠਲੀ ਫੋਟੋ ਵਿੱਚ ਝਿੱਲੀ ਵਿੱਚ ਬੱਚਾ ਸਮੇਤ ਕੇਸ ਹੀ ਵਿਕਸਿਤ ਹੋ ਰਿਹਾ ਹੈ।

ਸਰਲ ਸ਼ਬਦਾ ਵਿੱਚ ਮਾਤਾ ਦੇ ਰਕਤ ਅਤੇ ਪਿਤਾ ਦੇ ਬਿੰਦ ਦੇ ਮਿਲਾਪ ਤੋਂ ਉਪਜੇ ਨਵੇਂ ਜੀਅ ਦੀ ਆਮਦ ਦੀ ਕ੍ਰਿਆ ਹੀ ਜਾਇਗੋਟ ਹੈ; ਜੋ ਕੇਸਾਧਾਰੀ ਹੈ ਅਤੇ ਫੋਟੋ ਵਿੱਚ ਸਪਸ਼ਟ ਦੇਖੀ ਜਾ ਸੱਕਦੀ ਹੈ।

ਵਲੋਂ : ਲੇਖਕ

ੴ ਅਕਾਲ ਸਹਾਇ ॥

# ਸਿੱਖ ਸਿਵਿਲਾਈਜ਼ੇਸ਼ਨ

# ਅਕਾਲ ਅਤੇ ਸਿੱਖ ਦੋਵੇਂ ਕੇਸਾਧਾਰੀ ਹਨ



ਗੁਰੂ ਗ੍ਰੰਥ ਸਾਹਿਬ ਜੀ
ਪ੍ਰਚਲਤ ਕੀਤੀਆਂ ਗਈਆਂ ਸਾਇੰਸਦਾਨਾਂ ਅਤੇ ਵਿਦਵਾਨਾਂ ਦੀਆਂ ਮਨੁੱਖੀ ਜਨਮ ਦੀਆਂ ਆਦਮ-ਹੱਵੇ, ਮਨੂ ਅਤੇ ਡਾਰਵਿਨ ਆਦਿ ਦੀਆਂ ਸਾਰੀਆਂ ਹੀ ਵਿਚਾਰਧਾਰਾਵਾਂ ਨੂੰ ਮੁੱਢੋ ਹੀ ਰੱਦ ਕਰਦੇ ਹੋਏ ਸਪਸ਼ਟ ਨਿਰਧਾਰਿਤ ਕਰਦੇ ਹਨ ਕਿ: ਨਾਨਕਸ਼ਾਹੀ ਦਾ ਸੰਕਲਪ ਹੀ ਇਹੋ ਹੈ ਕਿ ਮਨੁੱਖ ਅਕਾਲ ਪੁਰਖ ਦਾ ਸੁੱਤ ਹੈ ਅਤੇ ਉਸੇ ਦੀ ਰਜਾ ਵਿੱਚ ਹੁਕਮ ਅਨੁਸਾਰ ਤੁਰਨਾ ਉਸ ਦਾ ਸਿੱਖੀ ਧਰਮ ਹੈ । ਜੋ ਮਾਂ ਦੇ ਗਰਭ ਤੋਂ ਵੀ ਪਹਿਲਾਂ ਅਕਾਲ ਦੇ ਗਰਭ ਤੋਂ ਮਨੁੱਖਤਾ ਵਿੱਚ "ਕੇਸਾਧਾਰੀ" ਪਿੰਡ ਵਿੱਚ ਅਕਾਲ ਦੇ ਹੁਕਮ ਨਾਲ ਸਵਾਸ ਅਤੇ ਪ੍ਰਾਣ ਲੈ ਕੇ ਜੰਮਦਾ ਹੈ । ਜਾਇਗੋਟ ਤੋਂ ਐਮਬਰਾਯੋ ਦੀ ਇਸ ਵਿਕਾਸਾਤਮਕ ਪ੍ਰਕਿਰਿਆਂ ਤੋਂ ਲੈ ਕੇ ਵਰਤਮਾਨ ਤੱਕ ਸਮੂਹ ਮਨੁੱਖਤਾ ਦਾ ਜਨਮ ਕੇਸਾਧਾਰੀ ਪਿੰਡ ਵਿੱਚ ਸਵਾਸ ਅਤੇ ਪ੍ਰਾਣ ਧਰ ਕੇ ਕੇਸਧਾਰੀ-ਮਨੁੱਖੀ ਰੂਪ ਵਿੱਚ ਹੀ ਹੋਇਆ ਹੈ। ਅੰਕ 816 ਤੇ ਗੁਰੂ ਗ੍ਰੰਥ ਸਾਹਿਬ ਜੀ ਸਪਸ਼ਟ ਨਿਰਧਾਰਿਤ ਕਰਦੇ ਹਨ "ਅੰਡਜ ਜੇਰਜ ਸੇਤਜ ਉਤਭੁਜਾ ਪ੍ਰਭ ਕੀ ਇਹ ਕਿਰਤਿ" ਅਤੇ ਅੰਕ 1084 ਮੁਤਾਬਕ " ਅੰਡਜ ਜੇਰਜ ਸੇਤਜ ਉਤਭੁਜ ਬਹੁ ਪਰਕਾਰੀ ਪਾਲਕਾ॥" ਜਿਸ ਦੀ ਰਚਨਾ ਦੀ ਸ਼ਰੀਰਕ ਸੰਰਚਨਾ ਦੀ ਕਾਰਜ ਪ੍ਰਣਾਲੀ ਦਾ ਵਿਧੀ-ਵਿਧਾਨ ਇੰਜ ਨੀਅਤ ਕੀਤਾ ਗਿਆ ਹੈ:-

"ਬਿੰਦੁ ਰਕਤੁ ਮਿਲਿ ਪਿੰਡੁ ਸਰੀਆ ॥ ਪਉਣੁ ਪਾਣੀ ਅਗਨੀ ਮਿਲਿ ਜੀਆ ॥ ਆਪੇ ਚੋਜ ਕਰੇ ਰੰਗ ਮਹਲੀ ਹੋਰ ਮਾਇਆ ਮੋਹ ਪਸਾਰਾ ਹੇ ॥4॥ ਗਰਭ ਕੁੰਡਲ ਮਹਿ ਉਰਧ ਧਿਆਨੀ ॥ ਆਪੇ ਜਾਣੈ ਅੰਤਰਜਾਮੀ ॥ ਸਾਸਿ ਸਾਸਿ ਸਚੁ ਨਾਮੁ ਸਮਾਲੇ ਅੰਤਰਿ ਉਦਰ ਮਝਾਰਾ ਹੇ ॥5॥" "ਰਕਤ ਕਿਰਮ ਮਹਿ ਨਹੀ ਸੰਘਾਰਿਆ ॥ ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ ਸਗਲ ਘਟਾ ਕਾ ਮਾਲਕਾ" ਇੰਜ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਨਕਸ਼ਾਹੀ ਸੱਭਿਅਤਾ ਦੇ ਅਕਾਲ ਸੱਭਿਆਚਾਰ ਵਿਚ ਗੁਰਮਤਿ ਦੇ ਬ੍ਰਹਿਮੰਡੀ ਜੀਵ-ਭੌਤਿਕ-ਰਸਾਇਨ-ਵਨਸਪਤੀ ਦੀ ਸਿਰਜਨਾਤਮਿਕਤਾ ਦੇ ਉਦਗਮ ਵਿਗਿਆਨ ਦੀ ਇਸ ਸਿਧਾਂਤਕ ਪ੍ਰਣਾਲੀ ਨੂੰ ਸਥਾਪਤ ਕਰਦੇ ਹਨ।

- ਹਥਲੀ ਕਿਤਾਬ ਵਿਚੋਂ

੧ੳ ਅਕਾਲ ਸਹਾਇ ॥

## ਸਿੱਖ ਸਿਵਿਲਾਈਜ਼ੇਸ਼ਨ

## ਅਕਾਲ ਅਤੇ ਸਿੱਖ ਦੋਵੇਂ ਕੇਸਾਧਾਰੀ ਹਨ



'ਸਹਿਜਧਾਰੀ' ਮੱਦੇ ਤੇ ਹਾਈ ਕੋਰਟ ਵਿਚ ਦਿੱਤੇ ਜਵਾਬ ਤੇ ਅਧਾਰਤ

# ਅਕਾਲ ਅਤੇ ਸਿੱਖ

# ਦੋਵੇਂ ਕੇਸਾਧਾਰੀ ਹਨ

ਅਤਿੰਦਰ ਪਾਲ ਸਿੰਘ ਖ਼ਾਲਸਤਾਨੀ

ਪ੍ਰਕਾਸ਼ਕ

ਕੌਮੀ ਸੂਰਾ
ਮੀਡੀਆ ਗਰੁੱਪ ਪਟਿਆਲਾ
QAUMI SOORA Media Group Patiala

# ਤਰਤੀਬ

2

# ਪਾਠਕ ਤੇ ਮੈਂ

ਲੰਮੇ ਸਮੇਂ ਤੋਂ ਕੇਸ
ਸਹਿਜਧਾਰੀ ਫ਼ੈਡਰੇਸ਼ਨ ਵਲੋਂ ਪੰਜਾਬ ਹਰਿਆਣਾ ਹਾਈ ਕੋਰਟ ਵਿਚ ਲੰਮੇ ਸਮੇਂ ਤੋਂ ਕੇਸ
ਚੱਲ ਰਿਹਾ ਸੀ। ਜਿਸ ਵਿਚ ਸਿੱਧੇ ਤੋਰ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ
ਅਕਾਲ ਤਖ਼ਤ ਸਾਹਿਬ, ਪੰਜਾਬ ਅਤੇ ਕੇਂਦਰ ਸਰਕਾਰ ਨੂੰ ਪਾਰਟੀ ਬਣਾ ਕੇ ਜਵਾਬ
ਤਲਬੀ ਕੀਤੀ ਜਾ ਰਹੀ ਸੀ। ਇਸੇ ਦਰਮਿਆਨ ਹੀ ਇਕ ਬੱਚੀ ਗੁਰਲੀਨ ਕੌਰ ਵਲੋਂ ਵੀ
ਕੇਸ ਇਸ ਅਧਾਰ ਤੇ ਕਰ ਦਿੱਤਾ ਗਿਆ ਕਿ ਉਸ ਨੂੰ ਸਿੱਖ ਕੋਟੇ ਵਿਚੋਂ ਰਾਖਵੀਂ ਸੀਟ
ਨਹੀਂ ਦਿੱਤੀ ਗਈ ਜਦ ਕਿ ਉਹ ਸਹਿਜਧਾਰੀ ਸਿੱਖ ਹੈ। ਇਸ ਬੱਚੀ ਦੇ ਪਿਤਾਸ਼੍ਰੀ ਨੂੰ ਮੈਂ
ਮਿਲਿਆ ਤੇ ਪਾਇਆ ਕਿ ਉਹ 'ਕਲੀਨ ਸ਼ੇਵ' ਅਰਥਾਤ ਮੂੰਹ ਸਿਰ ਤੇ ਕੇਸੋਂ ਬਿਨਾ
ਹਨ।

ਇਨ੍ਹਾਂ ਦੂਹਾਂ ਹੀ ਮੁਕੱਦਮਿਆਂ ਨੂੰ ਅਦਾਲਤ ਨੇਂ ਇੱਕਠਾ ਕਰ ਦਿੱਤਾ ਅਤੇ ਸੁਣਵਾਈ
ਅਰੰਭ ਹੋ ਗਈ। ਸੁਣਵਾਈ ਵਿਚ ਜੋ ਅਖਬਾਰਾਂ ਵਿਚ ਆਇਆ ਉਹ ਬਹੁਤ ਹੀ
ਮੰਦਭਾਗਾ ਅਤੇ ਸਿੱਖੀ ਨੂੰ ਢਾਅ ਲਾਉਣ ਵਾਲਾ ਸੀ। ਸ਼੍ਰੋਮਣੀ ਕਮੇਟੀ ਨੇਂ ਆਪਣੇ
ਹਲਫਨਾਮੇ ਵਿਚ ਪਰਵਾਨ ਕਰ ਲਿਆ ਕਿ 'ਸਹਿਜਧਾਰੀ ਸਿੱਖ' ਹੁੰਦਾ ਹੈ। ਇਸ
ਹਲਫਨਾਮੇ ਦਾ ਬਹੁਤ ਵਿਰੋਧ ਹੋਇਆ ਤੇ ਕਮੇਟੀ ਨੇ ਇਸ ਹਲਫਨਾਮੇ ਵਿਚ ਤਬਦੀਲੀ
ਕੀਤੀ ਅਤੇ ਦੂਜਾ ਹਲਫਨਾਮਾ ਪੇਸ਼ ਕੀਤਾ ਜਿਸ ਵਿਚ ਵੀ ਸੁਰ ਪਹਿਲੀ ਵਾਲੀ ਹੀ ਰਹੀ
ਹੈ। ਸਿਰਫ ਭਾਸ਼ਾ ਗੋਲਮੋਲ ਕਰ ਦਿੱਤੀ ਗਈ ਹੈ।

ਮੈਂ ਅਦਾਲਤ ਵਿਚ ਖੁਦ ਹਰ ਪੇਸ਼ੀ ਤੇ ਜਾ ਕੇ ਬਹਿਸ ਸੁਨਣ ਦਾ ਮੰਨ ਬਣਾਇਆ। ਮੈਂ
20 ਫਰਵਰੀ ਨੂੰ ਤਾਂ ਹੱਦ ਹੀ ਹੁੰਦੀ ਵੇਖੀ। ਜਿਹੜੇ ਵਿਦਵਾਨ ਅਤੇ ਲੀਡਰ ਅਖਬਾਰਾਂ ਤੇ
ਮੀਡੀਏ ਵਿਚ ਅਤੇ ਟੀ ਵੀ ਤੇ ਕਥਾਵਾਚਕ ਸਹਿਜਧਾਰੀ ਦੀ ਵਿਆਖਿਆ ਕੁਝ ਹੋਰ ਕਰ
ਰਹੇ ਸਨ ਤੇ ਅਦਾਲਤ ਵਿਚ ਉਹ ਸਾਰੇ ਹੀ ਇਸ ਗੱਲ ਤੇ ਇਸ ਪੈਂਤੜੇ ਤੇ ਆ ਗਏ ਕਿ
"ਸਹਿਜਧਾਰੀ ਹੁੰਦਾ ਹੈ ਪਰ ਉਸ ਲਈ ਵੀ ਕੁਝ ਮਾਪਦੰਡ ਹਨ"। ਇਹ ਗੱਲ ਮੈਨੂੰ ਕੀਤੇ
ਗਏ ਮੁਕੱਦਮੇ ਨਾਲੋਂ ਵੀ ਜਿਆਦਾ ਖਤਰਨਾਕ ਲੱਗੀ। ਮੈਂ ਅਜਿਹੇ ਹੀ ਵਿਚਾਰਧਾਰਕ
ਸ਼੍ਰੋਮਣੀ ਕਮੇਟੀ ਦੇ ਵਕੀਲ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਕੀਲ, ਖਾਲਸਾ
ਪੰਚਾਇਤ, ਗਿਆਨੀ ਹਰਿੰਦਰ ਸਿੰਘ ਜੀ ਕਥਾਵਾਚਕ, ਡਾ. ਗੁਰਦਰਸ਼ਨ ਸਿੰਘ ਜੀ





ਢਿੱਲੋ, ਸ. ਗੁਰਤੇਜ ਸਿੰਘ ਜੀ, ਸ. ਫੂਲਕਾ ਅਤੇ ਤੁਲਸੀ ਜੀ, ਨੂੰ ਬੜੇ ਗਹੁ ਨਾਲ ਸੁਣਿਆ।

ਸ. ਗੁਰਤੇਜ ਸਿੰਘ ਜੀ ਨੇ ਆਪਣੇ ਵਕੀਲ ਸ. ਗੁਲਿਆਨੀ ਜੀ ਰਾਹੀਂ ਆਗਿਆ ਮੰਗੀ ਤੇ ਪਰਵਾਨ ਹੋਈ। ਗਿਆਨੀ ਹਰਿੰਦਰ ਸਿੰਘ ਜੀ ਦਿੱਲੀ ਵਾਲੇ ਕਥਾ ਵਾਚਕ ਪਹਿਲਾਂ ਦਿੱਲੀ ਕਮੇਟੀ ਦੇ ਨਾਲ ਅਤੇ ਰਾਹੀਂ ਪੇਸ਼ ਹੋਏ ਪਰ ਸੁਤੰਤਰ ਬੋਲੇ। ਪਰ, ਅਦਾਲਤ ਨੇ ਉਨ੍ਹਾਂ ਨੂੰ ਪੰਜਾਬ ਸਰਕਾਰ ਦੇ ਐਡਵੋਕੇਟ ਜਰਨਲ ਦਾ ਲੜਕਾ ਸ੍ਰੀ ਮੱਤੇਵਾਲ ਆਪਣਾ ਪੱਖ ਅੰਗ੍ਰੇਜੀ ਵਿਚ ਪੇਸ਼ ਕਰਨ ਲਈ ਦਿੱਤਾ ਜੋ ਉਨ੍ਹਾਂ ਸਵੀਕਾਰ ਕਰ ਲਿਆ। ਅਦਾਲਤ ਵਿਚ ਸਰਨਾ ਜੀ ਇਹ ਕਹਿੰਦੇ ਅਤੇ ਆਪਣੀ ਗੱਲ ਬਾਰ-ਬਾਰ ਦੁਹਰਾਉਂਦੇ ਰਹੇ ਕਿ ਗਿਆਨੀ ਜੀ ਇਹ ਕੰਮ ਅਸੀ ਆਪਣੇ ਵਕੀਲ ਤੋਂ ਕਰਵਾ ਦਿਆਂਗੇ ਜਾਂ ਤੁਹਾਨੂੰ ਵਕੀਲ ਦੇ ਦਿਆਂਗੇ ਪਰ ਗਿਆਨੀ ਜੀ ਨੇ ਉਨ੍ਹਾ ਦੀ ਇੱਕ ਨਾਹ ਸੁਣੀ।

ਇਨ੍ਹਾਂ ਵਿਚੋਂ ਬਾਅਦ ਵਿਚ ਸ. ਗੁਰਤੇਜ ਸਿੰਘ ਜੀ ਅਤੇ ਗਿਆਨੀ ਹਰਿੰਦਰ ਸਿੰਘ ਜੀ ਨੇ ਆਪਣੇ ਬਿਆਨਾਂ ਵਿਚ ਤਬਦੀਲੀ ਲਈ ਵੀ ਅਦਾਲਤ ਨੂੰ ਲਿਖਤ ਵਿਚ ਦਰਖਾਸਤ ਦਿੱਤੀ। ਜਿਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣਾਂ ਹਲਫਨਾਮਾ ਬਦਲਿਆ ਸੀ ਉਵੇਂ ਹੀ ਇਨ੍ਹਾਂ ਵੀ ਕੀਤਾ। ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਤਾਂ 3 ਵਾਰ ਵਕੀਲ ਹੀ ਬਦਲ ਛੱਡੇ। ਪਰ ਸ੍ਰੀ ਕੇ.ਟੀ.ਐਸ. ਤੁਲਸੀ ਉਨ੍ਹਾਂ ਨਹੀਂ ਬਦਲਿਆ। ਇਵੇਂ ਹੀ ਸ਼੍ਰੋਮਣੀ ਕਮੇਟੀ ਵਲੋਂ ਅਖੀਰਲੀਆਂ ਸੁਣਵਾਈਆਂ ਵਿਚ ਵਕੀਲ ਬਦਲ ਲਏ ਗਏ ਅਤੇ ਸ਼੍ਰੋਮਣੀ ਕਮੇਟੀ ਵਲੋਂ ਸ. ਨਵਕਿਰਨ ਸਿੰਘ ਪੇਸ਼ ਹੋਏ। ਅਦਾਲਤ ਨੇ ਖ਼ਾਲਸਾ ਪੰਚਾਇਤ ਦੇ ਲਿਖਤ ਜਵਾਬ ਨੂੰ ਲੈਣ ਤੋਂ ਹੀ ਮਨਾ ਕਰ ਦਿੱਤਾ। ਇੰਜ ਹੀ ਅਦਾਲਤ ਨੇ ਡਾ. ਗੁਰਦਰਸ਼ਨ ਸਿੰਘ ਜੀ ਢਿੱਲੋ ਦੇ ਵਿਚਾਰ ਵੀ ਨਹੀਂ ਸਵੀਕਾਰ ਕੀਤੇ ਅਤੇ ਰੱਦ ਕਰ ਦਿੱਤੇ। ਦਿੱਲੀ ਅਕਾਲੀ ਦਲ ਅਤੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨਾਂ, ਸਰਨਾ ਭਰਾਵਾਂ ਨੇ ਵੀ ਬੋਲਣਾਂ ਚਾਹਿਆ ਪਰ ਅਦਾਲਤ ਨੇ ਉਨ੍ਹਾਂ ਦੀ ਗੱਲ ਇਸ ਲਈ ਨਹੀਂ ਸੁਣੀ ਕਿਉਂਕੀ ਉਨ੍ਹਾਂ ਨੇ ਆਪਣੇ ਵਲੋਂ ਲੱਖਾਂ ਰੁਪਏ ਫੀਸ ਦੇ ਕੇ ਵਕੀਲ ਖੜੇ ਕੀਤੇ ਹਨ; ਤੇ ਜੋ ਵੀ ਕਹਿਣਾਂ ਹੈ ਆਪਣੇ ਵਕੀਲ ਰਾਹੀਂ ਕਹਿਣ ਦਾ ਨਿਰਦੇਸ਼ ਦਿੱਤਾ।

ਗਿਆਨੀ ਹਰਿੰਦਰ ਸਿੰਘ ਜੀ ਮੇਰੇ ਬਿਆਨਾਂ ਤੋਂ ਬਾਅਦ ਦੁਬਾਰਾ ਪੇਸ਼ ਹੋਏ ਅਤੇ ਉਨ੍ਹਾਂ ਨੇ ਅਦਾਲਤ ਨੂੰ ਕਿਹਾ ਕਿ ਉਨ੍ਹਾਂ ਦਾ ਮਤ ਉਨ੍ਹਾਂ ਦੇ ਵਕੀਲ ਨੇ ਬਦਲ ਕੇ ਪੇਸ਼ ਕੀਤਾ ਹੈ। ਅਦਾਲਤ ਨੇ ਉਨ੍ਹਾਂ ਨੂੰ ਫੇਰ ਆਪਣੇ ਵੱਲੋਂ ਇਕ ਹੋਰ ਵਕੀਲ ਦੇ ਦਿੱਤਾ ਤੇ ਕਿਹਾ ਕਿ ਸਿਰਫ ਜੋ ਤੁਸੀ ਪਹਿਲਾਂ ਬੋਲੇ ਸੀ ਉਸ ਵਿਚ ਵਕੀਲ ਨੇ ਜਿਹੜੀ ਤਬਦੀਲੀ ਤੁਸੀ ਮੰਨਦੇ ਹੋ ਕੀਤੀ ਹੈ, ਉਸ ਦੀ ਸੋਧ ਅਤੇ ਪਹਿਲਾਂ ਬੋਲੀ ਗੱਲ ਤੇ ਵਕੀਲ ਦੀ ਤਬਦੀਲ ਕੀਤੀ ਗੱਲ ਨੂੰ ਹੀ ਸਿਰਫ ਤੁਸੀ ਇਕ ਦਿਨ ਵਿਚ ਸਾਡੇ ਵਲੋਂ ਦਿੱਤੇ ਨਵੇਂ ਵਕੀਲ ਰਾਹੀਂ ਸਾਡੇ ਨੋਟਿਸ ਵਿਚ ਲਿਆ ਸੱਕਦੇ ਹੋ। ਪਰ ਤੁਹਾਨੂੰ ਹੁਣ ਨਵੇਂ ਬਿਆਨ ਦੇਣ ਦੀ ਜਾਂ ਆਪਣੇ ਪਹਿਲਾਂ ਵਾਲੇ ਬਿਆਨ ਵਿਚ ਤਬਦੀਲੀ ਕਰਨ ਦੀ ਆਗਿਆ ਨਹੀਂ ਹੈ। ਇਸ ਤੇ ਗਿਆਨੀ ਜੀ

ਦੋਚਿੱਤੇ ਹੋ ਗਏ।

ਅਦਾਲਤ ਵਿਚ ਸੁਣਵਾਈ ਦੌਰਾਨ ਬਹੁਤ ਸਾਰੇ ਸਿੱਖ ਵਿਦਵਾਨ ਅਤੇ ਲੀਡਰ ਮੌਜੂਦ ਰਹਿੰਦੇ ਰਹੇ ਹਨ। ਜਿਨ੍ਹਾਂ ਵਿਚੋਂ ਸ. ਸਤਿਨਾਮ ਸਿੰਘ ਪਾਉਂਟਾ ਸਾਹਿਬ, ਸ. ਸੁਰਿੰਦਰ ਸਿੰਘ ਕਿਸ਼ਨਪੁਰਾ, ਸ. ਰਾਜਿੰਦਰ ਸਿੰਘ ਚੰਡੀਗੜ੍ਹ, ਸ. ਗੁਰਤੇਜ ਸਿੰਘ, ਡਾ. ਗੁਰਦਰਸ਼ਨ ਸਿੰਘ ਢਿੱਲੋ ਕਦੇ ਕਦੇ ਦਿਖਣ ਵਾਲਿਆਂ ਵਿਚੋਂ; ਅਤੇ ਸ. ਵਰਿਆਮ ਸਿੰਘ ਅਨੰਦਪੁਰ ਸਾਹਿਬ, ਕੈਪਟਨ ਜਗਤਾਰ ਸਿੰਘ, ਸ. ਗੁਰਮੇਲ ਸਿੰਘ, ਐਡਵੋਕੇਟ ਬਰਿਜਿੰਦਰ ਸਿੰਘ ਲੂੰਬਾਂ ਹਰ ਪੇਸ਼ੀ ਤੇ ਮੌਜੂਦ ਰਹਿੰਦੇ ਰਹੇ ਹਨ। ਕੁਝ ਇਕ ਹੋਰ ਵੀ ਗੁਰਸਿੱਖ ਸਨ ਜਿਹੜੇ ਆਉਂਦੇ ਰਹੇ ਹਨ ਪਰ ਮੈਂ ਉਨ੍ਹਾਂ ਦੇ ਨਾਮ ਨਹੀਂ ਜਾਣਦਾ। ਪਰ ਹਾਂ ਸਪੋਕਸਮੈਨ ਵਲੋਂ, ਅਤੇ ਉਨ੍ਹਾਂ ਦੀ ਜੱਥੇਬੰਦੀ ਵਲੋਂ ਨਾ ਤਾਂ ਕੋਈ ਰਿਪੋਰਟਰ ਹੀ ਕਦੇ ਆਇਆ ਤੇ ਨਾ ਕੋਈ ਸੱਜਣ; ਇਹ ਮੈਨੂੰ ਬੜੀ ਹੈਰਾਨੀ ਹੁੰਦੀ ਰਹੀ ਹੈ। ਮੈਨੂੰ ਹੈਰਾਨੀ ਇਸ ਗੱਲ ਦੀ ਵੀ ਹੋਈ ਕਿ ਇਸ ਪੰਥ ਅਤੇ ਸਿੱਖੀ ਨਾਲ ਸਬੰਧਤ ਕੇਸ ਵਿਚ ਸ਼੍ਰੋਮਣੀ ਕਮੇਟੀ ਵਲੋਂ ਵੀ ਕੋਈ ਵਿਸੇਸ਼ ਨੁਮਾਇੰਦਾ ਪੂਰੇ ਕੇਸ ਦੀ ਬਰੀਫਿੰਗ ਅਤੇ ਨਜਰ ਰੱਖਣ ਲਈ ਕੋਈ ਵੀ ਵਿਦਵਾਨ ਨੀਅਤ ਨਹੀਂ ਕੀਤਾ ਗਿਆ। ਨਾਹ ਹੀ ਸਾਰੀਆਂ ਪੇਸ਼ੀਆਂ ਤੇ ਕੋਈ ਮੁਲਾਜ਼ਮ ਹੀ ਆਇਆ ਹੈ। ਇਹੋ ਹਾਲ ਸਭ ਤੋਂ ਵੱਧ ਰੋਲਾ ਪਾਉਣ ਵਾਲੇ ਅਖਬਾਰ ਦਾ ਰਿਹਾ ਹੈ ਉਵੇਂ ਹੀ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਰਿਹਾ ਹੈ।

ਮੈਨੂੰ ਸਭ ਤੋਂ ਵੱਧ ਨਮੋਸ਼ੀ ਇਸ ਗੱਲ ਦੀ ਹੋਈ ਕਿ ਸਾਡੇ ਤਖ਼ਤਾਂ ਦੇ ਜੱਥੇਦਾਰਾਂ ਨੇ ਇਸ ਸਮੁੱਚੇ ਕੇਸ ਵਿਚ ਕੋਈ ਵੀ ਦਿਲਚਸਪੀ ਨਹੀਂ ਦਿਖਾਈ ਅਤੇ ਆਪਣਾਂ ਕੋਈ ਵੀ ਨੁਮਾਇੰਦਾ ਉਨ੍ਹਾਂ ਨੂੰ ਨਿਰਪੱਖ ਰਿਪੋਰਟਿੰਗ ਕਰਨ ਲਈ ਨੀਅਤ ਨਹੀਂ ਕੀਤਾ।

ਇਨਾਂ ਹੀ ਨਹੀਂ ਸਿੱਖਾਂ ਵਿਚਲੀ ਸਭ ਤੋਂ ਵੱਡੀ ਜਮਾਤ ਅਤੇ ਜਿਹੜੀ ਕਿ ਸੱਤਾ ਤੇ ਵੀ ਅਤੇ ਗੁਰਦੁਆਰਾ ਪ੍ਰਬੰਧ ਤੇ ਵੀ ਕਾਬਜ਼ ਹੈ ਉਸ 'ਸ਼੍ਰੋਮਣੀ ਅਕਾਲੀ ਦਲ ਬਾਦਲ' ਦਾ ਵੀ ਕੋਈ ਵੀ ਨੁਮਾਇੰਦਾ ਨਿਯੁਕਤ ਨਹੀਂ ਕੀਤਾ ਗਿਆ ਸੀ ਅਤੇ ਇਸ ਦਾ ਪ੍ਰਧਾਨ ਹਮੇਸ਼ਾਂ ਇਸ ਵਿਸ਼ੇ ਤੇ ਭੇਦਭਰੀ ਚੁੱਪੀ ਵਿਚ ਹੀ ਰਿਹਾ ਜਿਵੇਂ ਸ਼੍ਰੋਮਣੀ ਅਕਾਲੀ ਦਲ ਅੰਮ੍ਰਿਤਸਰ ਦਾ ਪ੍ਰਧਾਨ ਇਸ ਸਬੰਧੀ ਕੁਝ ਨਾ ਬੋਲਿਆ ਤੇ ਨਾਹ ਹੀ ਕਦੇ ਅਦਾਲਤ ਵਿਚ ਆਪ ਆਇਆ ਤੇ ਨਾ ਹੀ ਆਪਣਾਂ ਕੋਈ ਵੀ ਨੁਮਾਇੰਦਾ ਹੀ ਨਿਯੁਕਤ ਕੀਤਾ। ਹਾਂਲਾਕਿ ਇਸ ਦਲ ਨੇ ਵੀ ਆਪਣਾ ਲੀਗਲ ਸੈਲ ਬਣਾਇਆ ਹੋਇਆ ਹੈ ਅਤੇ ਇਸ ਦਲ ਤੋਂ ਇਲਾਵਾ ਵੀ ਇਸ ਨੇ ਆਪਣਾਂ ਇਕ ਪੱਕਾ ਵਕੀਲ ਕੀਤਾ ਹੋਇਆ ਹੈ ਠੀਕ ਉਵੇਂ ਹੀ ਜਿਵੇਂ ਬਾਦਲਕਿਆਂ ਦਾ ਹੈ।

ਇਸ ਤੋਂ ਵੀ ਬੁਰੀ ਅਤੇ ਮਾਰੂ ਗੱਲ ਇਹ ਹੋ ਨਿਬੜੀ ਕਿ ਪੰਜਾਬ ਦੇ 12687 ਦੇ ਲਗਭਗ ਪਿੰਡਾਂ ਵਿਚ 30 ਹਜ਼ਾਰ ਤੋਂ ਵੱਧ ਡੇਰੇ ਬਣਾਈ ਬੈਠੇ ਅਤੇ ਪੂਰੇ ਵਿਸ਼ਵ ਵਿਚ ਸਿੱਖ ਸਮਾਜ ਵਿਚ 50 ਹਜ਼ਾਰ ਤੋਂ ਵੱਧ ਡੇਰੇਦਾਰ, ਸੰਤ, ਸਾਧ ਮੁਕੰਮਲ ਤੋਰ ਤੇ ਦੜ ਵੱਟ





ਜ਼ਮਾਨਾ ਕੱਟ ਦੀ ਚਲਾਕ ਭੂਮਿਕਾ ਅਦਾ ਕਰਦੇ ਹੋਏ, ਹਰ ਸਿੱਖ ਮਸਲੇ ਅਤੇ ਧਾਰਮਕ ਪ੍ਰੋਗਰਾਮ ਵਿਚ ਹਮੇਸ਼ਾਂ 'ਟਿੰਡ ਵਿਚ ਕਾਨਾਂ' ਫਸਾਉਣ ਵਾਲੇ, ਅੜਿਕੇ ਡਾਹੁਣ ਵਾਲੇ ਇਹ ਅਖੌਤੀ ਸੰਤ, ਸਾਧ, ਡੇਰਦਾਰ, ਟਕਸਾਲਾਂ ਵਾਲੇ ਜਿਹੜੇ ਸਿੱਖੀ ਤੇ ਧਰਮ ਨੂੰ ਬਚਾਉਣ ਦੀਆਂ ਹਰ ਦਿਵਾਨ ਵਿਚ ਟਾਹਰਾਂ ਮਾਰਦੇ ਨਹੀਂ ਥੱਕਦੇ ਮੁਕੰਮਲ ਤੌਰ ਤੇ ਗਾਇਬ ਹੀ ਨਹੀਂ ਰਹੇ ਸਗੋਂ ਹਵਾ ਹੀ ਹੋ ਗਏ। ਇਸ ਅਹਿਮ ਅਤੇ ਸਿੱਖੀ ਦੀ ਜੜ ਨੂੰ ਹੀ ਵੱਢਣ ਲੱਗੇ ਅਹਿਮ ਹਮਲੇ ਅਤੇ ਸਵਾਲ ਤੋਂ ਇਹ ਐਵੇਂ ਭਗੋੜੇ ਹੋਏ ਜਿਵੇਂ ਇਨ੍ਹਾਂ ਦੀ ਜ਼ਮੀਰ 'ਸਹਿਜਧਾਰੀਆਂ' ਦੀ ਪੈਰ ਦੀ ਜੁੱਤੀ ਥੱਲੇ ਉਵੇਂ ਹੀ ਸੀ ਜਿਵੇਂ ਦੰਤਕਥਾ ਹੈ ਕਿ ਕਿਸੇ ਰਾਜੇ ਦੀ ਜਾਨ ਤੋਤੇ ਵਿਚ ਸੀ ! ਇਨ੍ਹਾਂ ਪਾਸ ਹੁਣ ਜਵਾਬ ਦੇਣ ਅਤੇ ਆਪਣੇ ਬਚਾਅ ਵਿਚ ਨਿਕਲਣ ਦਾ ਬਾਕੀ ਕੋਈ ਹੱਕ ਨਹੀਂ ਬਚਿਆ ਹੈ। ਇਹ ਨੋਟ ਕਰਨ ਵਾਲੀਆਂ ਬਹੁਤ ਹੀ ਗੰਭੀਰ ਗਲਾਂ ਹਨ। ਇਨ੍ਹਾ ਸੱਚਾਈਆਂ ਨੂੰ ਭੁੱਲਿਆਂ ਜ਼ਮਾਨੇ ਵਿਚ ਸਮਾਜ 'ਸਿੱਖੀ' ਨੂੰ ਵੀ ਭੁੱਲ ਜਾਵੇਗਾ ਕਿ ਉਹ ਕੀ ਹੁੰਦੀ ਹੈ ! ਕਿਉਂਕੀ ਫਿਰ 'ਅਸਿੱਖ' ਨੂੰ ਹੀ ਜਮਾਨਾਂ 'ਸਿੱਖ' ਸਮਝਣ ਲੱਗ ਪਵੇਗਾ ਤੇ ਉਸ ਵਿਚ ਦੋਸ਼ ਜ਼ਮਾਨੇ ਦਾ ਨਹੀਂ ਇਨ੍ਹਾਂ ਅਤੇ ਅਜਿਹੇ ਸਿੱਖਾਂ ਦਾ ਹੀ ਹੋਵੇਗਾ। ਮੈਂ ਇਸ ਨੂੰ ਇਨ੍ਹਾਂ ਸਮੂਹ ਜਮਾਤਾਂ ਵਲੋਂ ਕੀਤਾ ਗਿਆ ਪੰਥ ਨਾਲ ਧ੍ਰੋਹ ਮੰਨਦਾ ਹਾਂ ਪਰ ਜੇ ਪਾਠਕ ਇਸ ਨਾਲ ਨਾ ਵੀ ਸਹਿਮਤ ਹੋਣ ਤਾਂ ਫਿਰ ਇਹ ਅਣਗਹਿਲੀ ਜਾਂ ਸੂਝ ਦੀ ਘਾਟ ਤਾਂ ਕਿਸੇ ਪੱਖ ਤੋਂ ਵੀ ਨਹੀਂ ਮੰਨਿਆ ਜਾ ਸੱਕਦਾ ! ਘੱਟੋ-ਘੱਟ ਅਪਰਾਧ ਤਾਂ ਹੈ ਹੀ। ਇਕ ਅਜਿਹਾ ਅਪਰਾਧ ਜਿਹੜਾ ਮਿੱਥ ਕੇ ਅਤੇ ਜਾਣਬੁੱਝ ਕੇ ਕੀਤਾ ਗਿਆ ਹੈ। ਇਸ ਨਮਿਤ ਗੁਰੂ ਗ੍ਰੰਥ ਸਾਹਿਬ ਜੀ ਆਸਾ ਦੀ ਵਾਰ ਵਿਚ ਬਹੁਤ ਸਖਤ ਹਿਦਾਇਤ ਕਰਦੇ ਕਹਿੰਦੇ ਹਨ :

ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ॥ ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ ॥ ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ॥ ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ ॥ ਮੁਹਿ ਚਲੈ ਸੁ ਅਗੈ ਮਾਰੀਐ ॥12॥ (ਅੰਕ 469-70)

ਅਜਿਹੇ ਹੀ ਕਰੜੇ ਹੁਕਮਾਂ ਦੇ ਪਾਲਣ ਦੀ ਸੰਗਤੀ ਮਰਿਆਦਾ ਕਰਕੇ ਹੀ ਤਾਂ ਇਨ੍ਹਾਂ ਡੇਰੇਦਾਰਾਂ ਦੀਆਂ ਡਾਰਾਂ ਨੇ ਸਿੱਖਾਂ ਨੂੰ ਸੰਗਤੀ ਤੌਰ ਤੇ ਆਸਾ ਦੀ ਵਾਰ ਪੜ੍ਹਨਾ ਛਡਾ ਕੇ, ਸੁਖਮਨੀ ਵੱਲ ਲਾ ਦਿੱਤਾ ਹੈ।

ਇਕ ਗੱਲ ਹੋਰ ਜੋ ਨਾ ਬਖਸ਼ਣਯੋਗ ਹੋਈ ਹੈ ਅਤੇ ਜਿਸ ਨੂੰ ਕੇਸ ਕਰਨ ਵਾਲੀ ਧਿਰ ਨੇ ਆਪਣੇ ਪੈਸੇ ਦੇ ਜੋਰ ਤੇ ਲੋਕਾ ਤਕ ਨਹੀਂ ਪਹੁੰਚਣ ਦਿੱਤੀ। ਅਤੇ ਪੰਥਕ ਅਖਵਾਉਂਦੀਆਂ ਤੇ ਪੰਥ ਲਈ ਗਲ੍ਹਾ ਫਾੜ-ਫਾੜ ਕੇ ਆਪਣਾ ਸਭ ਕੁਝ ਲੁਟਾਉਣ ਦਾ ਦਾਵਾ ਕਰਨ ਵਾਲੀ ਮੁਹਾਲੀ ਦੀ ਅਖਬਾਰ ਤੇ ਉਸ ਦੀ ਜੱਥੇਬੰਦੀ ਤੇ ਨਾਲ ਹੀ ਨਾਲ ਖ਼ਾਸ ਤੋਰ ਤੇ ਫਰੀਦਾਬਾਦੀ ਤਥਾਕਥਤ 'ਦਸਮਗ੍ਰੰਥੀ ਭੀੜ' ਨੇ ਸਰਨਾ ਸਾਹਿਬ ਦੇ ਇਸ਼ਤਿਹਾਰਾ ਥੱਲੇ

ਪੰਥਕ ਹਿਤਾ ਦੀ ਹੱਤਿਆ ਕਰਦੇ ਹੋਏ ਛੁਪਾ ਲਈ; ਬਾਕੀ ਸਾਰੀਆਂ ਪੰਥਕ ਅਖਵਾਉਂਦੀਆਂ ਧਿਰਾਂ ਵੀ ਇਨ੍ਹਾਂ ਨਾਲ ਹੀ ਇਸ ਮਾਇਆ ਜਾਲੀ ਫੰਦੇ ਵਿਚ ਫਸ ਕੇ ਭੁਗਤ ਗਈਆਂ। ਉਹ ਇਸ ਕੇਸ ਵਿਚ ਹੋਈ ਇਕ ਹੋਰ ਸਭ ਤੋਂ ਮਾੜੀ ਅਤੇ ਮੇਰੀ ਨਜ਼ਰਾਂ ਵਿਚ ਗੁਰਮਤਿ ਅਨੁਸਾਰ ਇਨ੍ਹਾਂ ਸਭਨਾਂ ਲਈ ਹੀ ਨਾਹ ਬਖਸ਼ਣਯੋਗ ਗੱਲ, ਤੱਥ ਅਤੇ ਅਦਾਲਤ ਵਿਚ ਦਰਜ ਕਰਾ ਕੇ ਦਿੱਤਾ ਗਿਆ ਬਿਆਨ ਹੈ।

ਤੁਸੀ ਪੁੱਛੋਗੇ ਉਹ ਕੀ ?

ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਕੀਲ ਸ੍ਰੀ ਕੇ.ਟੀ.ਐਸ.ਤੁਲਸੀ ਨੇ ਅਦਾਲਤ ਨੂੰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪੇਸ਼ ਆਪਣੇ ਲਿਖਤ ਜਵਾਬੀ ਦਾਵੇ ਵਿਚ ਤਥਾਕਥਿਤ 'ਦਸਮਗ੍ਰੰਥ' ਨੂੰ ਪੂਰੀ ਮਾਣਤਾ ਦੇ ਦਿੱਤੀ। ਇਸ ਅਹਿਮ ਮੁੱਦੇ ਤੇ ਕੋਈ ਵੀ ਜੱਥੇਬੰਦੀ, ਦਸਮਗ੍ਰੰਥ ਦੇ ਖਿਲਾਫ ਜਜ਼ਬਾਤ ਭਵਕਾ ਕੇ ਸਵਾਰਥ ਭੁਨਾ ਰਿਹਾ ਅਕਬਾਰ ਦੜ ਵੱਟ ਗਏ। ਇਸ ਮਾਣਤਾ ਤੇ ਅਦਾਲਤ ਨੇ ਸ੍ਰੀ ਵਕੀਲ ਜੀ ਨੂੰ ਸੁਚੇਤ ਵੀ ਕੀਤਾ ਅਤੇ ਵਿਦਵਾਨ ਮਾਨਯੋਗ ਜੱਜਾਂ ਨੇ ਉਨ੍ਹਾਂ ਨੂੰ ਕਿਹਾ ਕਿ 'ਦਸਮਗ੍ਰੰਥ' ਇਕ ਵਿਵਾਦਤ ਗ੍ਰੰਥ ਹੈ ਤੇ ਤੁਸੀ ਇਸ ਨੂੰ ਮਾਣਤਾ ਦੇ ਰਹੇ ਹੋ; ਇਸ ਤੇ ਵੀ ਵਕੀਲ ਸ੍ਰੀ ਤੁਲਸੀ ਜੀ ਨੇ ਕਿਹਾ ਕਿ ਜੀ ਹਾਂ। ਕੋਈ ਵਿਵਾਦ ਨਹੀਂ ਹੈ। ਵਿਦਵਾਨ ਜੱਜ ਸਾਹਿਬਾਨ ਨੇ ਫੇਰ ਕਿਹਾ ਕਿ ਸਿੱਖ ਕੌਮ ਦਾ ਇਕ ਵੱਡਾ ਹਿੱਸਾ ਇਸ ਨੂੰ ਸਵਿਕਾਰ ਨਹੀਂ ਕਰਦਾ ਤੇ ਤੁਸੀ ਕਿਸ ਅਧਾਰ ਤੇ ਇਸ ਨੂੰ ਸਵੀਕਾਰ ਕਰਨ ਅਤੇ ਆਪਣੀਆਂ ਦਲੀਲਾਂ ਵਿਚ ਇਸ ਨੂੰ ਕੋਟ ਕਰਨ ਦੀ ਪ੍ਰਮਾਣਿਕਤਾ ਮੰਨਦੇ ਹੋ ? ਸਰਨਾ ਸਾਹਿਬ ਇਸ ਪ੍ਰਸ਼ਨ ਉੱਤਰ ਸਮੇਂ ਆਪਣੇ ਵਕੀਲ ਸ੍ਰੀ ਤੁਲਸੀ ਜੀ ਦੇ ਪਿੱਛੇ ਹੀ ਬੈਠੇ ਸੀ। ਉਹ ਕੁਝ ਕਹਿਣ ਲਈ ਉਠੇ ਤੇ ਬੋਲੇ ਤਾਂ ਜੱਜ ਸਾਹਿਬਾਨ ਨੇ ਉਨ੍ਹਾਂ ਨੂੰ ਝਿੜਕੀ ਬੜੀ ਹੀ ਸਨਮਾਨਯੋਗ ਢੰਗ ਨਾਲ ਦਿੱਤੀ ਤੇ ਬਿਠਾ ਦਿੱਤਾ। ਇਹ ਜਰੂਰ ਕਿਹਾ ਕਿ ਤੁਸੀ ਸਾਡੇ ਬਜੁਰਗ ਹੋ ਨਹੀਂ ਤਾਂ ਅਸੀ ਅਦਾਲਤ ਤੋਂ ਬਾਹਰ ਭੇਜ ਦਈਦਾ ਹੈ। ਸ੍ਰੀ ਵਕੀਲ ਜੀ ਨੇ ਅਦਾਲਤ ਨੂੰ ਸੰਤੁਸ਼ਟ ਕਰਨ ਹਿਤ ਦਲੀਲ ਦਿੱਤੀ ਕਿ 'ਮੇਰੀ ਮਾਤਾ ਜੀ ਨੂੰ ਮੈਂ ਬਚਪਨ ਤੋਂ ਦਸਮਗ੍ਰੰਥ ਦਾ ਪਾਠ ਕਰਦੇ ਘਰ ਵਿਚ ਦੇਖਦਾ ਆਇਆ ਹਾਂ। ਤੇ ਮੀਲਾਰਡ, ਮੇਰੀ ਮਾਤਾ ਜੀ ਦਸਮ ਗ੍ਰੰਥ ਦੀ ਬਾਣੀ ਦੇ ਅਧਾਰ ਤੇ ਹੀ ਕੋਟੇਸ਼ਨ ਲੈ ਕੇ ਕਵਿਤਾਵਾਂ ਵੀ ਲਿਖਦੇ ਆਏ ਹਨ ਤੇ ਉਨ੍ਹਾਂ ਦੀਆਂ ਕਿਤਾਬਾਂ ਵੀ ਛੱਪ ਚੁੱਕੀਆਂ ਹਨ। ਇਸ ਲਈ ਮੈਂ ਇਸ ਵਿਚ ਕੁਝ ਗਲਤ ਨਹੀਂ ਸਮਝਦਾ"।

ਇਸ ਬਿਆਨ ਤੋਂ ਬਾਅਦ ਅਦਾਲਤ ਵਿਚ ਖੁਸਰ-ਮੁਸਰ ਬਹੁਤ ਤੇਜ ਹੋ ਗਈ ਤੇ ਆਵਾਜ਼ਾਂ ਲਗਾਤਾਰ ਉੱਚੀਆਂ ਹੋ ਰਹੀਆਂ ਸਨ।ਤਾਂ ਅਦਾਲਤ ਨੇ ਸ਼ਾਂਤੀ ਬਣਾਉਣ ਵਾਸਤੇ ਕਿਹਾ ਤੇ ਬੋਲਣ ਵਾਲਿਆਂ ਨੂੰ ਬਾਹਰ ਜਾਣ ਲਈ। ਇਸ ਮੋਕੇ ਤੇ ਸਾਰੀਆਂ ਹੀ ਪੰਥਕ ਧਿਰਾਂ ਦੇ ਨੁਮਾਇੰਦੇ ਜਿਨ੍ਹਾਂ ਦਾ ਮੈਂ ਉਪਰ ਜ਼ਿਕਰ ਕੀਤਾ ਹੈ ਤੋਂ ਵੀ ਇਲਾਵਾ ਬਹੁਤ ਸਾਰਾ ਬੁੱਧੀਜੀਵੀ ਵਰਗ ਅਤੇ ਪੱਤਰਕਾਰ ਮੌਜੂਦ





ਸਨ। ਸਰਨਾ ਸਾਹਿਬ, ਸ. ਸਤਿਨਾਮ ਸਿੰਘ ਪਾਉਂਟਾਸਾਹਿਬ, ਸ. ਰਾਜਿੰਦਰ ਸਿੰਘ, ਸ. ਸੁਰਿੰਦਰ ਸਿੰਘ ਕਿਸ਼ਨਪੁਰੀਆ ਅਤੇ ਇਨ੍ਹਾ ਦੇ ਸਾਥੀ ਉਠ ਕੇ ਬਾਹਰ ਆ ਗਏ। ਬਾਹਰ ਇਤਨੀ ਤੇਜ ਬਹਿਸ ਹੋ ਰਹੀ ਸੀ ਕਿ ਉਹ ਅਦਾਲਤ ਵਿਚ ਮੈਨੂੰ ਅੰਦਰ ਬੈਠੇ ਵੀ ਸੁਣਾਈ ਦੇ ਰਹੀ ਸੀ। ਮੈਂ ਇਕ ਅੰਦਾਜਾ ਲਾਇਆ ਕਿ ਸ਼ਾਇਦ ਬਾਹਰ ਇਹ ਸਭ ਲੋਕ ਅਜਿਹੀ ਵਿਉਂਤ ਬਣਾ ਕੇ ਹੀ ਹੁਣ ਅੰਦਰ ਆਉਣਗੇ ਕਿ ਸ੍ਰੀ ਵਕੀਲ ਤੁਲਸੀ ਦੇ ਦਿੱਤੇ ਬਿਆਨ ਅਤੇ ਦਲੀਲ ਨੂੰ ਬਕਾਇਦਾ ਲਿਖਿਤ ਵਿਚ ਖ਼ਾਰਜ ਕਰ ਆਪਣੇ ਆਪ ਨੂੰ ਉਸ ਤੋਂ ਜੁਦਾ ਕਰਨ ਦਾ ਕੋਈ ਦਰਖ਼ਾਸਤ ਪੱਤਰ ਦੇਣਗੇ ਜਾਂ ਅਜਿਹਾ ਹੀ ਕੁਝ ਪੈਂਤੜਾ ਲੈਣਗੇ ਤੇ ਇਹ ਵਕੀਲ ਅਤੇ ਉਸ ਦੀ ਮਾਂ ਦੇ ਨਿਜੀ ਵਿਚਾਰਾ ਤਕ ਬੱਚ ਜਾਣਗੇ ਕਿਉਂਕੀ ਇਹੋ ਹੀ ਅਦਾਲਤੀ ਅਤੇ ਕਾਨੂੰਨੀ ਪੱਖ ਇਨ੍ਹਾਂ ਸਭਨਾ ਪਾਸ ਬਾਕੀ ਬੱਚਦਾ ਸੀ। ਇਹ ਕਰਨਾ ਵੀ ਬਹੂਤ ਜਰੂਰੀ ਸੀ। ਪਰ ਮੈਨੂੰ ਬਹੂਤ ਅਫਸੋਸ ਹੋਇਆ ਕਿ ਇਹ ਲੋਕ ਫਿਰ ਉਵੇਂ ਹੀ ਮੁਸਕਰਾ ਕੇ ਅੰਦਰ ਆ ਕੇ ਬੈਠ ਗਏ ਤੇ ਇਨ੍ਹਾਂ ਨੂੰ ਰੱਦ ਕਰਨ ਵਾਲੀ ਕੋਈ ਵੀ ਕਾਰਵਾਈ ਨਾਹ ਕੀਤੀ। ਪਤਾ ਨਹੀਂ ਸਰਨਾਂ ਭਰਾਵਾਂ ਨੇ ਕਿਹੜੀ ਸਿੰਗੀ ਇਨ੍ਹਾਂ ਨੂੰ ਸੁੰਘਾਈ ਕਿ ਇਹ ਦੁਬਾਰਾ ਕੁਝ ਵੀ ਨਾਹ ਬੋਲੇ।

ਮੈਂ ਆਪਣੀ ਜੱਥੇਬੰਦੀ ਦੇ ਸਾਰੇ ਸਾਥੀਆਂ ਨਾਲ ਵਿਚਾਰ ਕੀਤੀ ਅਤੇ ਇਸ ਵਿਚਾਰ ਤੇ ਅਧਾਰਤ ਇਕ 'ਸੱਚਾਈ ਨੂੰ ਜਾਹਿਰ ਕਰਦਾ' ਪ੍ਰੈਸ ਬਿਆਨ ਸ਼੍ਰੋਮਣੀ ਅਕਾਲੀ ਦਲ ਇੰਟਰਨੈਸ਼ਨਲ ਵਲੋਂ ਦਿੱਤਾ। ਇਸ ਨੂੰ ਅਸੀ ਅੰਤਰ ਰਾਸ਼ਟ੍ਰੀ ਪੱਧਰ ਤਕ ਇੰਟਰਨੈਟ ਰਾਹੀਂ ਭੇਜਿਆ। ਹਿੰਦੀ ਅਤੇ ਅੰਗ੍ਰੇਜੀ ਦੇ ਅਖਬਾਰਾਂ ਨੇ ਸੰਖੇਪ ਵਿਚ ਬਿਆਨ ਲਾ ਦਿੱਤਾ ਪਰ 'ਪੰਜਾਬੀ' ਦੇ ਕਿਸੇ ਅਖਬਾਰ ਨੇ ਬਿਆਨ ਨਾ ਲਾਇਆ। ਵਿਸ਼ੇਸ਼ ਤੋਰ ਤੇ ਇਹ ਬਿਆਨ ਮੁਹਾਲੀ ਦੇ ਅਖਬਾਰ ਨੂੰ ਤਾਂ ਅਸੀ ਸਮਝਦੇ ਸੀ ਕਿ ਉਸ ਦੀ ਆਪਣੀ ਦਸਮ ਗ੍ਰੰਥ ਦੇ ਖਿਲਾਫ ਮੁਹਿੰਮ ਦੀ ਨੀਤੀ ਕਰਕੇ ਤਾਂ ਉਸ ਨੂੰ ਜਿਵੇਂ ਵੀ ਉਸ ਨੂੰ ਭਾਉਂਦਾ ਆਪਣੀ ਮਾੜੀ ਜਹੀ ਦਿੱਖ ਬਚਾਉਣ ਲਈ ਤਾਂ ਲਾਉਂਦਾ; ਪਰ ਪਰਵਾਹ ਹੀ ਕਿਸ ਨੂੰ ਹੈ। ਇੱਥੇ ਇਹ ਸਾਬਤ ਕੀਤਾ ਗਿਆ ਕਿ 'ਸਭ' ਕੁਝ ਪੈਸੇ ਵਾਲਿਆਂ ਦੀ ਜਾਂ ਜੋ ਜਿਸ ਸੱਤਾ ਤੇ ਕਾਬਜ ਹੈ ਉਸ ਦੀ ਜੇਬ੍ਹ ਵਿਚ ਹੈ ਤੇ ਲੋਕਾਂ ਨੂੰ ਇਹ ਸ਼ਰੇਆਮ 'ਮੂਰਖ ਸਮਝ' ਕੇ ਉਨ੍ਹਾਂ ਨੂੰ ਭਰਮਾਉਣ ਵਿਚ ਕਲਾਬਾਜ਼ ਤੇ ਹੁਨਰਮੰਦ ਹੋ ਚੁਕੇ ਹਨ। ਲੋਕ ਇਸ ਹੁਨਰਮੰਦੀ ਤੇ ਕਲਾਬਾਜ਼ੀ ਦੇ ਗੁਲਾਮ ਮਾਨਸਿਕਤਾ ਵਾਲੇ ਲਾਈਲੱਗ ਬਣਾ ਕੇ ਜਾ ਸਮੋਹਿਤ ਕੀਤੇ ਜਾ ਚੁਕੇ ਹਨ। ਲੋਕਾਂ ਵਿਚੋ ਜਿਹੜੇ ਲੋਕ ਅਤੇ ਸਮਾਜ ਦਾ ਤਬਕਾ ਇੰਝ ਨਹੀਂ ਹੋਇਆ ਹੈ ਤੇ ਆਪਣੇ ਆਪ ਨੂੰ ਸੁਚੇਤ ਮੰਨਦਾ ਹੈ ਉਹ ਵੀ 'ਅਸੀ ਕੀ ਕਰਨਾ' ਜਾਂ 'ਕਰ ਹੀ ਕੀ ਸੱਕਦੇ ਹਾਂ' ਵਰਗੀਆਂ ਨਿਰਾਸ਼ਾਵਾਂ ਦੇ ਸ਼ਿਕਾਰ ਆਪੋ-ਆਪਣੇ ਸਮਝ ਦੇ ਆਲਣਿਆਂ ਵਿਚ ਆਪੇ ਫਾਥੀ ਕੈਦ ਭੁਗਤ ਰਹੇ ਹਨ। ਉੱਤੋ ਇਨ੍ਹਾਂ ਸਭਨਾ ਦਾ ਸਿੱਖ ਧਰਮ ਤੇ ਇਹ ਅਹਿਸਾਨ ਹੈ ਕਿ ਫਿਕਰ ਅਤੇ ਚਿੰਤਾਂ ਦਾ ਸ਼ਿਖਰ ਇਨ੍ਹਾਂ ਸਭ ਦਾ 'ਪੰਥ ਅਤੇ ਸਿੱਖੀ' ਨੂੰ ਬਚਾਉਣਾਂ ਹੈ।ਇਹ ਵਫਾਦਾਰੀ ਹੈ ਜਾਂ ਦੁਸ਼ਮਨੀ, ਇਹ ਬਚਾਉਣਾਂ ਹੈ ਜਾਂ ਮਿੱਥ ਕੇ ਤਬਾਹ ਕਰਾਉਣਾਂ ਇਸ ਦਾ ਫੈਸਲਾ ਤਾਂ ਪਾਠਕ ਆਪ ਹੀ ਕਰ ਲੈਣ।

ਸਿੱਖੀ ਵਿਚ 'ਸਹਿਜਧਾਰੀ' ਸਿੱਖ ਦਾ ਕੋਈ ਸੰਕਲਪ ਨਹੀਂ ਹੈ। ਇਹ ਵੀ ਸੱਚਾਈ ਨਾਲ ਹੀ ਨਾਲ ਚਲਦੀ ਹੈ ਕਿ 'ਮੋਨਾ' ਬੰਦਾ "ਪਤਿਤ" ਨਹੀਂ ਹੈ ਜਾਂ ਇਸ ਨੂੰ ਇੰਝ ਕਹਿਣਾ ਜਿਆਦਾ ਠੀਕ ਹੈ ਕਿ ਜੋ ਸਿੱਖ ਹੋ ਕੇ 'ਮੋਨਾ' ਹੋ ਜਾਦਾ ਹੈ ਉਹ "ਪਤਿਤ' ਨਹੀਂ ਹੈ। ਪਤਿਤ ਤਾਂ ਕੋਈ ਹੋਰ ਹੈ। ਸਪਸ਼ਟ, ਸਿੱਧੀ ਦੋ ਟੂਕ ਦ੍ਰਿੜਤਾ ਨਾਲ ਅਦਾਲਤ ਵਿਚ ਗੱਲ ਕਹਿਣ ਦੀ ਜੁਰੱਤ ਕਿਸੇ ਨੇ ਨਾ ਕੀਤੀ। ਗੱਲ ਨੂੰ ਸਪਸ਼ਟ ਕਰਨ ਦੀ ਬਜਾਏ ਉਲਝਾਈ ਜਾ ਰਹੇ ਸਨ। ਸਿੱਖੀ ਦੀ ਪਰਿਭਾਸ਼ਾ ਵੀ ਆਪਣੀ ਹੀ ਮਨੋਕਲਪਨਾਂ ਨਾਲ ਕਰ ਕੇ ਉਸ ਨੂੰ ਵਿਆਖਿਅਤ ਕਰੀ ਜਾ ਰਹੇ ਸਨ। ਜੋ ਕੁਝ ਇਹ ਲੋਕ ਜਨਤਕ ਤੋਰ ਤੇ ਕਹਿੰਦੇ ਅਤੇ ਮੀਡੀਏ ਵਿਚ ਪ੍ਰਚਾਰਦੇ ਪਏ ਸਨ, ਅਦਾਲਤ ਵਿਚ ਆਪਣੇ ਬਿਆਨਾਂ ਵਿਚ ਸਟੈਂਡ ਉਸ ਤੋਂ ਬਿਲਕੁਲ ਉਲਟ ਲੈ ਰਹੇ ਸਨ। ਇਹ ਬਹੂਤ ਤਕਲੀਫਦਾਈ ਅਤੇ ਖੌਫਜਦਾ ਕਰਨ ਵਾਲਾ ਕਿਰਦਾਰ ਸੀ। ਅਦਾਲਤ ਵਿਚ ਇਹ ਪਹਿਲਾਂ ਜ਼ਿਕਰ ਕੀਤੇ ਲੋਕ ਮੋਨੇ ਨੂੰ 'ਪਤਿਤ' ਅਤੇ 'ਸਹਿਜਧਾਰੀ' ਸਵੀਕਾਰ ਕਰ ਗਏ ਸਨ। ਅਸਲ ਦੁਖਦਾਈ ਪੱਖ ਇਹੋ ਸੀ ਕਿ ਇਨ੍ਹਾਂ ਵਿਦਵਾਨਾਂ ਨੇ ਸਿੱਧੇ, ਸਪਸ਼ਟ ਅਤੇ ਪ੍ਰਮਾਣਿਕ ਅਧਾਰ ਤੇ ਗੁਰਮਤਿ ਦੀ ਸ਼ਬਦਾਵਲੀ ਵਿਚ  ਸ਼ਬਦ ਗੁਰੂ ਦੀ ਗੁਰਮੁਖੀ ਭਾਸ਼ਾ ਅਤੇ ਇਸ ਦੇ ਗੁਰਮਤਿ ਸ਼ਬਦਾਰਥਾਂ ਵਿਚ 'ਮੋਨੇ' ਸਿੱਖ ਦੀ ਅਤੇ 'ਸਜਿਹਧਾਰੀ ਸਿੱਖ' ਦੀ ਸਿੱਖੀ ਪਰੰਪਰਾ ਵਿਚ ਕੋਈ ਮਾਣਤਾ ਨਹੀਂ ਹੈ ਅਤੇ ਇਸ ਦਾ ਕੋਈ ਵੀ ਸੰਕਲਪ ਨਹੀਂ ਹੈ ਨੂੰ ਇਕ ਵਾਰ ਵੀ ਅਦਾਲਤ ਦੀ ਜਾਣਕਾਰੀ ਵਿਚ ਨਹੀਂ ਲਿਆਂਦਾ ਤੇ ਨਾ ਹੀ ਇਸ ਨੂੰ ਸਾਬਤ ਕੀਤਾ। ਇਹ ਲੋਕ ਆਪਣੀ ਖੁਦ ਦੀ ਦੋਚਿੱਤੀ ਦੀ ਭਰਮਿਤ ਮਾਨਸਿਕਤਾ ਦੀ ਕਮਤਰੀ ਦਾ ਸ਼ਿਕਾਰ ਹੋ ਕੇ ਬਹੁਸੰਖਿਅਕ ਹੁੰਦੇ ਜਾ ਰਹੇ ਮੋਨੇ ਸਮਾਜ ਦੇ ਮਾਨਸਿਕ ਦਬਾਅ ਦੇ ਅਧੀਨ ਠੋਕ ਕੇ ਇਹ ਗੱਲ ਕਹਿਨ ਵਿੱਚ ਅਤੇ ਸਥਾਪਤ ਕਰਨ ਵਿੱਚ ਪੂਰੀ ਤਰ੍ਹਾਂ ਉੱਕ ਗਏ ਅਤੇ ਪਾਸੇ ਚਲੇ ਗਏ ਕਿ "ਗੁਰਮਤਿ" ਗੁਰਮੁਖੀ ਪਰਿਭਾਸ਼ਕ ਸ਼ਬਦਾਵਲੀ ਸਿੱਖੀ ਦੇ ਸੰਕਲਪ ਵਿਚ 'ਸਹਿਜਧਾਰੀ' ਅਤੇ ਮੋਨੇ ਨੂੰ ਪੂਰੀ ਤਰ੍ਹਾਂ ਰੱਦ ਕਰਦੀ ਹੈ ਅਤੇ ਇਹ ਦੋਵੇਂ ਹੀ ਸ਼ਬਦ ਗੁਰਮੁਖੀ ਦੇ ਗੁਰਮਤਿ ਪਾਰਿਭਾਸ਼ਕ ਸ਼ਬਦਾਵਲੀ ਵਿਚ ਹੈ ਹੀ ਨਹੀਂ ਹਨ। ਇਹ 'ਪੰਜਾਬੀ' ਮਾਨਸਿਕਤਾ ਦੀ ਕੈਦ ਵਿਚ ਹੀ ਜਕੜੇ ਰਹੇ ਹਨ ਅਤੇ ਉਸੇ ਦੀ ਗੁਲਾਮੀ ਵਿਚ ਹੀ ਕੁਫਰ ਤੋਲਦੇ ਰਹੇ ਹਨ।

ਅਜਿਹੀਆਂ ਹੀ ਬਹੂਤ ਸਾਰੀਆਂ ਘਟਨਾਵਾਂ ਕਰਕੇ ਹੀ ਮੈਂ ਅਦਾਲਤ ਵਿਚ ਆਪਣੀ ਸਾਧਨ ਹੀਣਤਾ ਨੂੰ ਭੁੱਲ ਕੇ; ਸਤਿਕਾਰਯੋਗ ਜੱਜ ਸਾਹਿਬਾਨਾਂ ਸਨਮੁੱਖ ਖੜਾ ਹੋ ਗਿਆ ਤੇ ਮੈਨੂੰ ਆਪਣਾ ਪੱਖ ਰੱਖਣ ਦੀ ਆਗਿਆ ਦੇਣ ਦੀ ਬੇਨਤੀ ਕਰ ਦਿੱਤੀ। ਅਦਾਲਤ ਨੇ ਮੈਨੂੰ ਛੇ ਲਾਈਨਾਂ ਵਿਚ ਸੁਣ ਕੇ 'ਟੂ ਦਿ ਪਵਾਇੰਟ' ਜਵਾਬ ਦੇਣ ਦੀ ਗੱਲ ਤੇ ਅਗਲੀ ਪੇਸ਼ੀ ਤੇ ਆਪਣਾ ਪੱਖ ਰੱਖਣ ਦੀ ਅਤੇ ਪਰਮਾਣ ਪੇਸ਼ ਕਰਨ ਦੀ ਆਗਿਆਂ ਦੇ ਦਿੱਤੀ। ਜਿਸ ਤੇ ਮੈਂ ਅਦਾਲਤ ਦਾ ਬਹੂਤ ਧੰਨਵਾਦ ਕੀਤਾ।

ਪਰ ਮਸਲੇ ਕੁਝ ਹੋਰ ਹੀ ਬੜੇ ਸਪਸ਼ਟ, ਪੇਚੀਦਾ, ਗੰਭੀਰ ਅਤੇ ਨਵੇਕਲੇ ਸਨ ਜਿਨ੍ਹਾਂ ਦੇ





ਅਦਾਲਤ ਨੂੰ ਸਿੱਧੇ, ਸਟੀਕ ਅਤੇ ਪਰਮਾਣਤ ਜਵਾਬ ਚਾਹੀਦੇ ਸਨ। ਅਦਾਲਤ ਉਹ ਲੱਭ ਰਹੀ ਸੀ। ਮੈਂ ਅਦਾਲਤ ਵਿਚ ਬਾਰ-ਬਾਰ ਮਾਨਯੋਗ ਵਿਦਵਾਨ ਜੱਜਾਂ ਨੂੰ ਇਹ ਕਹਿੰਦੇ ਸੁਣਿਆਂ ਕਿ ਅਸੀ ਤਾਂ ਸਪਸ਼ਟ ਸਵਾਲ ਹੀ ਦੱਸ ਦਿੱਤੇ ਹਨ ਕਿ ਸਾਨੂੰ ਇਨ੍ਹਾਂ ਦਾ ਪਰਮਾਣਤ ਉਤੱਰ ਅਤੇ ਸਿੱਧਾ ਹਵਾਲਾ ਤੇ ਜਵਾਬ ਦਿਓ ਕਹਾਣੀਆਂ ਨਾ ਪਾਓ। ਸਤਿਕਾਰਯੋਗ ਅਦਾਲਤ ਇਹ ਵੀ ਕਹਿੰਦੀ ਰਹੀ ਕਿ ਅਦਾਲਤ ਨੂੰ ਜੋ ਪੇਸ਼ ਕੀਤਾ ਜਾਵੇਗਾ ਫੈਸਲਾ ਤੇ ਉਸੇ ਦੇ ਅਧਾਰ ਤੇ ਹੋਵੇਗਾ। ਜਿਸ ਦਾ ਮੈਂ ਸਿੱਧਾ ਅਰਥ ਲਿਆ ਕਿ ਅਦਾਲਤ ਨੂੰ ਹੁਣ ਤਕ ਸੰਤੁਸ਼ਟੀਜਨਕ ਜਵਾਬੀ ਪੱਖ ਸਿੱਖ ਸਮਾਜ ਵਲੋਂ ਨਹੀਂ ਦਿੱਤਾ ਜਾ ਸਕਿਆ ਹੈ। ਮੈਂ ਇਹ ਵੀ ਅਨੁਭਵ ਕੀਤਾ ਕਿ ਪਰਚਾ ਤਾਂ ਲੀਕ ਹੋ ਚੁਕਾ ਹੈ ਪਰ ਸਿੱਖ ਹੁਣ ਪੇਸ਼ਕਾਰੀ ਦੀ ਲਿਆਕਤ ਵਾਲੀ ਪਾਸ ਹੋਣ ਦੀ ਮੁਹਾਰਤ ਨਹੀਂ ਰੱਖ ਰਹੇ ਅਤੇ ਅਦਾਲਤ ਨੂੰ ਸੰਤੁਸ਼ਟ ਨਹੀਂ ਕਰ ਪਾ ਰਹੇ।

ਮੈਂ ਇਸ ਨੂੰ ਸਿੱਖ ਕੌਮ ਦੀ ਅਰਬਾਂ ਰੁਪਿਆਂ ਨਾਲ ਚੱਲ ਰਹੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸਿੰਘ ਸਾਹਿਬਾਨਾਂ ਦੀਆਂ ਪਦਵੀਆਂ ਤੇ ਹਸਤੀਆਂ ਦੀ, 100 ਤੋਂ ਵੱਧ ਪੰਥ ਦੇ ਖਰਚੇ ਨਾਲ ਚੱਲ ਰਹੇ ਖ਼ਾਲਸਾ ਕਾਲਜਾਂ ਦੀ, ਇਕ ਦਰਜਨ ਤੋਂ ਵੱਧ ਪੰਥ ਦੇ ਖਰਚੇ ਤੇ ਚੱਲ ਰਹੀਆਂ ਮਿਸ਼ਨਰੀ ਕਾਲਜਾਂ ਅਤੇ ਸੰਸਥਾਵਾਂ ਦੀ, ਲਗਭਗ ਇਕ ਹਜ਼ਾਰ ਪੰਥ ਦੇ ਖ਼ਾਲਸਾ ਸਕੂਲਾਂ ਦੀ, ਸਿੱਖ ਰਿਸਰਚ ਅਤੇ ਅਧਿਅਨ ਬੋਰਡ ਦੀ, ਸਭ ਤੋਂ ਵੱਧ ਆਪਣੇ ਆਪ ਨੂੰ ਸ਼੍ਰੋਮਣੀ ਸਥਾਪਤ ਕਰ ਅਤੇ ਹਰ ਗੱਲ ਵਿਚ ਪੰਥ ਦਾ ਸ਼ਰੀਕ ਬਣ ਵਿਚਰਨ ਵਾਲਾ ਸੰਤ ਸਮਾਜ ਦੇ ਸੰਸਾਰ ਵਿਚਲੇ 50 ਹਜ਼ਾਰ ਡੇਰਿਆਂ ਦੀ ਸਿੱਧੀ ਅਸਫਲਤਾ ਅਤੇ ਕਾਰ ਵਿਹਾਰੀ ਅਤੇ ਸਿੱਖੀ ਦੀ ਵਿਦਿਆ ਦੇਣ ਦੀ ਮੁਹਾਰਤ ਦੀ ਫ਼ੇਲ੍ਹ ਹੋ ਜਾਣ ਵਾਲੀ ਅਜੇਹੀ ਕੰਮਕਾਜ ਦੀ ਕਾਰਵਾਈ ਮੰਨਦਾ ਹਾਂ ਜਿਸ ਨੇ, 300, 400, 500, ਸਾਲਾ ਸ਼ਤਾਬਦੀਆਂ ਮਨਾਉਣ ਅਤੇ '300 ਸਾਲ ਗੁਰੂ ਦੇ ਨਾਲ' ਦੀ ਪੋਲ ਦਾ ਢੋਲ ਵਜਾ ਕੇ ਰੱਖ ਦਿੱਤਾ। ਇਨ੍ਹਾਂ ਆਪਣੀ ਸਥਾਪਤੀ ਤੋਂ ਬਾਅਦ ਇਨ੍ਹੇ ਸਾਲਾਂ ਵਿਚ ਕੀਤਾ ਕੀ ਹੈ ? ਇਹ ਤਾਂ ਅਦਾਲਤ ਨੇ ਸਿਰਫ ਦੁਨਿਆਵੀ ਪੱਧਰ ਤੇ ਹੋਏ ਚੈਲੰਜ ਵਿਚ ਪਹਿਲਾ ਸਵਾਲ ਹੀ ਇਨ੍ਹਾਂ ਸਭਨਾਂ ਤੇ ਪਾਇਆ ਸੀ ਤੇ ਇਹ ਸਭ ਫੜਾਂ ਮਾਰਨ ਵਾਲੇ ਅਤੇ ਸਿੱਖੀ ਨੂੰ ਸੰਭਾਲਣ ਦਾ ਦਾਵਾ ਕਰਨ ਵਾਲੇ ਚੌਧਰੀ ਪਹਿਲੇ ਸਵਾਲ ਤੇ ਹੀ ਫੇਲ੍ਹ ਹੋ ਗਏ। ਜੇ ਪੂਰਾ ਪਰਚਾ ਪੈ ਜਾਂਦਾ ਤਾਂ ਸਿੱਖੀ ਦਾ ਕੀ ਹਸ਼ਰ ਇਹ ਸਭ ਰੱਲ ਮਿਲ ਕੇ ਕਰਦੇ ? ਹੁਣ ਇਹ ਸਿੱਖ ਚਿੰਤਕਾ ਨੂੰ 'ਅਸੀ ਕੀ ਕਰ ਸੱਕਦੇ ਹਾਂ' ਦੀ ਬਾਂਝ ਸੋਚ ਵਿਚੋਂ ਆਪਣੇ ਆਪ ਨੂੰ ਮੁਕਤ ਕਰ ਕੇ ਕੁਝ ਕਰਨ ਲਈ ਨਿਤਰਨਾ ਹੀ ਪੈਣਾਂ ਹੈ। ਮੇਦਾਨੇ 'ਕਰਮ' ਭੱਖ ਚੁੱਕਾ ਹੈ। ਜੋ ਇਸ ਚਨੋਤੀ ਨੂੰ ਆਪਣੀ ਚੇਤਨਾਂ ਵਿਚ ਬੋਚ ਕੇ ਗਿਆਨ ਦੇ ਬਿਬੇਕੀ ਸ਼ਿਖਰ ਨੂੰ ਸਰ ਕਰ ਲੈਣਗੇ ਉਹੀ ਬਚਣਗੇ। ਨਿਠੱਲੇ ਤਬਾਹ ਹੋ ਜਾਣਗੇ। ਇਹ ਯਾਦ ਰੱਖਣਾਂ !

ਇਹ ਪਾਠਕਾਂ ਦੇ ਹੱਥਾਂ ਵਿਚਲਾ ਜਵਾਬੀ ਦਾਵਾ ਦਾਖਲ ਕਰਨ ਲਈ ਮੇਰੇ ਪਾਸ ਸਮਾਂ

ਬਹੁਤ ਘੱਟ ਸੀ, ਸਿਰਫ ਇਕ ਹਫਤਾ। ਕਾਰਜ ਬਹੁਤ ਵੱਡਾ ਸੀ, ਵੱਡੇ ਤੋਂ ਵੀ ਇਲਾਵਾ ਬਹੁਤ ਔਖਾ ਅਤੇ ਪਰਮਾਣਿਕਤਾ ਵਾਲਾ। ਮੈਂ ਸਤਿਗੁਰੂ ਦੀ ਹਜ਼ੂਰੀ ਜਾ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ ਇਹ ਬੀੜਾ ਤੂੰ ਹੀ ਚੁੱਕਣ ਲਈ ਪ੍ਰੇਰਿਆ ਹੈ ਤੇ ਹੁਣ ਤੂੰ ਹੀ ਇਸ ਨੂੰ ਪਾਰ ਲੰਘਾ। ਮੈਨੂੰ ਮੇਰੀ ਜੱਥੇਬੰਦੀ ਵਲੋਂ ਭਰਪੂਰ ਸਿਹਯੋਗ ਮਿਲਿਆ। ਮੈਨੂੰ ਜੋ ਕੁਝ ਚਾਹੀਦਾ ਸੀ ਮੈਂ 15 ਹਿੱਸਿਆਂ ਵਿਚ ਵੰਡ ਇਨ੍ਹਾਂ ਦੇ ਤਿੰਨ ਪੜਾਅ ਬਣਾ ਲਏ। ਇਕ ਤੇ ਕੰਮ ਪ੍ਰਿੰਸੀਪਲ ਪ੍ਰੇਮ ਸਿੰਘ ਜੀ ਹੀਰਪੁਰ ਵਾਲਿਆਂ ਨੇ ਕਰਨਾ ਸ਼ੁਰੂ ਕੀਤਾ, ਦੂਜੇ ਤੇ ਸ. ਵਰਿਆਮ ਸਿੰਘ ਜੀ, ਸ. ਕਰਮਜੀਤ ਸਿੰਘ ਜੀ ਸ਼ਿਮਲੇ ਵਾਲੇ, ਕੈਪਟਨ ਜਗਤਾਰ ਸਿੰਘ ਜੀ ਨੇ, ਅਤੇ ਬਾਕੀ ਲਈ ਮੈਂ ਆਪਣੇ ਨਾਲ ਸਹਿਯੋਗ ਕਰਨ ਹਿਤ ਸ. ਗੁਰਮੇਲ ਸਿੰਘ ਜੀ ਅਤੇ ਸ. ਸ਼ੇਰ ਸਿੰਘ ਜੀ ਸਭ ਅਨੰਦਪੁਰ ਸਾਹਿਬ ਸਰਕਲ ਦੇ ਵੀਰਾਂ ਨੂੰ ਸੱਦ ਲਿਆ। ਬਾਅਦ ਵਿਚ ਕੈਪਟਨ ਜਗਤਾਰ ਸਿੰਘ ਜੀ ਨੂੰ ਵੀ ਸੱਦਣਾਂ ਪਿਆ। ਇਨ੍ਹਾਂ ਤਿੰਨਾਂ ਵੀਰਾਂ ਨੇ ਕਈ ਰਾਤਾਂ ਅਤੇ ਦਿਨ ਜਾਗ ਕੇ ਮੇਰੇ ਨਾਲ ਕੰਮ ਕੀਤਾ ਹੈ। ਇੰਜੀਨਿਅਰ ਪ੍ਰਿੰਸ ਗੁਰਪ੍ਰੀਤ ਸਿੰਘ ਪਟਿਆਲਾ ਨੇ ਆਪਣੀ ਮਸ਼ਰੂਫੀਅਤ ਵਿੱਚੋ ਰਾਤਾਂ ਜਾਗ ਕੇ ਸਾਨੂੰ ਸਹਿਯੋਗ ਦਿੱਤਾ ਤੇ ਪਰੂਫ ਰੀਡਿੰਗ ਤੋਂ ਇਲਾਵਾ ਜੋ ਅਸੀ ਕਹਿਨਾਂ ਚਾਹੁੰਦੇ ਹਾਂ ਉਹ ਸਪਸ਼ਟ ਹੋਇਆ ਕਿ ਨਹੀਂ ਇਸ ਤੇ ਬੜੀ ਸਟੀਕ ਰਾਏ ਦਿੱਤੀ ਹੈ। ਬਠਿੰਡਾਂ ਜਿਲੇ ਦੇ ਪ੍ਰਧਾਨ ਡਾ. ਗੁਪਿਆਰ ਸਿੰਘ ਅਤੇ ਉਨ੍ਹਾਂ ਦੇ ਸਾਥੀ ਸ. ਗੁਰਪਿੰਦਰ ਸਿੰਘ ਰਿੱਕੀ ਨੇ ਜਿਹੜਾ ਸਹਿਯੋਗ ਦਿੱਤਾ ਅਤੇ ਰਾਮਪੁਰਾ ਫੂਲ ਦੇ ਸਤਿਕਾਰ ਯੋਗ ਸਰਦਾਰਨੀ ਹਰਿੰਦਰ ਕੌਰ ਜੀ ਅਤੇ ਉਨ੍ਹਾਂ ਦੇ ਪਰਿਵਾਰ ਦਾ ਜਿੱਨ੍ਹਾਂ ਵੀ ਧੰਨਵਾਦ ਕਰਾਂ ਘਟ ਹੈ ਕਿ ਉਨ੍ਹਾਂ ਨਿਰੋਲ ਪੰਥਕ ਦਰਦ ਦੀ ਸ਼ਿੱਦਤ ਨੂੰ ਆਪਣਾ ਬਣਾਉਂਦੇ ਹੋਏ ਸਾਡੇ ਨਾਲ, ਨਾਲੋਂ-ਨਾਲ ਟਰਾਂਸਲੇਸ਼ਨ ਦਾ ਕੰਮ ਕੀਤਾ ਅਤੇ ਜਿਵੇਂ ਅਸੀ ਜਾਗੇ ਉਵੇਂ ਹੀ ਉਹ ਆਪਣੀਆਂ ਪਰਿਵਾਰਕ, ਰੁਜਗਾਰ ਦੀਆਂ ਜਿੰਮੇਵਾਰੀਆਂ ਨਿਭਾਉਂਦੇ ਹੋਏ ਅਣਥਕ ਤੇ ਬਿਨਾ ਰੁਕੇ ਕੰਮ ਕਰਦੇ ਰਹੇ। ਇਨ੍ਹਾਂ ਸਭਨਾ ਦੀ ਬਦੋਲਤ ਇਹ ਮੈਨੂੰ ਜਿੰਦਗੀ ਵਿਚ ਇਕ ਹੁਲਾਰੇ ਦੀ ਚੜ੍ਹਤ ਦਾ ਅਨੰਦ ਮਿਲਿਆਂ ਹੈ। ਜਿਸ ਨੂੰ ਮੈਂ ਸ਼ਬਦਾ ਵਿਚ ਬੰਨ੍ਹ ਕੇ ਸਾਂਝਾਂ ਨਹੀਂ ਕਰ ਸੱਕਦਾ। ਸਾਰੇ ਕੇਸ ਨੂੰ ਦੁਬਾਰਾ ਸਤਿਕਾਰਯੋਗ ਅਦਾਲਤ ਦੇ ਕਹਿਨ ਤੋਂ ਬਾਅਦ ਇਸ ਨੂੰ ਕਾਨੂੰਨੀ ਦਾਅ ਪੇਚਾ ਅਨੁਸਾਰ ਪੇਸ਼ ਕਰਨ ਲਈ ਹੁਕਮ ਹੋਣ ਤੇ ਮੇਰੀ ਆਪਣੇ ਆਪ ਨਿਸ਼ਕਾਮ ਤੌਰ ਤੇ ਅੱਗੇ ਆ ਕੇ ਜੋ ਮਦਦ ਐਡਵੋਕੇਟ ਸ. ਬਰਿਜਿੰਦਰ ਸਿੰਘ ਲੂੰਬਾਂ ਮੁਹਾਲੀ ਨੇ ਕੀਤੀ ਹੈ ਉਸ ਲਈ ਮੈਂ ਉਨ੍ਹਾਂ ਦਾ ਧੰਨਵਾਦੀ ਹਾਂ ਕਿਉਂਕੀ ਸਿਰਫ ਦੋ ਰਾਤਾਂ ਵਿਚ ਇਸ ਨੂੰ ਕਾਨੂੰਨੀ ਦਾਅ ਪੇਚਾ ਵਿਚ ਮੋੜ ਕੇ ਪੇਸ਼ ਕਰਨਾ ਬਹੂਤ ਹੀ ਕਠਿਨ ਤੇ ਅਸੰਭਵ ਜਿਹਾ ਕੰਮ ਸੀ।ਜੋ ਉਨ੍ਹਾਂ ਕਰ ਦਿਖਾਇਆ।

ਇਹ ਸਭ ਕੁਝ ਹੀ ਨਾ ਹੁੰਦਾ ਜੇ ਅਕਾਲ ਪੁਰਖ ਆਪਣੀ ਬਖ਼ਸ਼ਿਸ਼ ਨਾ ਕਰਦੇ। ਇਹ ਉਸ ਅਕਾਲ ਪੁਰਖ ਦੀ ਹੀ ਬਖਸ਼ਿਸ਼ ਅਤੇ ਮੇਰੇ ਤੇ ਟੱਬਰ ਰੂਪ ਵਿਚ ਗ੍ਰਹਿਸਥ ਸਿੱਖੀ ਦਾ ਸੁੱਖ ਹੈ ਕਿ ਅਕਾਲ ਨੇ ਮੈਨੂੰ ਕਮਲਜੀਤ ਕੌਰ ਵਰਗੀ ਜੀਵਨ ਸਾਥਣ ਦਿੱਤੀ। ਜੇ ਘਰੋ ਸਹਿਯੋਗ ਨਾ ਹੋਵੇ ਤਾਂ ਤੁਸੀ ਅੱਠ-ਅੱਠ ਸਿੰਘਾਂ ਦੀ ਚੌਵੀ ਘੰਟੇ ਕੰਮ ਕਰਨ ਵਾਲੇ





ਬੰਦਿਆਂ ਦੀ ਟੀਮ ਨਾਲ ਇਕ ਕਮਰੇ ਵਿਚ ਰਾਤ-ਦਿਨ ਰਹਿ ਕੇ ਕੋਈ ਵੀ ਪਰਮਾਣਿਤ ਉਸਾਰੂ ਕੰਮ ਕਰ ਹੀ ਨਹੀਂ ਸੱਕਦੇ। ਉਨ੍ਹੇ ਸਿਰਫ ਸਾਡੇ ਸਾਰਿਆਂ ਦਾ ਧਿਆਨ ਹੀ ਨਹੀਂ ਰੱਖਿਆਂ ਸਗੋਂ ਲੰਗਰ-ਪਾਣੀ ਤੋਂ ਲੈ ਕੇ ਬੋਧਿਕ ਪੱਧਰ ਤਕ ਸਾਡੀ ਹਰ ਲੋੜ ਨੂੰ ਇੱਕਲਿਆਂ ਹੀ ਖਿੜੇ ਮੱਥੇ ਪੂਰਾ ਕਰਨ ਤੋਂ ਇਲਾਵਾ, ਪਹਿਲੀ ਪਰੂਫ ਰੀਡਿੰਗ ਵੀ ਕੀਤੀ। ਕਿੱਥੇ ਕਿਸ ਗੱਲ ਦੀ ਕਮੀ ਰਹਿ ਗਈ ਹੈ ਤੇ ਕਿੱਥੇ ਹੋਰ ਵਿਸਤਾਰ ਦੀ ਲੋੜ ਹੈ ਤੋਂ ਵੀ ਸਾਨੂੰ ਨਾਲ ਹੀ ਨਾਲ ਜਾਣੂ ਵੀ ਕਰਾਉਂਦੀ ਰਹੀ ਹੈ। ਉਹ ਇਕ ਗੀਤ ਗੁਨਗੁਨਾਉਂਦੀ ਹੈ, ਇਹ ਗੀਤ ਹੀ ਮੇਰੇ ਵੱਲੋਂ ਉਸ ਦਾ ਧੰਨਵਾਦ ਹੈ - 'ਜੇ ਮੈਂ ਨਾ ਜੰਮਦੀ ਤੂੰ ਕਿਥੋਂ ਵਿਆਂਇੰਦਾ ਢੋਲਾ'...

ਇਸ ਸਮੁੱਚੀ ਕੋਸ਼ਿਸ਼ ਵਿਚ ਇਕ ਸਮਾਂ ਅਜਿਹਾ ਵੀ ਆਇਆ ਕਿ ਅਸੀ ਸਾਰੇ ਹੀ ਕੰਮ ਕਰਨ ਵਾਲੇ ਸੁੰਨ ਜਹੇ ਰਹਿ ਗਏ ਤੇ ਇਕ ਬਹੂਤ ਵੱਡੀ ਖੜੋਤ ਆ ਗਈ। ਕੁਝ ਇਕ ਮੂਲ ਸ੍ਰੋਤ ਜਿਹੜੇ ਕਿ ਬਹੂਤ ਸਾਰੀਆਂ ਇਤਿਹਾਸਕ ਕਿਤਾਬਾਂ ਅਤੇ ਪਰਮਾਣਿਕ ਲੇਖਕਾਂ ਦੀਆਂ ਲਿਖੀਆਂ ਹਨ ਵਿਚੋਂ ਹਵਾਲੇ ਲਈ ਮਿਲਦੇ ਸਨ ਉਨ੍ਹਾਂ ਦੇ ਅਸਲ ਰੂਪ ਨੂੰ ਦੇਖਣ ਦੀ ਅਸੀ ਕੋਸ਼ਿਸ਼ ਕੀਤੀ ਤਾਂ ਉਨ੍ਹਾਂ ਦਾ ਸਾਨੂੰ ਲੱਭਿਆ ਵੀ ਅਤੇ ਬਹੂਤ ਮਿਹਨਤ ਕਰਨ ਦੇ ਬਾਵਜੂਦ ਵੀ ਕੋਈ ਵਜੂਦ ਨਹੀਂ ਮਿਲਿਆਂ। ਅਜਿਹੀ ਹੀ ਇਕ ਸ੍ਰੋਤ ਦੀ ਮੂਲ ਕਾਪੀ ਲੱਭਣ ਹਿਤ ਮੈਂ ਸ਼੍ਰੋਮਣੀ ਕਮੇਟੀ ਦੇ ਸ. ਰੂਪ ਸਿੰਘ ਜੀ ਤਕ ਪਹੂੰਚ ਕੀਤੀ ਤਾਂ ਉਨ੍ਹਾਂ ਇਸ ਦੇ ਅਸਲ ਲੱਭਣ ਵਾਲੇ ਇੰਗਲੈਂਡ ਦੇ ਇਕ ਗਿਆਨੀ ਗੁਰਬਖਸ਼ ਸਿੰਘ ਗੁਲਸ਼ਨ ਜੀ ਦਾ ਫੋਨ ਨੰਬਰ ਦਿੱਤਾ । ਗਿਆਨੀ ਜੀ ਨਾਲ ਮੈਂ ਕਈ ਵਾਰ ਗੱਲ ਕਰਕੇ ਉਸ ਮੂਲ ਸ੍ਰੋਤ ਦੀ ਤਸਦੀਕ ਅਤੇ ਪਰਮਾਣਿਕਤਾ ਨੂੰ ਜਾਣਨ ਦੀ ਕੋਸ਼ਿਸ਼ ਕੀਤੀ ਜੋ ਨਿਸ਼ਫਲ ਰਹੀ ਕਿਉਂਕੀ ਉਹ ਵੀ ਸਿਰਫ ਸੁਣੀ ਸੁਣਾਈ ਤੇ ਇਕ ਅਖਬਾਰ ਵਿਚ ਛਪੀ ਲਿਖਤ ਤੇ ਅਧਾਰਤ ਸਾਬਤ ਹੋਈ ਜਿਸ ਦੀ ਕੋਈ ਵੀ ਪ੍ਰਮਾਣਿਕਤਾ ਨਹੀਂ ਸੀ। ਉਨ੍ਹਾਂ ਸਵੀਕਾਰ ਕੀਤਾ ਕਿ ਉਹ ਇਸੇ ਅਖਬਾਰੀ ਲਿਖਤ ਨੂੰ ਹੀ ਛਪਵਾ ਕੇ ਵੰਡਦੇ ਆ ਰਹੇ ਹਨ। ਹੁਕਮ ਨਾਮੇ ਦੀ ਕੋਈ ਫੋਟੋ ਜਾਂ ਮੂਲ ਦੀ ਨਕਲ ਉਨ੍ਹਾਂ ਪਾਸ ਨਹੀਂ ਹੈ।

ਅਸੀ ਇੰਜ ਹੀ ਹੋਰ ਕਈ ਲਿਖਤਾਂ ਦੀ ਪਰਮਾਣਿਕਤਾ ਲੱਭਣ ਦੀ ਵੀ ਕੋਸ਼ਿਸ਼ ਕੀਤੀ ਪਰ ਹਰ ਸੰਭਵ ਕੋਸ਼ਿਸ਼ ਸਾਡੀ ਨਿਸ਼ਫਲ ਹੀ ਹੁੰਦੀ ਗਈ ਕਿਉਂਕੀ ਸ਼ਿਖਰ ਤਕ ਪਹੂੰਚ ਕੇ ਵੀ ਕੁਝ ਹਾਸਲ ਨਾ ਹੁੰਦਾ। ਇਸ ਲਈ ਉਨ੍ਹਾਂ ਸਭਨਾਂ ਹੀ ਲਿਖਤਾਂ ਦੇ ਹਵਾਲੇ ਦੇਣ ਤੋਂ ਮੈਂ ਗੁਰੇਜ਼ ਕੀਤਾ ਹੈ ਜਿਨ੍ਹਾਂ ਦੀਆਂ ਮੂਲ ਦੀ ਨਕਲ ਜਾਂ ਫੋਟੋ ਮੈਂ ਹਾਸਲ ਨਹੀਂ ਕਰ ਸਕਿਆ। ਮੈਂ ਕਈ ਲਿਖਤਾਂ ਦੀ ਪ੍ਰਮਾਣਿਕਤਾ ਦੀ ਭਾਲ ਵਿਚ ਕਾਬੁਲ ਦੀ ਸੰਗਤ ਨਾਲ ਵੀ ਵਿਚਾਰ ਕੀਤੀ ਅਤੇ ਸ਼੍ਰੋਮਣੀ ਕਮੇਟੀ ਨਾਲ ਵੀ। ਸਿੱਖ ਰਿਸਰਚ ਲਾਇਬਰੇਰੀ ਦੇ ਇੰਚਾਰਜ਼ ਨਾਲ ਵੀ ਅਤੇ 'ਗੁਰਮਤਿ ਪ੍ਰਕਾਸ਼' ਦੇ ਸੰਪਾਦਕ ਨਾਲ ਵੀ। ਇਸ ਤੋਂ ਇਲਾਵਾ ਜਿਨ੍ਹਾਂ ਜਿਨ੍ਹਾਂ ਲਿਖਾਰੀਆਂ ਨੇ ਜਿਹੜੇ ਪਰਮਾਣ ਨੂੰ ਆਪਣੀਆਂ ਲਿਖਤਾਂ ਵਿਚ ਕੋਟ ਕੀਤਾ ਹੈ ਉਨ੍ਹਾਂ ਸਭਨਾ ਨਾਲ ਵੀ। ਪਰ ਅਫਸੋਸ ਕਿ ਜੋ ਉਹ ਖੁਦ ਕੋਟ ਕਰਦੇ ਰਹੇ ਹਨ ਉਨ੍ਹਾਂ ਲਿਖਤਾਂ ਦਾ ਵੀ ਪਰਮਾਣਿਤ ਰੂਪ ਮੈਨੂੰ ਕਿਤੇ ਵੀ ਕਿਸੇ ਪਾਸੋ ਵੀ ਨਹੀਂ ਮਿਲਿਆਂ ਤੇ ਇਕ ਪੱਖ

ਹੋਰ ਸਾਹਮਣੇ ਖੁੱਲ ਗਿਆ ਕਿ ਸਿੱਖ ਵਿਦਵਾਨ ਅਤੇ ਇਤਿਹਾਸਕਾਰ ਬਿਨਾ ਮਿਹਨਤ
ਕੀਤੇ ਹੀ ਇਕ ਦੂਜੇ ਦੀਆਂ ਕਿਤਾਬਾਂ ਤੋਂ ਨਕਲ ਮਾਰ ਕੇ ਆਪਣੀ ਬਣਾਂ ਕੇ ਪੇਸ਼ ਕਰੀ
ਜਾਂਦੇ ਹਨ ਜਦ ਕਿ ਮੂਲ ਸ੍ਰੋਤ ਕਿਤੇ ਹੈ, ਜਾਂ ਹੈ ਹੀ ਨਹੀਂ; ਇਹ ਕਿਸੇ ਤੱਕਿਆ ਹੀ ਨਹੀਂ
ਹੁੰਦਾ ਅਤੇ ਨਾ ਹੀ ਇਸ ਦੀ ਪੁਣ-ਛਾਣ ਕੀਤੀ ਜਾਂਦੀ ਹੈ।
ਆਖਿਰ ਮੈਨੂੰ ਕੁਝ ਇਕ ਸ੍ਰੋਤਾਂ ਬਾਰੇ ਦੱਸਿਆ ਗਿਆ ਕਿ ਇਨ੍ਹਾਂ ਦੀ ਨਕਲ ਸ਼੍ਰੋਮਣੀ
ਕਮੇਟੀ ਪਾਸ ਹੈ । 'ਹੁਕਮਨਾਮਾ ਕਾਬੁਲ ਕੀ ਸੰਗਤ ਵੱਲ' ਬਾਰੇ ਜਿਵੇਂ ਪ੍ਰਿੰਸੀਪਲ
ਸਤਬੀਰ ਸਿੰਘ ਨੇ ਆਪਣੀ ਪੁਸਤਕ ਵਿਚ ਲਿਖਿਆ ਹੈ ਇਹ ਜੂਨ 84 ਤੋਂ ਪਹਿਲਾਂ
ਸਿੱਖ ਰੈਫਰੈਂਸ ਲਾਇਬਰੇਰੀ ਵਿਚ ਮੌਜੂਦ ਸੀ। ਮੈਂ ਸਿੱਖ ਰੈਫਰੇਂਸ ਲਾਇਬਰੇਰੀ ਦਾ
ਰਿਕਾਰਡ ਲੈਣ ਲਈ ਅਤੇ ਪਤਾ ਕਰਨ ਲਈ ਪਹਿਲਾਂ 'ਗੁਰਮਤਿ ਪ੍ਰਕਾਸ਼' ਦੇ ਸੰਪਾਦਕ
ਸਾਹਿਬ ਨਾਲ ਗੱਲ ਕੀਤੀ। ਉਨ੍ਹਾਂ ਮਜਬੂਰੀ ਦਰਸਾਈ। ਮੈਂ ਇਸ ਰਿਕਾਰਡ ਦੇ
ਇੰਚਾਰਜ ਸਕੱਤਰ ਦੇ ਔਹਦੇਦਾਰ ਸ. ਬਲਵਿੰਦਰ ਸਿੰਘ ਜੌੜਾ ਜੀ ਨਾਲ ਗੱਲ ਕੀਤੀ ਤਾਂ
ਉਨ੍ਹਾਂ ਪਹਿਲਾਂ ਸਾਰੀ ਵਿਥਿਆ ਸੁਣੀ ਤੇ ਪੁਲਿਸ ਵਾਂਗ ਇਨਵੈਸਟੀਗੇਟ ਕੀਤਾ, ਤੇ ਉਸ
ਤੋਂ ਬਾਅਦ ਕਹਿ ਦਿੱਤਾ ਕਿ ਲੱਭਣਾਂ ਸੰਭਵ ਨਹੀਂ ਹੈ ਕਿਉਂਕੀ ਇਤਨੀਆਂ ਜਿਆਦਾ
ਫਾਈਲਾਂ ਹਨ ਕਿ ਅਸੀ ਪੜਚੋਲ ਨਹੀਂ ਸੱਕਦੇ। ਮੈਂ ਉਨ੍ਹਾਂ ਨੂੰ ਬੜੀ ਸਤਿਕਾਰਤ ਭਾਸ਼ਾ
ਵਿਚ ਕਿਹਾ ਕਿ ਇਹ ਹੁਣ ਪੰਥਕ ਮਸਲਾ ਹੈ ਤੇ ਤੁਹਾਨੂੰ ਸਹਿਯੋਗ ਦੇਣਾਂ ਚਾਹੀਦਾ ਹੈ।
ਤੁਸੀ ਨਹੀਂ ਲੱਭ ਸੱਕਦੇ ਤਾਂ ਤੁਸੀ ਮੈਨੂੰ ਆਗਿਆ ਦੇ ਦਿਓ ਮੈਂ ਆਪਣੇ ਨਾਲ ਦੋ ਬੰਦੇ
ਲਿਆ ਕੇ ਰਿਕਾਰਡ ਦੇਖ ਲੈਂਦਾ ਹਾਂ। ਉਨ੍ਹਾਂ ਬੜੇ ਸਪਾਟ ਢੰਗ ਨਾਲ ਨਾਹ ਕਰਕੇ ਫੋਨ
ਬੰਦ ਕਰ ਦਿੱਤਾ। ਮੈਂ ਫਿਰ ਫੋਨ ਲਾਇਆ ਤਾਂ ਔਖੇ ਹੋ ਕੇ ਕਹਿੰਦੇ ਤੁਸੀ 'ਸਕੱਤਰ
ਸਾਹਿਬ ਨਾਲ ਗੱਲ ਕਰੋ' ਤੇ ਫੋਨ ਬੰਦ। ਮੈਂ ਸਕੱਤਰ ਸ. ਦਲਮੇਘ ਸਿੰਘ ਜੀ ਨਾਲ ਗੱਲ
ਕੀਤੀ ਤੇ ਉਨ੍ਹਾਂ ਨੂੰ ਇਸ ਕੇਸ ਦੀ ਅਤੇ ਕੇਸ ਵਿਚ ਲੋੜਾਂ ਦੀ ਸੂਚੀ ਦੱਸੀ ਤੇ ਸਹਿਯੋਗ ਦੇਣ
ਲਈ ਬੇਨਤੀ ਕੀਤੀ। ਉਨ੍ਹਾਂ ਬੜੇ ਪਿਆਰ ਨਾਲ ਸਾਰੀ ਗੱਲ ਸੁਣੀ ਤੇ ਆਪਣੇ ਤੋਂ ਗੱਲ
ਅੱਗੇ ਤੋਰ ਕੇ ਫਿਰ ਇੰਚਾਰਜ ਸਾਹਿਬ ਦਾ ਨੰਬਰ ਦੇ ਦਿੱਤਾ। ਮੈਂ ਉਨ੍ਹਾਂ ਨੂੰ ਉਨ੍ਹਾਂ ਦੇ
ਇੰਚਾਰਜ ਸਾਹਿਬ ਨਾਲ ਹੋ ਚੁਕੀ ਗੱਲ ਪੂਰੀ ਦੱਸੀ ਤਾਂ ਉਨ੍ਹਾਂ ਅੱਗੋ ਕਿਹਾ ਕਿ ਤੁਸੀ ਦੱਸ
ਮਿੰਟ ਬਾਅਦ ਹੁਣ ਫੋਨ ਕਰਿਆ ਜੇ। ਮੈਂ ਉਵੇਂ ਹੀ ਕੀਤਾ ਤੇ ਇੰਚਾਰਜ ਸ. ਬਲਵਿੰਦਰ
ਸਿੰਘ ਜੌੜਾ ਸਾਹਿਬ ਨੇ ਫੋਨ ਹੀ ਅਟੈਂਡ ਕਰਨਾ ਛੱਡ ਦਿੱਤਾ। ਮੈਂ ਫਿਰ ਸਕੱਤਰ ਸਾਹਿਬ
ਨੂੰ ਬੇਨਤੀ ਕੀਤੀ। ਉਨ੍ਹਾਂ ਮਜਬੂਰੀ ਜਾਹਿਰ ਕੀਤੀ। ਮੈਂ ਹੱਲ ਦੱਸਣ ਵਜੋਂ ਕਿਹਾ ਕਿ ਮੈਨੂੰ
ਹੀ ਆ ਕੇ ਰਿਕਾਰਡ ਦੇਖਣ ਦੀ ਆਗਿਆ ਦੇ ਦਿਓ। ਤਾਂ ਕਹਿੰਦੇ ਇਸ ਲਈ ਪ੍ਰਧਾਨ
ਸਾਹਿਬ ਨੂੰ ਪੁੱਛਣਾਂ ਪੈਣਾਂ ਹੈ, ਉਸ ਤੋਂ ਬਾਅਦ ਹੀ ਸੰਭਵ ਹੈ। ਮੈਂ ਉਨ੍ਹਾਂ ਨੂੰ ਫੇਰ ਚੇਤਾ
ਕਰਵਾਇਆ ਕਿ ਤੁਸੀ ਕੇਂਦਰ ਸਰਕਾਰ ਨੂੰ ਸਿੱਖ ਰੈਫਰੈਂਸ ਲਾਈਬਰੇਰੀ ਦੇ ਗੁੰਮ ਹੋਏ ਤੇ
ਫੌਜ ਵਲੋਂ ਲਿਜਾਏ ਗਏ ਸਾਮਾਨ ਦੀ ਇਕ ਲਿਸਟ ਦਿੱਤੀ ਸੀ ਜਿਹੜੀ ਕਿ ਮੀਡੀਏ ਨੂੰ
ਵੀ ਦਿੱਤੀ ਗਈ ਸੀ ਤੇ ਉਹ ਹੁਣ ਪਬਲਿਕ ਹੋ ਚੁਕੀ ਹੈ। ਸਕੱਤਰ ਸਾਹਿਬ ਨੇ ਜਵਾਬ
ਦਿੱਤਾ 'ਹਾਂ ਜੀ' । ਮੈਂ ਕਿਹਾ ਮੈਂ ਉਸ ਨਾਲ ਗੁਜ਼ਾਰਾ ਕਰ ਲਵਾਂਗਾ ਉਹ ਲਿਸਟ ਹੀ ਮੈਨੂੰ





ਦੇ ਦਿਓ। ਬੜੇ ਪਿਆਰ ਨਾਲ ਉਨ੍ਹਾਂ ਫੇਰ ਜਵਾਬ ਦਿੱਤਾ ਕਿ ਉਹ ਲਿਸਟ ਇੰਚਾਰਜ ਸਾਹਿਬ ਕੋਲ ਹੈ ਤੇ ਉਹ ਦੇ ਦੇਣਗੇ । ਮੈਂ ਕਿਹਾ ਉਨ੍ਹਾਂ ਨੂੰ ਕਹਿ ਦਿਓ ਤਾਂ ਉਨ੍ਹਾਂ ਮੈਨੂੰ ਕਿਹਾ ਕਿ ਹੁਣੇ ਕਹਿ ਦਿੰਦਾਂ ਹਾਂ ਤੁਸੀ ਬੰਦਾ ਭੇਜ ਕੇ ਮੰਗਵਾ ਲਵੋ। ਮੈਂ ਖੁਸ਼ ਹੋ ਗਿਆ ਕਿ ਚਲੋ ਕੋਈ ਕੰਮ ਤਾਂ ਹੋਇਆ। ਪਰ ਕਿੱਥੇ। ਬੰਦਾਂ ਭੇਜਿਆ ਗਿਆ ਤਾਂ ਅੱਗੋ ਉਸ ਨੂੰ ਜਵਾਬ ਕੋਰਾ ਨਾਹ ਦਾ ਮਿਲਿਆ। ਸਕੱਤਰ ਸਾਹਿਬ ਨੂੰ ਮੈਂ ਅੱਕ ਕੇ ਫਿਰ ਫੋਨ ਕੀਤਾ ਤੇ ਸਲਾਹ ਦਿੱਤੀ ਕਿ ਕਮੇਟੀ ਦਾ ਤਾਂ ਸਿੱਖੀ ਨਮਿਤ ਕੰਮ ਕਰਨ ਲਈ ਵੀ ਹਾਲ ਪੰਜਾਬ ਸਰਕਾਰ ਤੋਂ ਵੀ ਮਾੜਾ ਹੈ; ਇਸ ਲਈ ਤੁਸੀ ਕਿਰਪਾ ਕਰਕੇ ਉਹ ਲਿਸਟ ਜਿਹੜੀ ਤਿਆਰ ਹੀ ਹੈ ਅਤੇ ਜਨਤਕ ਤੋਰ ਤੇ ਐਲਾਨੀਆਂ ਤੁਸੀ ਪੇਸ਼ ਕਰ ਚੁੱਕੇ ਹੋ, ਹੁਣ ਕਿਰਪਾ ਕਰਕੇ ਆਪਣੀ ਸ਼੍ਰੋਮਣੀ ਕਮੇਟੀ ਦੀ ਵੈਬ ਸਾਈਟ ਤੇ ਹੀ ਚਾੜ੍ਹ ਦਿਓ। ਮੇਰੇ ਵਰਗੇ ਲੋੜ ਮੰਦ ਉੱਥੋ ਹੀ ਲੈ ਕੇ ਆਪਣੀਆਂ ਲੋੜਾਂ ਪੂਰੀਆਂ ਕਰ ਲਿਆ ਕਰਨਗੇ। ਇਸ ਤੇ ਜੋ ਜਵਾਬ ਸੀ ਉਹ ਹੋਰ ਜਿਆਦਾ ਪ੍ਰੇਸ਼ਾਨੀ ਵਧਾਉਣ ਵਰਗਾ ਸੀ, ਕਹਿੰਦੇ 'ਐਮ.ਪੀ. ਸਹਿਬ ਇਹ ਤਾਂ ਪ੍ਰਧਾਨ ਸਾਹਿਬ ਨੂੰ ਹੀ ਪੁੱਛਣਾਂ ਪੈਣਾਂ ਹੈ ਤੇ ਉਸ ਤੋਂ ਬਾਅਦ ਹੀ ਸੰਭਵ ਹੈ'। ਇਸ ਸਾਰੇ ਕਾਸੇ ਲਈ ਮੈਂ ਇਨ੍ਹਾਂ ਸਾਰਿਆਂ ਦਾ ਧੰਨਵਾਦੀ ਹਾਂ ਜਿਨ੍ਹਾਂ ਨਾਲ ਮੈਂ ਗੱਲਬਾਤ ਕੀਤੀ ਤੇ ਜਿਨ੍ਹਾਂ ਕੁਝ ਵੀ ਮੇਰੇ ਪੱਲੇ ਨਹੀਂ ਪਾਇਆ। ਧੰਨਵਾਦ ਇਸ ਲਈ ਕਿ ਉਨ੍ਹਾਂ ਦੀ ਕਾਰਜਸ਼ੈਲੀ ਅਤੇ ਸਿੱਖੀ ਪ੍ਰਤੀ ਵਚਨਬੱਧਤਾ ਬੁਰਕੇ ਤੋਂ ਬਾਹਰ ਆ ਗਈ, ਕੋਟਾਨ ਕੋਟਿ ਧੰਨਵਾਦ। ਸ਼ਾਇਦ ਪਾਠਕ ਹੀ ਪੜ੍ਹ ਕੇ ਕਿਸੇ ਸੁਧਾਰ ਵੱਲ ਪੈਰ ਪੁੱਟਣ।

ਅਸੀ ਪੂਰੀ ਟੀਮ ਨੇ ਫੈਸਲਾ ਕੀਤਾ ਕਿ ਕਿਸੇ ਪਾਸ ਕੁਝ ਨਹੀ ਜਾਪਦਾ ਤਾਂ ਹੀ ਇਹ ਲੋਕ ਗੱਲ ਅੱਗੇ ਤੋਂ ਅੱਗੇ ਤੋਰੀ ਜਾਂਦੇ ਹਨ ਤੇ ਸਾਡਾ ਸਮਾਂ ਜਾਇਆ ਹੋਈ ਜਾਂਦਾ ਹੈ। ਅਸੀ ਲੰਦਨ, ਅਮਰੀਕਾ, ਕਨੇਡਾ, ਪਾਕਿਸਤਾਨ ਅਤੇ ਅਫਗਾਨਿਸਤਾਨ ਅਤੇ ਅੱਗੋ ਜਿਹੜੇ ਫੋਨ ਫ੍ਰਾਂਸ ਤੇ ਜਰਮਨੀ ਦੇ ਮਿਲੇ ਉਨ੍ਹਾਂ ਸਾਰਿਆਂ ਤੇ ਹੀ ਤਿੰਨ ਤੋਂ ਚਾਰ ਵਾਰ ਤੋਂ ਬਾਅਦ; ਫੋਨ ਕਰਨੇ ਬੰਦ ਕਰ ਦਿੱਤੇ। ਮੈਨੂੰ ਉਹ ਮਹਾਨ ਲਿਖਤਾਂ ਜਿਹੜੀਆਂ ਸਿੱਖਾਂ ਦੇ ਵਿਸ਼ਵ ਪ੍ਰਸਿਧ ਇਤਿਹਾਸਕਾਰਾਂ ਤੇ ਲੇਖਕਾਂ ਨੇ ਮੂਲ ਸ੍ਰੋਤ ਵਜੋਂ ਕੋਟ ਕੀਤੀਆਂ ਹਨ, ਨਾਹ ਉਨ੍ਹਾਂ ਤੋਂ; ਤੇ ਉਨ੍ਹਾਂ ਵਲੋਂ ਪਾਏ ਗਏ ਰਾਹ ਤੋਂ ਕਿਤੋਂ ਵੀ ਉਨ੍ਹਾਂ ਦੀ ਅਸਲ ਦੀ ਫੋਟੋ ਲੈਣ ਲਈ ਕੁਝ ਹਾਸਲ ਨਹੀਂ ਹੋ ਸਕਿਆ। ਮੈਂ ਫੈਸਲਾ ਕੀਤਾ ਕਿ ਜੋ ਕੁਝ ਮੇਰੇ ਪਾਸ ਉਪਲਬਧ ਹੈ ਮੈਂ ਉਸੇ ਅਧਾਰ ਤੇ ਹੀ ਆਪਣਾ ਜਵਾਬ ਪੇਸ਼ ਕਰਾਂਗਾ। ਕਿਸੇ ਦੂਜੇ ਇਤਿਹਾਸਕਾਰ ਦੀ ਕਹਿਣ ਤੋਂ ਵੱਧ ਤੋਂ ਵੱਧ ਬਚਾਂਗਾਂ ਤਾਂ ਕਿ ਮੈਂ ਆਪਣੀ ਪ੍ਰਮਾਣਿਕਤਾ ਨੂੰ ਹਰ ਹਾਲ ਬਰਕਰਾਰ ਰੱਖ ਸਕਾਂ। ਹਵਾਲੇ ਵੀ ਉਨ੍ਹਾਂ ਗ੍ਰੰਥਾਂ ਦੇ ਹੀ ਦਿਆਗਾ ਜੋ ਮੇਰੇ ਪਾਸ ਹਨ। ਇਸੇ ਲਈ ਮੈਂ ਇਸ ਦੋ-ਚਾਰ ਹੋਈ ਸੱਚਾਈ ਤੋਂ ਡਰਦਿਆਂ ਆਧੁਨਿਕ ਲੇਖਕਾਂ ਦੇ ਹਵਾਲੇ ਕੱਢ ਦਿੱਤੇ ਅਤੇ ਸਿਰਫ ਪੁਰਾਤਨ ਸ੍ਰੋਤ ਪੁਸਤਕਾਂ ਤੇ ਗ੍ਰੰਥਾ ਤਕ ਆਪਣੇ ਜਵਾਬੀ ਦਾਵੇ ਨੂੰ ਸੀਮਿਤ ਕਰ ਦਿੱਤਾ।

ਹਾਂਲਾਕਿ ਇਹ ਜਵਾਬੀ ਦਾਵਾ ਆਪਣੇ ਆਪ ਵਿਚ ਸੰਪੂਰਨ ਵਿਚਾਰ ਅਤੇ ਉਠੇ ਸਵਾਲਾਂ ਦੀ ਹਰ ਲੋੜ ਦੀ ਪੂਰਤੀ ਕਰਦਾ ਹੈ, ਪਰ ਫਿਰ ਵੀ ਇਸ ਨੂੰ ਮੈਂ ਅੰਤਿਮ ਨਹੀਂ ਸਮਝਦਾ

ਮੈਂ ਖੁਦ ਮੰਨਦਾ ਹਾਂ ਕਿ; ਕਿਉਂਕੀ ਹਾਲੇ ਬਹੁਤ ਕੁਝ ਕਰਨ ਵਾਲਾ ਬਾਕੀ ਪਿਆ ਹੈ, ਜਿੱਥੋਂ ਤਕ ਮੇਰੀ ਪਹੁੰਚ ਨਹੀਂ ਹੋ ਸਕੀ ਹੈ; ਇਸ ਲਈ ਮੈਂ ਉਸ ਸਭ ਗਿਆਤ ਸ੍ਰੋਤਾਂ ਨੂੰ ਆਪਣੇ ਪਾਸ ਹੀ ਸੁਰੱਖਿਅਤ ਰੱਖ ਕੇ ਜਿਹੜੇ ਪਰਮਾਣ ਹੱਥ ਵਿਚ ਮੌਜੂਦ ਸਨ ਉਨ੍ਹਾਂ ਨਾਲ ਹੀ ਆਪਣੇ ਜਵਾਬੀ ਦਾਵੇ ਨੂੰ ਪੇਸ਼ ਕੀਤਾ ਹੈ। ਜਿਨ੍ਹੇ ਕੁ ਸਾਧਨਾਂ ਅਤੇ ਸ਼ਕਤੀ ਨਾਲ, ਉਪਲਬਧਤਾ ਦੇ ਅਧਾਰ ਤੇ ਕਰਨ ਵਿਚ ਕਾਮਯਾਬ ਹੋਇਆ ਹਾਂ ਇਹ ਉਸ ਅਕਾਲਪੁਰਖ ਦੀ ਬਖਸ਼ੀ ਰਹਿਮਤ ਅਤੇ ਬੁੱਧੀ ਵਿਚ ਪਾਈ ਸੂਝ ਦੀ ਬਖਸ਼ਿਸ਼ ਦੀ ਬਦੋਲਤ ਹੈ। ਜਿਵੇਂ ਅਕਾਲ ਪੁਰਖ ਨੇ ਲੈਪਟਾਪ ਤੇ ਉਂਗਲਾਂ ਚਲਵਾਈਆਂ ਹਨ ਉਹ ਉਵੇਂ ਹੀ ਚਲਦੀਆਂ ਰਹੀਆਂ ਹਨ। ਜਿਸ ਵਿਚ ਮੇਰੀ ਕੋਈ ਵੀ ਲਿਆਕਤ ਜਾ ਮਿਹਨਤ ਨਹੀਂ ਹੈ। ਜੇ ਅਕਾਲ ਪੁਰਖ ਨਾ ਕਰਵਾਉਂਦਾ ਤਾਂ 'ਮੈਂ ਇਨਸਾਨ' 'ਮੈਂ' ਵਿਚ ਗਲਿਆ ਆਪ ਕੀ ਕਰ ਸਕਦਾ ਸਾਂ ? ਇਸ ਸ਼ਰੀਰ ਦੀ ਔਕਾਤ ਅਤੇ ਹੋਂਦ ਉਸ ਅਕਾਲ ਪੁਰਖ ਕਰਕੇ ਹੀ ਹੈ ਅਤੇ ਓਦੋਂ ਤਕ ਹੀ ਹੈ ਜਦ ਤਕ ਉਹ ਚਾਹੇਗਾ।

ਪਰਮਾਤਮਾਂ ਆਪਣੀ ਬਖਸ਼ਿਸ਼ ਵਿਚ ਹੀ ਹਮੇਸ਼ਾਂ ਰੱਖੇ ਇਸ ਦੀ ਅਰਦਾਸ ਕਰਨ ਦੀ ਆਪ ਸੁਹਿਰਦ ਪਾਠਕਾਂ ਨੂੰ ਬੇਨਤੀ ਕਰਦਾ ਹਾਂ ਅਤੇ ਅਪੀਲ ਕਰਦਾ ਹਾਂ ਕਿ ਰਹਿ ਗਈਆਂ ਥੁੜਾਂ ਦੂਰ ਕਰਵਾਉਣ ਦੀ ਆਪਣੀ ਰਾਏ ਅਤੇ ਖ਼ਤ ਭੇਜ ਕੇ ਕਿਰਪਾ ਅਵੱਸ਼ ਮੇਰੇ ਤੇ ਕਰਨੀ, ਇਹ ਆਪ ਸਭ ਵਿਦਵਾਨ ਪਾਠਕਾ ਦੇ ਸਨਮੁੱਖ ਮੇਰੀ ਸਨਿਮਰ ਬੇਨਤੀ ਹੈ। ਤਾਂ ਜੋ ਮੇਰਾ ਅਧੂਰਾਪਨ ਜੋ ਬਾਕੀ ਰਹਿ ਗਿਆ ਹੈ ਉਹ ਆਪ ਸਭ ਸੰਗਤ ਰੂਪੀ ਪਾਠਕਾਂ ਦੀ ਕਿਰਪਾ ਨਾਲ ਪੂਰਾ ਹੋ ਸਕੇ।

ਮੈਨੂੰ ਇੰਜ ਲੱਗਦਾ ਹੈ ਕਿ ਇਹ ਕਿਤਾਬ ਇਕ ਅਜਿਹਾ ਰੂਪ ਅਵੱਸ਼ ਲੈ ਗਈ ਹੈ ਕਿ ਹਰ ਇਕ ਸਿੱਖ ਪਰਿਵਾਰ ਵਿਚ ਇਹ ਪੜ੍ਹੀ ਅਤੇ ਉਸ ਪਰਿਵਾਰ ਦੇ ਮੁੱਖੀ ਤੋਂ ਬਾਅਦ ਜਵਾਨ ਹੋ ਰਹੇ ਬੱਚਿਆ ਦੇ ਸੌਣ ਵਾਲੇ ਕਮਰੇ ਜਾਂ ਪੜ੍ਹਾਈ ਵਾਲੇ ਕਮਰੇ ਵਿਚ ਅਵੱਸ਼ ਰੱਖੀ ਜਾਣੀ ਚਾਹੀਦੀ ਹੈ ਤਾਂ ਜੋ ਸਿੱਖ ਸਮਾਜ ਦਾ ਜਵਾਨ ਹੋ ਰਿਹਾ ਵਰਗ ਸ਼ਹੀਦ ਭਾਈ ਤਾਰੂ ਸਿੰਘ ਜੀ ਨੇ ਕੇਸਾਂ ਦੀ ਥਾਂਏ ਆਪਣੀ ਖੋਪੜ ਦੀ ਕਪਾਲ ਹੀ ਰੰਬੀ ਨਾਲ ਕਿਉਂ ਲੁਹਾ ਲਈ ਸੀ ਇਸ ਪਿਛਲੇ ਆਦਿ ਸੱਚ ਨੂੰ ਸਮਝਿਆ ਜਾ ਸਕੇ। ਸਾਨੂੰ ਇਤਿਹਾਸ ਅਤੇ ਜਜ਼ਬਾ ਅਵੱਸ਼ ਇਸ ਅਦੁੱਤੀ ਸ਼ਹਾਦਤ ਦਾ ਯਾਦ ਹੈ ਪਰ ਇਸ ਪਿਛਲਾ "ਗੁਰਮਤਿ" ਸਿਧਾਂਤ ਵੀ ਸਮਝਣਾਂ ਬਹੁਤ ਆਵਸ਼ਕ ਹੀ ਨਹੀਂ ਲਾਜ਼ਮੀ ਵੀ ਹੈ। ਮੇਰੀ ਤੁੱਛ ਬੁੱਧੀ ਵਿਚ ਇੰਜ ਬਾਰ-ਬਾਰ ਕੋਈ ਅਚੇਤ ਸ਼ਕਤੀ ਦਸਤਕ ਦਿੰਦੀ ਇਸ ਹਿਤ ਮੈਨੂੰ ਲਲਕਾਰਦੀ ਅਤੇ ਜਗਾਉਂਦੀ ਰਹਿੰਦੀ ਸੀ। ਮੈਂ ਜਾਗਿਆ ਕਿ ਨਹੀਂ ਇਸ ਤੋਂ ਆਪਣੀ ਪ੍ਰੇਮ ਅਸੀਸ ਰਾਹੀਂ ਜਾਣੂ ਕਰਵਾਉਣ ਦੀ ਕਿਰਪਾ ਕਰਨੀ।

ਸਭ ਦਾ ਧੰਨਵਾਦੀ ਹਾਂ ਅਤੇ ਰਹਾਂਗਾ ...

ਇਹ ਕਿਤਾਬ ਜੂਨ ਮਹੀਨੇ ਵਿੱਚ ਹੀ ਆਪ ਜੀ ਦੇ ਹੱਥਾ ਵਿੱਚ ਆ ਜਾਣੀ ਸੀ ਪਰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਕਥਾਵਾਚਕ ਗਿਆਨੀ ਹਰਿੰਦਰ ਸਿੰਘ ਜੀ ਹੁਰਾਂ ਨੇ ਪੰਜਾਬ ਹਰਿਆਣਾ ਹਾਈ ਕੋਰਟ ਦੇ ਸੀਨੀਅਰ ਵਕੀਲ ਸ. ਐਮ.ਐਸ. ਰਾਹੀ ਪਾਸੋ 'ਰਵੀਜ਼ਨ ਪਟੀਸ਼ਨ' ਨੰ. 14849/2008 ਪਾ ਦਿਤੀ ਗਈ। ਇਸ ਨੂੰ ਪਬਲੀਸਿਟੀ





ਲਈ ਬਹੁਤ ਹੀ ਖੂਬਸੂਰਤ ਪੇਪਰ ਤੇ ਚਾਰ ਰੰਗਾਂ ਵਿੱਚ ਛਪਵਾ ਕੇ ਦਿੱਲੀ ਕਮੇਟੀ ਨੇ ਮੁਫਤ ਵਿੱਚ ਵੰਡਿਆ ਵੀ। ਮੈਨੂੰ ਦੇਸ਼ ਵਿਦੇਸ਼ ਵਿੱਚੋਂ ਕਈ ਫੋਨ ਇਸ ਸਬੰਧੀ ਆਏ। ਅਦਾਲਤ ਦੇ ਫੈਸਲੇ ਦਾ ਮੁਹਾਲੀ ਦਾ ਅਖਬਾਰ ਸਪੋਕਸਮੈਨ ਵੀ ਖੁੱਲ ਕੇ ਵਿਰੋਧ ਕਰ ਰਿਹਾ ਸੀ ਤੇ ਇਸ ਅਖਬਾਰ ਨੇ ਹਮੇਸ਼ਾਂ ਵਾਂਗ ਸਿੱਖ ਜਜ਼ਬਾਤਾਂ ਨੂੰ ਭੜਕਾ ਕੇ ਆਪਣਾ ਉੱਲੂ ਸਿੱਧਾ ਕਰਨ ਦੀ ਆਪਣੀ ਵਿਉਂਤ ਨੂੰ ਕਦੇ ਵੀ ਨਾਹ ਛੱਡਿਆ। ਪੂਰੇ ਕੇਸ ਦੌਰਾਨ ਤਾਂ ਚੁੱਪ ਰਿਹਾ। ਜਦ ਸਿੱਖ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਦਾਲਤ ਵਿੱਚ ਆਪਣੇ ਵਕੀਲ ਰਾਹੀਂ ਇਸੇ ਅਖਬਾਰ ਦੇ ਹੀ ਤਥਾਕਥਿਤ ਖੜੇ ਕੀਤੇ ਦਸਮ ਗ੍ਰੰਥ ਨੂੰ ਮਾਣਤਾ ਅਤੇ ਅਦਾਲਤ ਵਿੱਚ ਪਰਮਾਣਿਕਤਾ ਦੇ ਰਹੀ ਸੀ ਤਾਂ ਵੀ ਕੁਝ ਨਾਹ ਬੋਲਿਆਂ ਅਤੇ ਇਸ ਦੇ ਅੰਦਰਲੀ ਸਿੱਖੀ ਇਸ਼ਤਿਹਾਰਾਂ ਦੀ ਦਲਦਲ ਵਿੱਚ ਧੱਸ ਕੇ ਸਾਹ ਘੁੱਟ ਬਿਮਾਰੀ ਨਾਲ "ਏਕਸ ਕੇ ਬਾਰਕ" ਨੂੰ ਨਾਲ ਲੈ ਕੇ ਹੀ ਮਰ ਗਈ। ਉਹ ਰੋਜ਼ਾਨਾ ਅਖਬਾਰ ਰਾਹੀ ਸਿੱਖੀ ਨੂੰ ਜਾਗਰੂਕ ਕਰਨ ਦੀਆਂ ਟਾਹਰਾ ਮਾਰੀ ਫਿਰਦੇ ਹਨ ਪਰ ਆਪਣੀ ਹੀ ਅਖਬਾਰ ਦੀ ਇਸ ਨੀਤੀ ਤੇ ਦੜ ਵੱਟ ਚੁੱਪ ਹੋ ਗਏ। ਦੜ ਵੱਟ ਜਾਂ ਚੁੱਪ ਕਰਕੇ ਦਿੱਤੀ ਜਾਂਦੀ ਹਮਾਇਤ "ਕੌਮੀਅਤਾ" ਲਈ ਸਭ ਤੋਂ ਜਿਆਦਾ ਘਾਤਕ, ਮਾਰੂ ਅਤੇ ਅੰਦਰੂਨੀ ਘਾਤਕਾਰੀ ਦਾ ਅਤਿਵਾਦੀ ਤੇ ਦਹਿਸ਼ਤੀ "ਨਿਰੰਕੁਸ਼" ਤੇ "ਏਕਾਅਧਿਕਾਰੀ ਡਿਕਟੇਟਰੀ" ਕਹਿਰ ਦੀ ਤਬਾਹੀ ਦਾ ਇੰਤਜਾਮੀਆਂ ਪ੍ਰਬੰਧ ਕਰਦੀ ਹੈ । ਮੈਂ ਇਸ ਦੇ 'ਤੱਤ ਗੁਰਮਤਿ ਦੇ ਨਵੇਂ ਜੰਮ ਰਹੇ' ਫਿਰਕੇ ਦੇ ਉਨ੍ਹਾਂ ਬੰਦਿਆਂ ਨੂੰ ਪੁੱਛਿਆ ਜਿਨ੍ਹਾਂ ਮੈਨੂੰ ਇਸ ਮੁੱਦੇ ਤੇ ਫੋਨ ਕੀਤੇ ਕਿ ਜਦ ਤੁਹਾਡਾ ਅਖਬਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ "ਪੁਜਾਰੀਆਂ" ਦਾ ਕੇਂਦਰ ਕਹਿ ਕੇ ਅਦਾਲਤ ਵਿੱਚ ਲਿਜਾਂਦਾ ਹੈ ਤਾਂ ਓਦੋਂ ਅਦਾਲਤੀ ਦਖਲਅੰਦਾਜੀ ਸਿੱਖ ਧਰਮ ਦੇ ਮਾਮਲਿਆਂ ਵਿੱਚ ਕਿਵੇਂ ਜਾਇਜ ਹੁੰਦੀ ਹੈ ? ਖੈਰ.. ਮੈਂ ਇਸ 'ਰਵਿਜ਼ਨ ਪਟੀਸ਼ਨ' ਦੇ ਫੈਸਲੇ ਦਾ ਬੜੀ ਸ਼ਿਦੱਤ ਨਾਲ ਇੰਤਜਾਰ ਕਰਦਾ ਰਿਹਾ ਹਾਂ।

ਮੇਰੀ ਇਸ ਰਵੀਜ਼ਨ ਪਟੀਸ਼ਨ ਸਬੰਧੀ ਸਪਸ਼ਟ ਰਾਏ ਸੀ ਕਿ ਇਹ ਸਿੱਖਾਂ ਵਿੱਚ ਭਰਮ ਖੜੇ ਕਰਨ ਵਾਸਤੇ ਅਤੇ ਆਪਣੇ ਨਾਵਾਂ ਨੂੰ ਉਭਾਰ ਕੇ ਰਾਜਨੀਤਕ ਰਾਹਾਂ ਤੇ ਧਰਮ ਨੂੰ ਘੜੀਸਨ ਲਈ ਪਾਈ ਗਈ ਹੈ। ਇਹ ਬੜੀ ਚੰਗੀ ਗੱਲ ਹੋਈ ਹੈ ਕਿ ਮਾਨਯੋਗ ਅਦਾਲਤ ਨੇ ਇਸ ਰਵੀਜ਼ਨ ਪਟੀਸ਼ਨ ਨੂੰ 7 ਅਗਸਤ 2009 ਨੂੰ "ਜ਼ੁਰਮਾਨੇ ਨਾਲ ਰੱਦ" ਕਰ ਦਿੱਤਾ ਹੈ। ਇਹ ਪਟੀਸ਼ਨ ਕਰਤਾਵਾਂ ਨੂੰ ਮਿਲੀ ਆਪਣੇ ਆਪ ਵਿੱਚ ਇਕ ਗੰਭੀਰ 'ਸਜਾ' ਹੈ। ਅਦਾਲਤ ਵਲੋਂ ਪਟੀਸ਼ਨ ਕਰਤਾਵਾਂ ਤੇ ਜਿਹੜੀਆਂ ਸਖ਼ਤ ਟਿੱਪਣੀਆਂ ਕੀਤੀਆਂ ਗਈਆਂ ਸਨ ਉਹ ਵੀ ਜਾਇਜ ਸਨ । ਮੈਂ ਪਹਿਲਾਂ ਵੀ ਅਜਿਹੀ ਪੁੱਛ ਤੇ ਸਪਸ਼ਟ ਰਾਏ ਦਿੱਤੀ ਸੀ ਕਿ ਜਿਹੜੀਆਂ ਤਰੁਟੀਆਂ ਰਹਿ ਗਈਆਂ ਹਨ ਉਨ੍ਹਾਂ ਦੀ ਸੁਧਾਈ ਅਸੀ ਹੁਣ ਪਟੀਸ਼ਨ ਪਾ ਕੇ ਨਾਹ ਕਰਵਾਈਏ ਕਿਉਂਕੀ ਮਾਨਯੋਗ ਅਦਾਲਤ ਦਾ ਸਿੱਖ ਵਿਦਵਾਨਾਂ ਅਤੇ ਸਿੱਖ ਸੰਸਥਾਵਾਂ ਪ੍ਰਤੀ ਯਕੀਨ ਅਤੇ ਭਰੋਸਾ ਉੱਕਾ ਹੀ ਨਹੀਂ ਰਿਹਾ ਹੈ ਤੇ ਤਜਰਬਾ ਇਸੇ ਕੇਸ ਵਿੱਚ ਹੀ ਬੜਾਂ ਕੁਰੱਖਤ ਅਤੇ ਉਨ੍ਹਾਂ ਦਾ ਅਨੁਭਵ ਬੜਾ

ਹੀ ਮਾੜਾ ਰਿਹਾ ਹੈ । ਜਿਸ ਦੇ ਦੋਸ਼ੀ ਸਿੱਖ ਖੁਦ ਹਨ। ਮੇਰੀ ਸਪਸ਼ਟ ਰਾਏ ਸੀ ਕਿ ਜਦ ਅਦਾਲਤੀ ਸਹੂਲਤ ਮੌਜੂਦ ਹੈ ਕਿ ਅਸੀ ਤਰੁਟੀਆਂ ਵੱਲ ਇਕ ਸਧਾਰਨ ਦਰਖਾਸਤ ਦੇ ਕੇ ਅਦਾਲਤ ਦਾ ਧਿਆਨ ਉੱਧਰ ਦਿਲਵਾ ਸੱਕਦੇ ਹਾਂ ਅਤੇ ਉਹ ਅਦਾਲਤ ਵੱਲੋਂ ਸਹੀ ਪਾਏ ਜਾਣ ਤੇ ਠੀਕ ਵੀ ਕਰ ਦਿੱਤੀਆਂ ਜਾਂਦੀ ਹਨ ਤਾਂ ਫਿਰ ਪਟੀਸ਼ਨ ਪਾਉਣ ਤੇ ਇਹ ਖਰਚਾ ਕਰਨ ਦੀ ਕੀ ਤੁੱਕ ਹੈ? ਮੈਂ ਇਹ ਵੀ ਕਿਹਾ ਸੀ ਕਿ ਇੰਜ ਕਰ ਕੇ ਅਸੀ ਇਸ ਸਧਾਰਨ ਤਰੀਕੇ ਤੋਂ ਵੀ ਹੱਥ ਧੋ ਬੇਠਾਂਗੇ। ਪਰ ਸਿੱਖ ਈਰਖਾ ਅਤੇ ਸ਼ੋਹਰਤ ਤੇ ਹੋਰਾਂ ਨੂੰ ਪਿੱਛੇ ਸੁੱਟ ਦੇਣ ਦੀ ਢਾਉ ਮਾਨਸੀਕਤਾ ਅਧੀਨ ਪਿੱਛਲੀ ਪੂਰੀ ਇੱਕ ਸਦੀ ਵਿੱਚ ਆਪਣੇ ਹੱਥੀ ਆਪਣੇ ਹਿਤ ਮਰਵਾ ਲੈਣ ਅਤੇ ਖ਼ਤਮ ਕਰਾ ਲੈਣ ਵਿੱਚ ਮੁਹਾਰਤ ਹਾਸਲ ਕਰ ਚੁਕੇ ਹਨ । ਕੌਮ ਅਜਿਹੀ ਮੁਹਾਰਤੀ ਪ੍ਰਵਰਤੀ ਦੇ ਲੋਕਾਂ ਨੂੰ ਹੀ ਲੀਡਰ ਤੇ ਆਪਣਾਂ ਪ੍ਰਤੀਨਿਧ ਚੁਣਦੀ ਹੈ ਕਿਉਂਕੀ ਉਨ੍ਹਾਂ ਨੂੰ ਵਿਵਸਥਾਪਿਕਾ ਸਥਾਪਕਤਾ ਬਣਾਈ ਰੱਖਣ ਲਈ ਹਮੇਸ਼ਾਂ ਜੁ 'ਚੁੱਪ ਵਾਲਾ' "ਸੁਤੇ ਸਿੱਧ ਅਣਜਾਣ ਰਹਿ ਕੇ" ਸਾਥ ਦਿੰਦੀ ਹੈ। ਮੇਰੀ ਸਿੱਖ ਕੌਮ ਨੂੰ ਇਕ ਸਨਿਮਰ ਬੇਨਤੀ ਹੈ ਕਿ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਾਨੂੰਨ ਦੀ ਕਿਤਾਬ ਬਣਾਉਣ ਤੋਂ ਗੁਰੇਜ਼ ਕਰੋ। ਇਹ ਨਾ ਤਾਂ ਸ਼ਰੀਆਤ ਹੈ ਨਾ ਹੀ ਮਨੁਸਿੰਮ੍ਰਤੀ ਅਤੇ ਨਾ ਹੀ ਬਾਈਬਲ ਤੇ ਉਸ ਦੇ ਵਿਸਥਾਰ ਹਨ। ਨਾ ਇਹ ਯਹੂਦੀਆਂ ਦਾ ਕਾਨੂੰਨੀ ਧਰਮੀ ਪਰਗਟਾ ਹੈ। ਇਸ "ਜੋਤਿ ਅਕਾਲ ਸਰੂਪ ਗ੍ਰੰਥ" ਜੀ ਦੀ ਤਾਂ ਕਿਤੇ ਕੋਈ ਬਰਾਬਰਤਾ ਹੈ ਹੀ ਨਹੀਂ ਤਾਂ ਅਜਿਹੀ ਬਰਾਬਰਤਾ ਵਾਲੇ ਰਾਹੇ ਕਿਉਂ ਪੈਂਦੇ ਹੋ? ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਇਸ ਪੱਧਰ ਤੇ ਲਿਆਉਣ ਅਤੇ ਇਸਤੇਮਾਲ ਕਰਨ ਦੀ ਹਰ ਇਕ ਜਾਣੀ ਅਣਜਾਣੀ, ਅੰਦਰੂਨੀ ਅਤੇ ਬਾਹਰਲੀ ਕੋਸ਼ਿਸ਼ ਨੂੰ ਕਰੜਾਈ ਨਾਲ ਰੋਕ ਦਿਓ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਕਾਲ, ਅਕਾਲ ਦੀ ਨਸਲ, ਅਕਾਲ ਨਸਲ ਦੀ ਸੱਭਿਅਤਾ ਦਾ ਕੁਦਰਤੀ ਹਮੇਸ਼ਾਂ ਕਾਇਮ ਰਹਿਣਵਾਲੀ ਸੱਤਾ ਦੇ ਵਿਕਾਸਾਤਮਕ ਸਿਧਾਂਤਾਂ ਦਾ, ਸੰਕਲਪਾ ਦਾ ਅਤੇ ਆਤਮ ਮੰਡਲ ਦਾ ਰੂਹਾਨੀ ਜੋਤਿ ਸਰੂਪ ਧੁਰਾ, ਸ੍ਰੋਤ ਅਤੇ ਸੋਮਾਂ ਹਨ। ਇਨ੍ਹਾਂ ਮੁਤਾਬਕ ਅੱਗੋ ਦੁਨਿਆਵੀ ਮਰਿਆਦਾਵਾਂ ਮਿੱਥਣ ਦਾ, ਕਾਇਮ ਕਰਨ ਦਾ, ਕਾਨੂੰਨ ਬਣਾਉਣ ਦਾ, ਸਭਿਆਚਾਰ ਵਿਕਸਤ ਕਰਨ ਦਾ, ਦੇਸ਼ਕਾਲ ਕਾਇਮ ਕਰਨ ਦਾ, ਨਿਆਂ ਦੇਣ ਤੇ ਨਿਆਂ ਸੰਗਠਨ ਅਤੇ ਹੋਰ ਆਧੁਨਿਕ ਸਟੇਟ ਦੇ ਹਰ ਇਕ ਪ੍ਰਬੰਧਕੀ ਲੋੜਾਂ ਨੂੰ ਪੂਰੀਆਂ ਕਰਨ ਦਾ ਅਧਿਕਾਰੀ ਅਤੇ ਅਧਿਕਾਰਤ ਕੇਂਦਰ ਅਤੇ ਸੱਤਾ ਸ੍ਰੋਤ "ਪੰਥ ਖ਼ਾਲਸਾ ਹੈ"। ਤਾਂ ਹੀ ਜੋਤਿ ਨਾਲ ਜੁਗਤਿ ਦੀ ਗੁਰਆਈ ਦਾ ਸਿਧਾਂਤ ਹੈ। ਅਸੀ ਸਿੱਖ ਹਵਾ ਵਿੱਚ ਹਵਾਈ ਵਿਦਵਤਾ ਦੇ ਤੀਰ ਚਲਾਉਣ ਤੋਂ ਆਪਣੇ ਆਪ ਨੂੰ ਰੋਕੀਏ ਅਤੇ ਇਸ ਪ੍ਰਵਿਰਤੀ ਤੇ ਠੱਲ ਪਾਈਏ ਕਿ ਹਰ ਮਰਿਆਦਾ, ਨਿਯਮ, ਕਾਨੂੰਨ, ਵਿਵਸਥਾ ਦੇ ਪਰਮਾਣ ਗੁਰੂ ਗ੍ਰੰਥ ਸਾਹਿਬ ਜੀ ਵਿੱਚੋ ਹੀ ਦਿੱਤੇ ਜਾਣ ਤੇ ਲੱਭੇ ਜਾਣ। ਇਹ ਗਲਤ ਸੋਚ ਹੈ ਅਤੇ ਕੌਮ ਨੂੰ ਕੁਰਾਹੇ ਪਾ ਦੇਣ ਵਾਲੀ ਸਪਸ਼ਟ ਪ੍ਰਵਰਤੀ ਹੈ। ਸਿਧਾਂਤਾਂ, ਸੰਕਲਪਾਂ, ਸੱਭਿਅਤਾ, ਧਰਮ ਦੇ ਅਨੁਭਵ ਗਿਆਨ ਅਤੇ ਪਰਕਾਸ਼ ਦੇ ਨਾਲ ਹੀ ਨਾਲ ਰੱਬੀ ਹੋਂਦ ਦੇ ਅਮਲੀ ਪਰਗਟਾ ਨੂੰ ਸ਼ਰੀਰ ਰੂਪੀ





ਸਾਧਨ ਵਿੱਚ ਜੋਤਿ ਦੇ ਜਿਉਣ ਜਾਚ ਨੂੰ, ਜੋ ਨਾਹ ਹੀ ਕੁਝ ਵੀ ਦੁਨਿਆਵੀ ਪਦਾਰਥ ਮੰਗਦੀ ਹੈ ਤੇ ਨਾ ਹੀ ਉਸ ਦੀ ਲੋੜ ਹੈ। ਇਹ ਲੋੜਾਂ ਸ਼ਰੀਰਕ ਦੇਹ ਦੀਆਂ ਹਨ । ਇਨ੍ਹਾ ਦੀ ਲੋੜ ਨੂੰ ਪੂਰਾ ਕਰਨ ਹਿਤ ਅਕਾਲ ਦੀ ਜੋਤਿ ਨੂੰ 'ਕਾਨੂੰਨ ਦੀ ਕਿਤਾਬ' ਨਾ ਬਨਣ ਦਿਓ ਤੇ ਨਾ ਹੀ ਬਣਾਓ ।

ਜਰਾ ਸੋਚੋ; ਜੇ ਕਾਨੂੰਨ ਅਤੇ ਰਹਿਤ ਦੇ ਨਾਲ ਹੀ ਨਾਲ ਨਿੱਤ ਰੋਜ਼ਮੱਰਾ ਦੀਆਂ ਲੋੜਾਂ ਅਤੇ ਮਨੁੱਖੀ ਅਧਾਰਹੀਨ ਤਰਕਾ ਦੇ ਜਵਾਬ ਲੈਣ ਵਾਲੇ ਗ੍ਰੰਥ ਵਿੱਚ ਜੇ "ਜੋਤਿ ਦੇ ਅਨੁਭਵ ਗਿਆਨ ਦੇ ਸੰਕਲਪੀ ਸਿਧਾਂਤ" ਨੂੰ ਬਦਲ ਦਿਓਗੇ ਤਾਂ ਫਿਰ ਕੱਲ ਇਸ ਬੇਮਾਅਨੇ ਤਰਕ ਦੇ ਜਵਾਬ ਕਿਵੇਂ ਦਿਓਗੇ ਕਿ 'ਕੱਛ', 'ਕੜਾ', 'ਕਿਰਪਾਣ', 'ਨਿਤਨੇਮ', 'ਸੰਤ-ਸਿਪਾਹੀ', 'ਮੀਰੀ-ਪੀਰੀ', 'ਅਕਾਲ-ਤਖ਼ਤ', 'ਪੰਥ-ਖ਼ਾਲਸਾ' ਦਾ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਪਰਮਾਣ ਮੰਗੇ ਜਾਣਗੇ ਤੇ ਤੁਸੀ ਕਿਵੇਂ ਦਿਓਗੇ ? ਸੱਭਿਅਤਾ ਦੇ ਵਿਕਾਸਾਤਮਕ ਦੇਸ਼ਕਾਲੀ ਲੋੜਾਂ ਦੇ ਜਵਾਬ ਕਿਵੇਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਲੱਭ ਕੇ ਦਿਓਗੇ। ਜੋ ਦਿਓਗੇ ਉਹ ਪਰਵਾਨ ਨਹੀਂ ਹੋਵੇਗਾ ਕਿਉਂਕੀ ਇਨਾਂ ਸਭਨਾ ਦੀ ਮਰਿਆਦਾ ਤੇ ਵਿਧਾਨ ਦਾ ਪ੍ਰਬੰਧਕੀ ਨਿਜ਼ਾਮ ਅਕਾਲ ਨਸਲ ਖ਼ਾਲਸੇ ਨੇ ਵਿਉਂਤਨਾ ਹੈ। ਸਾਨੂੰ ਪਹਿਲਾਂ ਹੀ ਤਥਾਕਥਤ ਸਿੱਖ ਮੀਡੀਏ, ਉਸ ਦੀ ਨਵੀ ਜੰਮੀ ਆਪਣੀ ਮਤਅਧੀਨਗੀ ਦੀ ਗੁਲਾਮ 'ਤੱਤ ਗੁਰਮਤਿ' ਜ਼ਮਾਤ ਦੀ 'ਏਕਸ ਕੇ ਬਾਰਕ' ਵਾਲੀ ਪ੍ਰਣਾਲੀ ਅਤੇ 'ਤਥਾਕਥਿਤ ਸੰਤ-ਸਾਧ' ਨੇ ਸਮਾਨ ਰੂਪ ਅੱਡੋ ਅੱਡ ਲਿਬਾਸ ਅਤੇ ਦਿੱਖ ਵਿੱਚ ਧਾਰਨ ਕਰ ਕੇ, ਚਾਰ ਕਿਤਾਬਾਂ ਪੜ੍ਹੇ ਭੀੜ ਤੰਤਰ ਨੂੰ 'ਗੁਰਮਤਿ' ਤੇ ਸਵਾਲੀਆਂ ਨਿਸ਼ਾਨ ਹੀ ਖੜੇ ਕਰਨ ਵੱਲ ਧੱਕ ਦਿਤਾ ਹੈ। ਜਵਾਬ ਕੌਣ ਦਵੇਗਾ ? ਜੇ ਜਵਾਬ ਨਹੀਂ ਹੈ ਤਾਂ ਫਿਰ ਇਹ ਸਿੱਖੀ ਦੀ ਸੇਵਾ ਕਾਹਦੀ ਕਿ ਰੋਜ਼ ਨਵੇਂ ਤਰਕਵਾਦੀ ਤੇ ਆਪਣੇ ਆਪ ਨੂੰ ਵੱਡਾ ਸਾਬਤ ਕਰ ਜ਼ਜ਼ਬਾਤਾਂ ਦਾ ਨਿਜੀ ਦੋਹਨ ਕਰਨ ਲਈ ਬੇਸਿਰਪੈਰ ਦੇ ਮਸਲੇ ਬਣਾ ਕੇ ਖੜਾ ਕਰ ਦੇਣਾਂ ਕੀ ਸਿਆਣਪ ਹੈ ? ਸਿਆਣਪ ਇਸ ਵਿੱਚ ਹੈ ਕਿ ਜਦ ਤੱਕ ਖ਼ਾਲਸਾ ਆਪਣਾ ਦੇਸ਼ ਕਾਲ ਪਰਗਟ ਨਹੀਂ ਕਰ ਲੈਂਦਾ ਓਦੋਂ ਤੱਕ ਅਸੀ ਇਕ ਜੁੱਟ ਹੋ ਕੇ ਸਿਰਫ ਇਸੇ ਸੁਤੰਤਰਤਾ ਲਈ ਕੰਮ ਕਰੀਏ ਤੇ ਸੁਤੰਤਰ ਹੋ ਕੇ ਹੀ ਆਪਣੀ ਪੁਣ ਛਾਣ ਆਪਣੀ ਸੁਤੰਤਰ ਦਿਮਾਗੀ ਗੁਰਮਤਿ ਬਿਬੇਕ ਦੀ ਸੁਧ ਨਾਲ ਕਰਨ ਵਿੱਚ ਸਮਰੱਥ ਬਣੀਏ।

ਮੇਰੀ ਸਪਸ਼ਟ ਰਾਏ ਹੈ ਕਿ ਜੋ ਕੰਮ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਜਾਂ ਪੰਥ ਨੂੰ ਕਰਨਾ ਚਾਹੀਦਾ ਸੀ ਉਹ ਉਸ ਨੇ ਆਪ ਤਾਂ ਕੀਤਾ ਨਾ; ਤੇ ਜੱਦ ਉਸ ਦਾ ਕੰਮ ਅਦਾਲਤ ਨੇ ਬਾਖੂਬੀ ਕਰ ਲਿਆ ਤੇ ਅਧਿਕਾਰਾ ਦਾ ਰੋਲ੍ਹਾ ਖੜਾ ਕਰ ਦਿੱਤਾ, ਕਿਉਂ ? ਮੈਂ ਇਸ ਗੱਲ ਤੇ ਸੰਤੁਸ਼ਟ ਹਾਂ ਕਿ ਜੋ ਫੈਸਲਾ ਮਾਨਯੋਗ ਅਦਾਲਤ ਨੇ ਕੀਤਾ ਹੈ ਅਜਿਹਾ ਫੈਸਲਾ ਵਰਤਮਾਨ ਵਿੱਚ ਸਿੱਖ ਸ੍ਰੀ ਅਕਾਲ ਤਖ਼ਤ ਤੇ ਵੀ ਬੈਠ ਕੇ ਸਰਬਤ ਖ਼ਾਲਸੇ ਰਾਹੀਂ ਵੀ ਕਰਨ ਵਿੱਚ ਕਾਮਯਾਬ ਨਾ ਹੁੰਦੇ ? ਦੱਸੋ ਅਦਾਲਤੀ ਫੈਸਲੇ ਦੇ ਇਨ੍ਹਾ ਲਫ਼ਜ਼ਾਂ ਵਿੱਚ ਕੀ

ਗਲਤੀ ਹੈ ਕਿ "ਅਨਕੱਟੇ ਜਮਾਂਦਰੂ ਕੇਸਧਾਰੀ ਵਿਅਕਤੀ ਹੀ ਸਿੱਖ ਹੋ ਸਕਦਾ ਹੈ। ਸਿੱਖੀ ਵਿਚ ਕੋਈ ਸਹਿਜਧਾਰੀ ਨਹੀਂ" ?

ਸਿੱਖੀ ਕੇਸਾਂ ਸਵਾਸਾਂ ਸੰਗ ਨਿਭੇ ਦੀ ਚਾਹਤ ਦਾ; ਦਾਤਾ ਦੇ ਦਰ ਤੇ ਇਕ ਮੰਗਤਾ ਹਾਂ। ਅਕਾਲ ਪੁਰਖ ਖ਼ੈਰ ਬਖਸ਼ਿਸ਼ ਕਰੇ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਮਿਤੀ: 1 ਸਤੰਬਰ 2009



ਅਤਿੰਦਰ ਪਾਲ ਸਿੰਘ ਖ਼ਾਲਸਤਾਨੀ
ਜਪੁ-ਘਰ, ਭਾਦਸੋਂ ਰੋਡਪਿੰਡ: ਜੱਸੋਵਾਲ, ਡਾਕਘਰ: ਸਿੱਧੂਵਾਲ
ਪਟਿਆਲਾ (ਪੰਜਾਬ) ਭਾਰਤ 147001
Email: khalastan@gmail.com
ਵੈਬ ਸਾਈਟ: www.apskhalastani.com
ਫੋਨ- 9888123654





# ਮਾਨਯੋਗ ਪੰਜਾਬ-ਹਰਿਆਣਾ ਹਾਈ ਕੋਰਟ ਚੰਡੀਗੜ੍ਹ ਦੀ ਫੁੱਲ ਬੈਂਚ ਵਿੱਚ ਚੱਲੇ ਕੇਸ ਦਾ ਵੇਰਵਾ

C.M NO 3818 OF 2009
ਕੇਸ ਨੰ. 14859 ਸਿਵਿਲ ਰਿਟ ਪਟੀਸ਼ਨ 2008
ਕੇਸ ਨੰ. 17771/2003

ਗੁਰਲੀਨ ਕੌਰ

ਵਿਰੁੱਧ

ਪੰਜਾਬ ਰਾਜ ਅਤੇ ਹੋਰ

ਅਤੇ

ਨਾਲ ਹੀ ਸਹਿਜਧਾਰੀ ਫੈਡਰੇਸ਼ਨ

ਵਿਰੁੱਧ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਕੇਂਦਰ ਸਰਕਾਰ ਭਾਰਤ,
ਪੰਜਾਬ ਸਰਕਾਰ ਅਤੇ ਹੋਰ

20 ਫਰਵਰੀ 2009 ਨੂੰ ਸੁਣਵਾਈ ਦੌਰਾਨ
ਸਤਿਕਾਰਯੋਗ ਪੰਜਾਬ ਹਰਿਆਣਾ ਹਾਈ ਕੋਰਟ ਚੰਡੀਗੜ੍ਹ ਦੀ
ਫੁੱਲ ਬੈਂਚ ਵਲੋਂ
ਅਤਿੰਦਰ ਪਾਲ ਸਿੰਘ ਖ਼ਾਲਸਤਾਨੀ
ਨੂੰ ਆਪਣਾ ਪੱਖ ਰੱਖਣ ਦੀ ਮਿਲੀ ਇਜਾਜ਼ਤ ਦੇ ਤਹਿਤ ਜਾਤੀ ਤੌਰ ਤੇ
ਅਤਿੰਦਰ ਪਾਲ ਸਿੰਘ ਖ਼ਾਲਸਤਾਨੀ ਵਲੋਂ ਲਿਖਤਬਧ ਰੂਪ ਵਿਚ ਦਰਜ
ਕਰਵਾਇਆ ਜਾ ਰਿਹਾ ਆਪਣਾ
ਅਨੁਰੋਧ ਵਿਸਤਾਰ ਪੱਖ

# 4

## ਸੁਣਵਾਈ ਹਿਤ ਵਿਚਾਰਧਾਰਾ ਦੀ ਗੁਰਮਤਿ ਪਕੜ ਹਿਤ ਆਰੰਭਕ ਜਾਣ ਪਹਿਚਾਣੀ ਲਈ ਸੰਖੇਪ ਸੰਬੋਧਨ

ਸਤਿਕਾਰ ਯੋਗ ਅਦਾਲਤ (ਪੰਜਾਬ ਅਤੇ ਹਰਿਆਣਾ ਹਾਈ ਕੋਰਟ) ਦੀ ਫੁੱਲ ਬੈਂਚ ਵਿਚ ਮਾਨਯੋਗ ਜੱਜ ਸਾਹਿਬਾਨ ਜੀਓ,

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

1. "ਗੁਰਮਤਿ" 'ਗੁਰਮੁਖੀ' ਦੇ ਸ਼ਬਦਾਰਥ ਵਿਚੋਂ ਆਪਣੇ ਅਰਥ ਪਰਗਟ ਕਰਦੀ ਹੈ। ਸੰਸਕ੍ਰਿਤ, ਹਿੰਦੀ, ਇੰਗਲਿਸ਼, ਫ਼ਾਰਸੀ ਜਾਂ ਪੰਜਾਬੀ ਵਿਚੋਂ ਨਹੀਂ। ਕਿਉਂਕੀ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਨਿਰਵਿਵਾਦ ਰੂਪ ਵਿਚ ਗੁਰਮੁਖੀ ਹੈ, ਸੰਸਕ੍ਰਿਤ, ਹਿੰਦੀ, ਇੰਗਲਿਸ਼ ਜਾਂ ਪੰਜਾਬੀ ਨਹੀਂ। ਇਸ ਲਈ ਜਿਸ ਧਰਮ ਦੇ ਸਬੰਧ ਵਿਚ ਮਾਮਲਾ ਨਜਿੱਠਣਾਂ ਹੋਵੇ ਉਸ ਧਰਮ ਦੀ ਪਾਰਿਭਾਸ਼ਕ ਸ਼ਬਦਾਵਲੀ (Terminology) ਵਿਚ ਹੀ ਮਾਮਲੇ ਦੀਆਂ ਬਾਰੀਕੀਆਂ ਸਿਧਾਂਤ, ਸੰਕਲਪ, ਸੱਭਿਅਤਾ, ਪਰੰਪਰਾਵਾਂ, ਵਿਸਵਾਸ਼ ਅਤੇ ਨਿਸਚੇ ਨੂੰ ਸਮਝਿਆ ਜਾ ਸਕੱਦਾ ਹੈ। ਟੈਸਟ ਟਿਊਬ ਵਿਚ ਪੈਦਾ ਕੀਤੀ ਬੇਬੀ, ਮਾਂ ਦੀ ਕੁੱਖ ਤੋਂ ਜਨਮ ਤੋਂ ਹੀ ਵਾਂਝੀ ਰਹਿ ਜਾਂਦੀ ਹੈ। ਇਵੇਂ ਹੀ ਗੁਰਮਤਿ ਅਤੇ ਸਿੱਖੀ ਨਾਲ ਕੀਤਾ ਜਾ ਰਿਹਾ ਹੈ। ਮੇਰਾ ਵਿਸ਼ਵਾਸ਼ ਹੈ ਕਿ ਜੇ ਦੇਸ਼ ਨਿਰਮਾਣ ਤੋਂ ਬਾਅਦ ਵੀ ਸੰਵਿਧਾਨ ਅੰਗੀਕਾਰ ਕਰ ਲੈਣ ਨਾਲ ਵੀ ਸ਼ਹਿਰੀਆਂ ਨੂੰ ਆਪਣੇ ਸੰਵਿਧਾਨਕ ਹੱਕ ਆਪਣੇ ਆਪ ਨਹੀਂ ਮਿਲਦੇ ਤਾਂ ਫਿਰ ਉਹ ਗੁਲਾਮ ਹੀ ਹਨ। ਇਸ ਹਿਤ 20 ਮਾਰਚ 2009 ਨੂੰ ਜੋ ਆਪ ਜੀ ਨੇਂ ਮੇਰੀ ਅਗਵਾਈ ਕੀਤੀ ਕਿ ਮੈਂ ਆਪਣੀ ਕੌਮੀਅਤਾ ਦੀ ਸੰਵਿਧਾਨਕ ਮਾਣਤਾ ਪ੍ਰਾਪਤ ਭਾਸ਼ਾ 'ਗੁਰਮੁਖੀ' ਅਦਾਲਤ ਵਿਚ ਨਹੀਂ ਬੋਲ ਸੱਕਦਾ ਅਤੇ ਜੇ ਇਹ ਅਧਿਕਾਰ ਲੈਣਾ ਚਾਹੁੰਦਾ ਹਾਂ ਤਾਂ ਇਸ ਹਿਤ ਅੱਡ ਤੋਂ ਪਟੀਸ਼ਨ ਦਾਇਰ ਕਰਾ ਲਈ, ਧੰਨਵਾਦੀ ਹਾਂ। ਮੈਂ ਪਟੀਸ਼ਨਾ ਦਾਇਰ ਕਰਨ ਦੀ ਜਿਤਨੀ ਸਮਰਥਾ ਅਤੇ ਮਾਇਆ ਨਹੀਂ ਰੱਖਦਾ। ਸੰਵੀਧਾਨ ਨੂੰ ਲਾਗੂ ਕਰਨ ਵਾਸਤੇ ਵੀ ਸੁਤੰਤਰ ਭਾਰਤ ਵਿਚ ਉਸ ਦੇ 'ਗੁਲਾਮ' ਨਾਗਰਿਕਾ ਨੂੰ ਅਦਾਲਤ ਵਿਚ ਮੁਕੱਦਮੇ ਕਰਨੇ ਪੈਣ ? ਅਜਿਹੀ





ਸਥਿਤੀ ਨੂੰ ਮੈਂ ਘੋਰ ਅਪਮਾਨਜਨਕ ਅਤੇ ਸ਼ਰਮਨਾਕ ਮੰਨਦਾ ਹਾਂ ਪਰ ਮੈਂ ਇਸ ਵਿਸ਼ੇ ਤੇ ਜਾਣਾਂ ਨਹੀਂ ਚਾਹੁੰਦਾ ਇਸ ਲਈ ਮੈਂ ਇੰਗਲਿਸ਼ ਵਿਚ ਉਲਥਾ ਪੇਸ਼ ਅਵੱਸ਼ ਕਰ ਰਿਹਾ ਹਾਂ ਪਰ ਮੈਂ ਆਪਣੇ "ਗੁਰਮੁਖੀ" ਵਿਚ ਦਿੱਤੇ ਗਏ ਜਵਾਬ ਨਾਲ ਹੀ ਅੰਤਮ ਤੌਰ ਤੇ ਖੜਦਾ ਅਤੇ ਉਸੇ ਨੂੰ ਹੀ ਸਹੀ ਮੰਨਦਾ ਹਾਂ। ਕਿਉਂਕੀ ਇਹ ਪੇਸ਼ ਕੀਤਾ ਜਾ ਰਿਹਾ ਉਲਥਾ; ਉਲਥੇ ਰੂਪੀ ਆਤਮਾ ਵਹੀਨ ਅੱਖਰ ਹਨ। ਪ੍ਰਾਣ, ਸਵਾਸ ਅਤੇ ਆਤਮਾਂ ਗੁਰਮੁਖੀ ਵਿਚ ਪੇਸ ਕੀਤਾ ਗਿਆ ਜਵਾਬ ਹੀ ਸਵਿਕਾਰੇ ਜਾਣ। ਗੁਰਮਤਿ ਤੋਂ ਅਰਥ ਹੈ ਅਕਾਲਪੁਰਖ ਦੇ ਨਿਯਮ ਵਿਚ ਰਹਿ ਕੇ, ਅਕਾਲ ਦੇ ਹੁਕਮ ਅਨੁਸਾਰ ਆਪਣੀ ਜਿਉਨ ਮਰਿਆਦਾ ਅਤੇ ਰਹਿਤ ਨੂੰ ਬਿਬੇਕ ਦੇ ਸੰਜਮ ਨਾਲ ਨਿਰਧਾਰਿਤ ਕਰਨਾ। 'ਹੁਕਮ ਰਜਾਈ ਚਲਣਾ' ਗੁਰਮਤਿ ਦੇ ਸਹਿਜ, ਸੰਤੋਖ ਅਤੇ ਸੰਜਮ ਦੇ ਤੱਤ ਹਨ। ਇਸ ਤੇ ਚੱਲਣ ਅਤੇ ਪਾਲਣ ਕਰਨ ਵਾਲੇ ਨੂੰ ਗੁਰਮੁਖ ਕਿਹਾ ਗਿਆ ਹੈ। ਜਿਸ ਦੀ ਭਾਸ਼ਾ ਅਤੇ ਲਿਪੀ ਇਸੇ ਲਈ ਗੁਰਮੁੱਖੀ ਹੈ। ਇਹ ਸਿੱਖੀ ਦਾ ਅਰੰਭ ਹੈ। ਇਸ ਦੇ ਉਲਟ ਗੁਰਮੁਖੀ ਵਿਚ ਸ਼ਬਦ ਹੈ 'ਮਨਮੁਖ' ਜਿਸ ਦਾ ਸਿੱਧਾ ਅਰਥ ਹੈ ਕਿ ਜੋ 'ਹੁਕਮ ਰਜਾਈ ਚਲਣਾ' ਤੋਂ ਟੁੱਟ ਕੇ ਸਹਿਜ, ਸੰਤੋਖ ਅਤੇ ਸੰਜਮ ਦਾ ਬਿਬੇਕੀ ਧੁਰਾ ਤੋੜ ਲੈਂਦਾ ਹੈ ਅਤੇ ਅਕਾਲ ਦੇ ਹੁਕਮ ਦੀ ਮਰਿਆਦਾ ਦੀ ਉਲੰਘਣਾ ਕਰਨ ਨੂੰ ਹੀ ਆਪਣਾਂ 'ਧਰਮ' ਨੀਅਤ ਕਰ ਲੈਂਦਾ ਹੈ ਤੇ ਆਪ ਹੁਦਰਾ ਹੋ ਕੇ 'ਸਾਕਤ' ਬਣ ਵਿਚਰਦਾ ਹੈ। ਇਸ ਨੂੰ 'ਮਨਮਤ' ਨਿਰਧਾਰਤ ਕੀਤਾ ਗਿਆ ਹੈ ਅਰਥਾਤ ਅਜਿਹਾ 'ਤਨ' ਜੋ 'ਨਿਜ ਸ਼ਰੀਰ' ਦੇ ਭੋਗਵਾਦੀ 'ਮੈਂ' ਸਵਾਰਥ ਲਈ ਸਮਾਜ ਅਤੇ ਸੰਸਾਰ ਨੂੰ ਛਿੱਕੇ ਟੰਗ ਕੇ ਸਾਰੀਆਂ ਮਾਨਵੀ ਕਦਰਾਂ ਕੀਮਤਾਂ ਅਤੇ ਕੁਦਰਤੀ ਰੀਤਾਂ-ਨਿਯਮਾਂ ਤੋਂ ਬਾਗੀ ਹੈ।

2. ੴ , ਸਿੱਖ, ਸਿੰਘ, ਖ਼ਾਲਸਾ, ਗੁਰਮਤਿ, ਮਨਮਤਿ, ਸਿਰਗੁੰਮ, ਤਨਖਾਹੀਆ, ਪਤਿਤ, ਬੱਜਰ-ਕੁਰਹਿਤੀਆ, ਨਾਨਕਸ਼ਾਹੀ ਸਭਿਅਤਾ ਦੀ ਪ੍ਰਣਾਲੀ, ਕੇਸ, ਆਦਿ ਦੇ "ਗੁਰਰਮਤਿ" ਅਰਥ ਸਿਰਫ 'ਗੁਰਮੁਖੀ' ਰਾਹੀਂ ਹੀ ਗੁਰਬਾਣੀ ਵਿਚੋਂ ਮਿਲ ਸੱਕਦੇ ਹਨ। ਇਸ ਹਿਤ ਊਣਤਾਈ ਇਹ ਹੈ ਕਿ ਹਾਲੇ ਤਕ ਸਿੱਖ ਕੌਮੀਅਤਾ ਵਿਚ ਗੁਰਮਤਿ ਪ੍ਰਥਾਏ ਗੁਰੂ ਗ੍ਰੰਥ ਸਾਹਿਬ ਤੋਂ ਹੀ ਮਿਲਦੇ ਅਰਥਾ ਦਾ ਸ਼ਬਦਕੋਸ ਹੀ ਤਿਆਰ ਨਹੀਂ ਕੀਤਾ ਗਿਆ ਹੈ। ਤਾਂ ਇਸ ਦਾ ਅਰਥ ਇਹ ਨਹੀਂ ਹੁੰਦਾਂ ਕਿ ਜੇ ਕੋਈ ਹਵਾਲੇ ਨਹੀਂ ਹਨ ਤਾਂ ਸੱਚ ਨੂੰ ਸੱਚ ਮੰਨਿਆਂ ਹੀ ਨਹੀਂ ਜਾ ਸੱਕਦਾ। ਕੁਦਰਤੀ ਨਿਆਂ ਦਾ ਅਵਲੀਨ ਪੱਖ ਇਹ ਹੈ ਕਿ ਸੱਚ ਆਪਣੇ ਆਪ ਵਿਚ ਹੀ ਸਵੈਸਿੱਧ ਹੈ, ਜਿਸ ਨੂੰ ਕਿਸੇ ਹਵਾਲੇ ਜਾਂ ਪਰਮਾਣ ਦੀ ਲੋੜ ਨਹੀਂ ਹੈ। ਇਹੋ ਗੁਰਮਤਿ ਹੈ ਅਤੇ ਇਸ ਦੇ ਅਰਥ ਹਨ। ਇਹ ਸਾਨੂੰ ਕਿਸੇ ਸ਼ਬਦਕੋਸ਼ ਵਿਚੋਂ ਨਹੀਂ ਮਿਲ ਸੱਕਦੇ ਕਿਉਂਕੀ ਇਹ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਬਦਾਵਾਲੀ ਦੀ ਪਾਰਿਭਾਸ਼ਕ ਇਕ ਮੁਕੰਮਲ ਪ੍ਰਣਾਲੀ ਦਾ ਸਿਧਾਂਤ ਹੈ ਜੋ ਸਿਰਫ ਗੁਰੂ ਗ੍ਰੰਥ ਸਾਹਿਬ ਵਿਚੋਂ ਹੀ ਪਰਗਟ ਹੁੰਦਾਂ ਹੈ। ਸੰਦਰਭ ਅਧੀਨ ਇਸ ਜਵਾਬ ਵਿਚ ਜ਼ਿਕਰ ਕੀਤੇ ਕੁਝ ਉਹ ਸ਼ਬਦ ਜਿਹੜੇ ਮੈਂ ਅਰੰਭ ਵਿਚ ਹੀ ਲਿਖੇ ਹਨ, ਉਹ ਦੁਨੀਆਂ ਦੇ ਕਿਸੇ ਵੀ ਹੋਰ ਸ਼ਬਦਕੋਸ਼ ਵਿਚ ਨਹੀਂ ਪਾਏ ਜਾਂਦੇ ਜਿਵੇਂ ਕਿ ਉਨ੍ਹਾਂ ਨੂੰ ਪ੍ਰਚਲਤ

ਮਰਿਆਦਾਵਾਂ ਤੋਂ ਸੁਤੰਤਰ ਕਰ ਅਕਾਲ ਹੋਂਦ ਨਮਿਤ ਸ੍ਰੀ ਗੁਰੂ ਨਾਨਕ ਸਾਹਿਬ ਦੀ ਨਾਨਕਸ਼ਾਹੀ ਖ਼ਾਲਸਤਾਈ ਪ੍ਰਣਾਲੀ ਵਿਚ ਮੌਲਿਕਤਾ ਪ੍ਰਦਾਨ ਕਰਦੇ ਹੋਏ ਵਰਤਿਆ ਹੈ। ੴ ਸਿਰਫ ਤੇ ਸਿਰਫ ਗੁਰਮੁਖੀ ਦਾ ਸ਼ਬਦ ਹੈ। ਦੁਨੀਆਂ ਦੇ ਕਿਸੇ ਵੀ ਧਰਮ, ਸਭਿਅਤਾ, ਭਾਸ਼ਾ ਵਿਚ ਇਹ ਨਹੀਂ ਹੈ। ਕੁੱਲ ਮਿਲਾ ਕੇ 568ਵਾਰ ਇਸ ਰੂਪ ਵਿਚ ਇਕ ਸ਼ਬਦ ਸਰੂਪ ਗੁਰੂ ਗ੍ਰੰਥ ਸਾਹਿਬ ਜੀ ਵਿਚ ੴ ਆਇਆ ਹੈ। ਇਸ ਦਾ ਉਚਾਰਣ ਵੀ ਅਤੇ ਅਰਥ ਵੀ ਅਤੇ ਇਸ ਦੀ ਸੱਤਾ ਵੀ, ਬਾਣੀ ਵਿੱਚ ਹੀ ਦਰਜ ਕੀਤੀ ਗਈ ਹੈ। ਜਿਵੇਂ ਸਤਿਗੁਰਾਂ ਜੀ ਨੇ ਖ਼ਾਲਸਾ ਜੀ ਦਾ ਪਿਛਲਾ ਧਰਮ, ਵੰਸ, ਅੰਸ, ਵਿਸ਼ਵਾਸ਼, ਜਾਤਿ ਅਤੇ ਕੁੱਲ ਨਾਸ਼ ਕਰਕੇ "ਪੰਥ" ਪਰਗਟ ਕੀਤਾ ਹੈ, ਠੀਕ ਉਵੇਂ ਹੀ ਗੁਰੂ ਸਾਹਿਬਾਨ ਨੇ ਸਿੱਖ ਦੀ ਭਾਸ਼ "ਗੁਰਮੁਖੀ" ਅਜਿਹੇ ਹੀ ਸਿਧਾਂਤ ਵਿਚ ਪਿੱਛਲੀਆਂ ਭਾਸ਼ਾਵਾ ਦੀ ਆਤਮਕ ਅਰਥਾਵਲੀ ਨੂੰ ਅਕਾਲ ਨਮਿਤ ਬਣਤਰ ਦੇ ਕੇ ਅਤੇ ਸਬੰਧਤ ਭਾਸ਼ਾਵਾਂ ਦੇ ਅਪਣਾਏ ਗਏ ਸ਼ਬਦਾ ਦੀ ਪਿੱਛਲੀ ਅਰਥਾਵਲੀ, ਪਛਾਣ, ਬਣਤਰ, ਵਿਸ਼ਵਾਸ਼, ਵਿਆਖਿਆ ਅਤੇ ਤੱਤ ਭਾਵ ਦਾ ਅੰਸ-ਵੰਸ-ਨਸਲ ਸਭ ਬਦਲ ਕੇ "ਗੁਰਮੁਖੀ" ਵਿੱਚ ਪਰਗਟ ਕੀਤੇ ਹਨ। ਇਸ ਦੇ ਮੂਲ ਗੁਰਮਤਿ ਅਨੁਭਵੀ ਅਰਥ ਫਿਰ ਕਿਸੇ ਹੋਰ ਭਾਸ਼ਾ ਦੀ ਸਹਾਇਤਾ ਨਾਲ ਜਾਂ ਸ਼ਬਦਕੋਸ਼ ਰਾਹੀਂ ਉਸ ਵਿਪਰੀਤ ਭਾਸ਼ਾ ਦੀ ਪਾਰਿਭਾਸ਼ਕ ਸ਼ਬਦਾਵਲੀ (Terminology) ਵਿਚ ਕਿਵੇਂ ਪਰਗਟ ਹੋਣਗੇ ? ਗੁਰਮਤਿ ਦੀ ਪਾਰਿਭਾਸ਼ਕ ਸ਼ਬਦਾਵਾਲੀ ਦੀ ਆਪਣੀ ਟਰਮਨੋਲਜੀ ਹੈ। ੴ ਇਹ ਆਪਣੇ ਆਪ ਵਿਚ ਇਕ ਸੰਪੂਰਨ ਲਫ਼ਜ਼ ਹੈ। ਇਸ ਨੂੰ ਜਦ ਤਿੰਨ ਭਾਗਾ ਵਿਚ ਭਾਸ਼ਾ ਵਿਗਿਆਨ ਦੀਆਂ ਧੱਜੀਆਂ ਉੜਾ ਕੇ ਮੁਕਤੇ ਸ਼ਬਦ ਦਾ ਵੀ ਛੰਦੀ ਵਿਛੇਦ ਕਰ ਕੇ ਇਸ ਨੂੰ ੧, ਫਿਰ ਓ, ਅਤੇ ਉਪਰੰਤ ੑ, ਵਿਚ ਬਦਲ ਕੇ ਇਸ ਦੇ ਅਰਥ ਕੀਤੇ ਜਾਂਦੇ ਹਨ ਤਾਂ ਉਸੇ ਵਕਤ ਹੀ "ਗੁਰਮਤਿ" ਦਾ ਵਿਨਾਸ਼ ਅਤੇ 'ਮਨਮਤਿ' ਦਾ ਵਿਕਾਸ ਸ਼ੁਰੂ ਹੋ ਜਾਂਦਾ ਹੈ। "ਗੁਰਮੁਖੀ" ਨੂੰ 'ਪੰਜਾਬੀ' ਕਹਿਣਾਂ ਅਤੇ "ਗੁਰਮਤਿ" ਦੀ ਥਾਂਅ ਤੇ 'ਪੰਜਾਬੀਅਤ' ਨੂੰ ਲਿਆ ਕੇ ਸਥਾਪਤ ਕਰਨਾ ਸਿੱਖੀ ਦੀ ਜੜ੍ਹ ਵਿੱਚ ਤੇਜ਼ਾਬ ਪਾਉਣਾ ਹੈ। ਗੁਰਮੁਖੀ ਨੂੰ ਮੈਂ ਪੰਜਾਬੀ ਕਹਿਣ ਅਤੇ ਅਪਨਾਉਣ ਨੂੰ ਰੱਦ ਕਰਦਾ ਹਾਂ ਤੇ 'ਪੰਜਾਬੀ' ਨੂੰ ਹੀ "ਗੁਰਮੁਖੀ" ਕਹਿਣ ਅਤੇ ਅਪਨਾਉਣ ਦਾ ਅਰੰਭ ਨਹੀਂ ਕਰਦਾ, ਸਗੋਂ ਇਸ ਦੀ ਪੁਨਰਸਥਾਪਤੀ ਕਰਦਾ ਹਾਂ ਕਿਉਂਕੀ ਗੁਰਮੁਖੀ ਦਾ ਆਰੰਭ ਤਾਂ ਗੁਰੂ ਸਾਹਿਬਾਨ ਆਪ ਖੁਦ ਕਰਕੇ ਗਏ ਹਨ। ਗੁਰਮੁਖੀ ਨੂੰ ਵਿਪਰੀਤ ਬੁੱਧੀ ਧਾਰੀ ਮਨਮਤੀ ਵਿਅਕਤੀਆਂ ਅਤੇ ਸਿਆਸਤਦਾਨਾਂ ਨੇ 'ਪੰਜਾਬੀ' ਬਣਾਂ ਕੇ ਸਿੱਖੀ ਦਾ, ਗੁਰਮਤਿ ਸਭਿਆਚਾਤਰ ਦਾ, "ਗੁਰਮੁਖ" ਸੰਕਲਪ ਦਾ ਅੰਤ ਕਰਕੇ ਗੁਰੂ ਨਾਨਕ ਦੇ ਵਿਹੜ੍ਹੇ ਵਿੱਚ 'ਪੰਜਾਬੀ' ਲਿਆ ਖੜਾ ਕੀਤਾ ਹੈ। ਇਹ ਪੰਜਾਬੀ ਅਤੇ ਪੰਜਾਬੀਅਤ ਸਿੱਖੀ ਦਾ ਸੰਪੂਰਨ ਅਤੇ ਅੰਤਿਮ ਤੌਰ ਤੇ ਨਿਸ਼ੇਧ, ਨਿਖੇਦ, ਨਿਰੋਧ ਅਤੇ ਭਰੂਣ ਹੱਤਿਆ ਕਰਦੀ ਹੈ। ਇਹ ਸਿੱਖ ਦੇ ਮੂਲ ਸਿਧਾਂਤ ਨੂੰ ਕੇਸਾਧਾਰੀ ਜਨਣ ਅਤੇ ਜੰਮਣ ਕ੍ਰਿਆ ਦੇ ਉਲਟ ਖੜਾ ਕਰਕੇ ਉਸ ਨੂੰ 'ਮੋਨਾ' ਅਰਥਾਤ 'ਪੰਜਾਬੀ' ਬਨਾਉਣ ਵੱਲ ਪ੍ਰੇਰਿਤ ਕਰਦੀ ਹੈ। ਪੰਜਾਬੀ ਅਤੇ ਪੰਜਾਬੀਅਤ ਦਾ





ਅੱਜ ਦਾ ਭਾਸ਼ਾਈ ਉਲਟਾ ਚੱਕਰ ਕੱਲ ਨੂੰ ਸਿੱਕ ਕੌਮ ਅਤੇ ਕੌਮੀਅਤਾ ਤੋਂ ਬਾਅਦ ਨਾਨਕਸ਼ਾਹੀ ਖ਼ਾਲਸੇ ਦੀ ਰਾਸ਼ਟ੍ਰੀਅਤਾ ਦਾ ਰਕੀਬ ਬਣ ਕੇ ਕੌਮ ਦੇ ਤੌਰ ਤੇ ਖੜੀ ਕੀਤੀ ਜਾਵੇਗੀ। ਇਹ ਪੰਜਾਬੀ ਅਤੇ ਪੰਜਾਬੀਅਤ ਅੱਜ ਸਿੱਖ ਧਰਮ ਅਨੁਸਾਰ ਸਿੱਖ ਨੂੰ ਬੱਜਰ ਕੁਰਹਿਤੀਆ ਬਨਾਉਣ ਦਾ ਸੰਸਥਾਪਰਕ, ਵਿਦਿਅਕ ਅਤੇ ਸਰਕਾਰੀ ਪ੍ਰਬੰਧਕਾਂ ਰਾਹੀ ਨਿਯੋਜਨ ਅਤੇ ਨੀਤੀ ਧਾਰਕ ਪ੍ਰਸ਼ਾਸ਼ਨਿਕ ਆਰੰਭ ਕੀਤਾ ਗਿਆ ਹੈ। ਇੰਜ ਸਿੱਖ ਧਰਮ ਤੋਂ ਉਨ੍ਹਾਂ ਬੇਮੁਖਾਂ ਨੂੰ ਜਿਹੜੇ ਸਿੱਖ ਘਰਾਣੇ ਵਿੱਚ ਹੀ ਜੰਮ ਪਲ ਕੇ ਸਿੱਖੀ ਤੋਂ ਥਿੜਕਦੇ ਹਨ, ਉਹ ਹਮੇਸ਼ਾਂ ਥਿੜਕੇ ਰਹਿਣ ਅਤੇ ਸ਼ਰਮ ਮਹਿਸੂਸ ਨਾ ਕਰਨ ਹਿਤ ਇਕ 'ਛਤਰ' ਅਰਥਾਤ ਅੰਬਰੇਲਾ ਦੇਣ ਦਾ ਸਰਕਾਰੀ ਅਮਲ ਹੈ। ਜੋ ਸਿੱਖੀ ਨਾਲ ਵਿਸਾਹਘਾਤ ਹੀ ਨਹੀਂ ਸਗੋਂ ਸਿੱਖ ਰਾਹੀਂ ਹੀ ਸਿੱਖੀ ਦਾ ਬੀਜ ਨਾਸ਼ ਕਰਨ ਦਾ ਇਕ ਸੋਚਿਆ ਸਮਝਿਆ ਅਤੇ ਗੁਪਤ ਰੂਪ ਵਿੱਚ ਸਾਜਸ਼ੀ ਅਜੈਂਡਾਂ ਹੈ ਜੋ ਮੈਂ ਹੁਣ ਪਰਤੱਖ ਕਰ ਰਿਹਾਂ ਹਾਂ। ਮੈਂ ਇਸ ਨੂੰ "ਗੁਰਮਤਿ" ਦੇ ਸੰਕਲਪ ਦੀ ਭਾਸ਼ਾ "ਗੁਰਮੁਖੀ" ਰਾਹੀਂ ਰੱਦ, ਨਿਰਸਤ ਅਤੇ 'ਸਵਾਹ' ਕਰਦਾ ਹਾਂ।

"ਗੁਰਮਤਿ" ਦਾ ਏਕੇ ਦਾ ਸਿਧਾਂਤ ਤੋੜ ਕੇ ਹੀ ਇਹ ਫ਼ਾਨੀ ਵਿਦਿਆ ਗੁਰਮਤਿ ਵਿਚ ਆਪਣੀ ਅਵਿਦਿਆ ਨੂੰ ਗਿਆਨ ਅਤੇ ਬੁੱਧੀ ਦਾ ਵਿਕਾਸ ਦਰਸਾਉਣ ਲਈ ਹੀ "ਸਿੱਖ" ਨੂੰ ਜਿਵੇਂ 'ਪੰਜਾਬੀ' ਅਤੇ 'ਸ਼ਿਸ਼' ਬਣਾ ਕੇ ਸਤਿਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਜੀ ਪਾਤਸ਼ਾਹ ਦਾ ਮੁਕੰਮਲ ਨਿਸ਼ੇਧ, ਨਿਰੋਧ, ਵਿਰੋਧ ਕਰ ਕੇ ਨਾਮ "ਨਾਨਕ" ਨੂੰ ਵੀ ਅਨਮਤੀਆਂ ਦੇ ਪ੍ਰਭਾਵ ਅਧੀਨ, ਬੁੱਧੀ ਵਿਕਾਸ ਦੇ ਸ਼ਾਬਦਿਕ ਅੱਖਰੀ ਗਿਆਨੀ ਅਖਵਾ ਕੇ ਇਹ ਅਖੌਤੀ ਅਬੁੱਧੀਜੀਵੀ 'ਦੇਵ' ਬਣਾ ਕੇ "ਨਾਨਕਦੇਵ" ਸਾਬਤ ਕਰੀ ਜਾ ਰਹੇ ਹਨ। ਜਦ ਕਿ "ਨਾਨਕ" ਰੂਪ ਵਿਚ ਹੀ ਗੁਰੂ ਨਾਨਕ ਸਾਹਿਬ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਵਿਕਾਰਿਆ ਗਿਆ ਹੈ ਅਤੇ ਨਾਉਵਾਚੀ "ਨਾਨਕ" ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 4446 ਵਾਰ ਆਇਆ ਹੈ। "ਨਾਨਕੁ" 531 ਵਾਰ ਆਇਆ ਹੈ। "ਨਾਨਕਿ" 23 ਵਾਰ, "ਨਾਨਕਹ" "ਨਾਨਕੈ" "ਨਾਨਕੋ" ਸਿਰਫ 1-1 ਵਾਰ । "ਨਾਨਕਾ" 127 ਵਾਰ ਆਇਆ ਹੈ। ਪਰ ਅਨਮਤੀ ਅਤੇ ਗੁਰਮਤਿ ਤੋਂ ਸੱਖਣੀ ਰੀਤ ਰਾਹੀਂ ਅਸੀ "ਨਾਨਕ" ਦੀ ਥਾਂ ਇਸ ਨੂੰ "ਨਾਨਕਦੇਵ" ਹੀ ਬਨਾਉਣਾਂ ਚਾਹੁੰਦੇ ਹਾਂ ਤਾਂ ਜੋ ਸਿੱਖੀ ਦੀ ਬੁੱਤਸਾਜੀ ਕੀਤੀ ਜਾ ਸਕੇ ਗੁਰਮਤਿ ਦਾ ਪੰਜਾਬੀਕਰਨ ਤੋਂ ਹਿੰਦੂਕਰਨ। ਇਸ ਪਰਿਪਾਟੀ ਦਾ ਤਿਆਗ ਕਰਕੇ ਗੁਰਮਤਿ ਦੀ (Terminology) ਸ਼ਬਦਾਵਲੀ ਦੇ ਸੰਕਲਪੀ ਅਰਥਾਂ ਅਧੀਨ ਅਰਥਾਤ ਬਿਬੇਕ ਬੁਧ-ਮਤਿ ਰਾਹੀਂ ਪਾਰਿਭਾਸ਼ਕ ਸ਼ਬਦਾਵਲੀ ਦੇ ਗੁਰਮਤਿ ਮੁਹਾਵਰੇ ਦੀ ਹੀ ਲੋੜ ਹੈ। ਮੈਂ ਸਪਸ਼ਟ ਕਰਕੇ ਤੁਰਨਾਂ ਚਾਹੁੰਦਾ ਹਾਂ ਕਿ ਅਸੀ 'ਨਾਨਕਦੇਵ' ਦੇ ਬੋਧਿਕ ਵਿਕਾਸ ਵਿਚ ਸਾਹਿਬੇ ਕਮਾਲ ਅਕਾਲ ਰੂਪ ਗੁਰੂ "ਨਾਨਕ" ਜੀ ਨੂੰ ਅਤੇ ਉਨ੍ਹਾਂ ਦੇ ਸ਼ਬਦ ਗੁਰੂ ਦੇ ਸਿਧਾਂਤ ਅਤੇ ਮਤ ਨੂੰ ਨਹੀਂ ਸਮਝ ਸਕੱਦੇ। ਕਿਉਂਕੀ 'ਦੇਵ' ਸ਼ਬਦ ਦਾ ਭਾਰਤੀਅਤਾ ਦੇ ਪੱਖ ਵਿਚ ਭਾਵਾਰਥ ਮੂਰਤੀ ਰੂਪ ਵਿਚ ਸਥਾਪਤ ਕੀਤੇ ਗਏ 'ਦੇਵਤੇ' ਤੋਂ ਹੀ ਲਿਆ ਜਾਂਦਾ ਹੈ। ਇੰਜ ਇਹ ਗੁਰੂ ਨਾਨਕ

ਸਾਹਿਬ ਜੀ ਨੂੰ ਅਤੇ ਹੋਰ ਗੁਰੂ ਸਾਹਿਬਾਨਾਂ ਨੂੰ ਵੀ ਪੱਥਰ ਦੀ ਮੂਰਤੀ ਰੂਪ ਵਿਚ ਹੀ ਸਥਾਪਤ ਕਰ ਪੂਜਨੀਕ ਬਨਾਉਣ ਦੀ ਪ੍ਰਤੀਨਿਧਤਾ ਕਰਦਾ ਹੈ। ਜੋ "ਗੁਰਮਤਿ" ਵਿਚ ਪਰਵਾਨ ਨਹੀਂ ਹੈ। ਸਿੱਖ ਧਰਮ ਵਿਚ ਅਜਿਹੀ ਸੋਚ ਰੱਖਣ ਵਾਲੇ ਨੂੰ 'ਪਸ਼ੂ ਬਿਰਤੀ ਵਾਲਾ' ਕਿਹਾ ਗਿਆ ਹੈ -"ਕਾਹੂ ਲੈ ਪਾਹਨ ਪੂਜ ਧਰਯੋ ਸਿਰ ਕਾਹੂ ਲੈ ਲਿੰਗੁ ਗਰੇ ਲਟਕਾਇਓ ॥ ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸੁ ਨਿਵਾਇਓ ॥ ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ ॥ ਕੂਰ ਕ੍ਰਿਆ ਉਰਝਿਓ ਸਭਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥10॥" ਇਸੇ ਲਈ ਮੈਂ ਆਪਣੇ ਜਵਾਬ ਵਿਚ ਮਦ ਇਕ ਦੇ ਅਨੁਰੋਧ ਵੇਰਵੇ ਦੇ ਵਿਸਤਾਰ ਵਿਚ ਸਪਸ਼ਟ ਕੀਤਾ ਹੈ ਕਿ ਗੁਰੂ ਸਾਹਿਬ ਦਾ ਸਿੱਖ 'ਸ਼ਿਸ਼' ਜਾਂ 'ਹਮੇਸ਼ਾ ਸਿੱਖਣ ਵਾਲਾ ਨਹੀਂ ਹੈ'। ਇਸੇ ਲਈ ਇਸੇ ਅਨੁਰੋਧ ਵਿਚ ਪਰਮਾਣਿਤ ਕੀਤਾ ਹੈ ਕਿ 'ਸਿੰਘ' ਵੀ 'ਸ਼ੇਰ' ਨਹੀਂ ਹੈ। ਕਿਉਂਕੀ ਜੇ ਇਹ ਭਾਵਾਰਥ ਅਨਮਤੀ ਧਰਮਾਂ ਦੇ ਅਰਥ-ਗ੍ਰਹਿਣ ਕਰਕੇ ਤੁਰਿਆ ਜਾਂਦਾ ਹੈ ਤਾਂ ਫਿਰ ਸਿੱਖ ਤਾਂ ਇਕ ਅਜਿਹਾ ਮਨੁੱਖ ਹੋ ਗਿਆ ਜੋ ਪੂਰੀ ਉਮਰ ਪੂਰੇ ਗੁਰੂ ਦੇ ਲੜ ਲੱਗ ਕੇ ਵੀ ਮਨੁੱਖ ਨਾਹ ਬਣ ਸਕਿਆ ? ਉਹ ਤਾਂ ਫਿਰ ਜਾਂ ਤਾਂ ਲਾਈਲੱਗ ਹੋ ਗਿਆ ਜਾਂ ਮੰਦਬੁੱਧੀ ਵਿਅਕਤੀ ਜੋ ਕੁਝ ਸਮਝ ਹੀ ਨਹੀਂ ਪਾਉਂਦਾ। ਹੋਰ ਜੇ ਸਿੰਘ ਦਾ ਅਰਥ ਤੇ ਤਾਤਪਰ ਸ਼ੇਰ ਲੈ ਲਿਆ ਜਾਂਦਾ ਹੈ ਤਾਂ ਇਸ ਦਾ ਸਿੱਧਾ ਅਰਥ ਹੈ ਕਿ ਮਨੁੱਖ ਨੂੰ, ਮਨੁੱਖਾਂ ਜੂਨੀ ਤੋਂ ਇੰਜ ਤਾਂ ਗੁਰੂ ਪਰੰਪਰਾਂ ਨੇਂ ਜਾਨਵਰ ਜੂਨੀ ਵਿਚ ਪਾ ਦਿੱਤਾ । ਤੇ ਫਿਰ ਤਾਂ ਬੜਾ ਵੱਡਾ ਅਨਿਆਂ ਹੋਇਆ ? ਧਰਮ ਕਾਹਦਾ ਤੇ ਪੰਥ-ਖ਼ਾਲਸਾ ਕਾਹਦਾ ਕਿਉਂਕੀ 'ਸਿੰਘ' ਦਾ ਅਰਥ ਤਾਂ 'ਸ਼ੇਰ' ਹੀ ਸਵੀਕਾਰ, ਮੰਨ, ਅਤੇ ਨਿਰਧਾਰਿਤ ਕਰ ਕੇ ਤੁਰਿਆ ਜਾ ਰਿਹਾ ਹੈ। ਮੇਰੇ ਕੇਸ ਦੀ ਮਦ ਇਕ ਵਿਚ ਅਨੁਰੋਧ ਵਿਸਤਾਰ ਦੀ ਸੁਰ "ਗੁਰਮਤਿ" ਸ਼ਬਾਦਰਥ ਦੀ ਮੌਲਿਕਤਾ ਨਾਲ ਇਸੇ ਲਈ ਸਬੰਧਤ ਕੀਤੀ ਗਈ ਹੈ। ਇਸੇ ਲਈ ਮੈਂ ਇਸ ਦੇ ਅੰਗ੍ਰੇਜੀ ਉਲਥੇ ਨਾਲ ਕਦੇ ਵੀ ਸਹਿਮਤ ਨਹੀਂ ਹੋ ਸੱਕਦਾ। ਮੈਂ 'ਗੁਰਮੁਖੀ' ਦੇ ਆਪਣੇ ਜਵਾਬ ਨਾਲ ਹੀ ਅੰਤਿਮ ਤੋਰ ਤੇ ਖੜਾ ਹਾਂ ਅਤੇ ਉਨ੍ਹਾਂ ਨੂੰ ਪੜ੍ਹ ਲਏ ਜਾਣ ਦੀ ਸਨਿਮਰ ਬੇਨਤੀ ਕਰਦਾ ਹਾਂ।

3. "ਸਿਰਗੁੰਮ" ਸ਼ਬਦ ਜਿਸ ਦਾ ਕਿ 'ਇਸ ਕੇਸ ਵਿਚ ਮੂਲ ਤੱਤ ਅਧਾਰੀ ਨਿਰਣਾਇਕ ਸਬੰਧ ਹੀ ਨਹੀਂ ਸਗੋਂ ਪੂਰੇ ਕੇਸ ਦਾ ਦਾਰੋਮਦਾਰ ਹੀ ਇਸੇ ਇਕ ਲਫਜ਼ ਤੇ ਖੜਾ ਹੈ। ਇਹ ਸ਼ਬਦ ਦੁਨੀਆਂ ਦੀ ਹੋਰ ਕਿਸੇ ਵੀ ਭਾਸ਼ਾਈ ਸ਼ਬਦਕੋਸ਼ੀ ਵਿਆਖਿਆ ਵਿਚ ਨਹੀਂ ਹੈ। ਨਾਹ ਹੀ ਇਸ ਦੀ ਕਿਸੇ ਵੀ ਹੋਰ ਭਾਸ਼ਾਵਾਂ ਵਿਚ Terminology ਪਰਿਭਾਸ਼ਕ ਸ਼ਬਦਾਵਲੀ ਹੀ ਵਿਦਮਾਨ ਹੈ। ਇਸ ਲਈ ਮੇਰੇ ਜਵਾਬ ਦੇ ਨਾਲ ਸਬੰਧਤ ਇਨ੍ਹਾਂ ਲਫ਼ਜਾਂ ਦੇ ਅਰਥ ਸਿਰਫ ਤੇ ਸਿਰਫ ਗੁਰਮਤਿ ਪ੍ਰਥਾਏ ਹੀ ਲਏ ਜਾਣੇ ਚਾਹੀਦੇ ਹਨ ਕਿਉਂਕੀ ਇਹ 'ਗੁਰਮਤਿ' ਭਾਸ਼ਾ ਗੁਰਮੁਖੀ ਦਾ ਸ਼ਬਦ ਹੈ। "ਸਿਰਗੁੰਮ" ਸ਼ਬਦ, ਜਿਸ ਦਾ ਸਭ ਤੋਂ ਪਹਿਲਾਂ ਇਸਤੇਮਾਲ ਸਾਹਿਬ ਸ੍ਰੀ ਗੁਰੂ ਨਾਨਕ ਜੀ ਨੇ ਮੱਕੇ ਦੀ ਗੋਸਟ ਦੇ ਸਮੇਂ ਇਜ਼ਾਦ ਕੀਤਾ। ਜਿਸ ਲੋੜ ਲਈ ਭਾਸ਼ਾ ਵਿਚ ਇਸ ਸ਼ਬਦ ਦਾ ਜਨਮ ਹੋਇਆ,





ਸਿਰਫ ਤੇ ਕੇਵਲ ਉਸੇ ਅਰਥ ਵਿਚ ਹੀ ਇਸ ਦੇ ਭਾਵਾਰਥ ਹੋ ਸੱਕਦੇ ਹਨ। ਕਿਸੇ ਦੂਜੇ ਦੇ ਰੂਪ ਵਿਚ ਨਹੀਂ ਜਿਵੇਂ ਕਿ 'ਸਹਿਜਧਾਰੀ' ਸ਼ਬਦ ਦੇ ਰੂਪ ਵਿਚ ਸਿੱਖੀ ਨਾਲ, ਗੁਰਮਤਿ ਨਾਲ, ਸਿੱਖ ਕੌਮੀਅਤਾ ਨਾਲ ਸਰਾਸਰ ਅਨਿਆਂ ਅਤੇ ਧੱਕਾ ਕੀਤਾ ਜਾ ਰਿਹਾ ਹੈ। ਇਸ ਦਾ ਹੀ ਸਿੱਧਾ ਸਬੰਧ ਮੇਰੇ ਜਵਾਬ ਦੇ ਅਨੁਰੋਧ ਨੰ 2 ਦੇ ਵਿਸਤਾਰ ਵਿਚ ਹੈ। ਜਿਸ ਰਾਹੀਂ ਇਹ ਸਾਬਤ ਹੁੰਦਾ ਹੈ ਕਿ ਕੇਸ ਕਤਲ ਕਰਾ ਦੇਣ ਤੋਂ ਬਾਅਦ, ਸਿੱਖ ਘਰਾਣੇ ਵਿਚ ਜੰਮਿਆਂ ਬੱਚਾ ਵੀ ਸਿੱਖ ਕਿਉਂ ਨਹੀਂ ਰਹਿੰਦਾ ਅਤੇ ਉਸ ਦੀ ਮਨੁੱਖੀ ਸਮਾਜ ਵਿਚ ਕਿਹੜੀ ਪਹਿਚਾਨ ਬਣ ਜਾਂਦੀ ਹੈ ਨੂੰ ਪਰਮਾਣਿਤ ਕੀਤਾ ਗਿਆ ਹੈ।

4. 'ਸਹਿਜਧਾਰੀ' ਸ਼ਬਦ ਜਿਹੜਾ ਕਿ ਅਦਾਲਤ ਵਿਚ ਵਿਸ਼ੇਸ਼ ਤੌਰ ਤੇ ਵਿਚਾਰਅਧੀਨ ਹੈ ਬਾਰੇ ਵੀ ਮੈਂ ਸਪਸ਼ਟ ਤੌਰ ਤੇ ਆਪਣੇ ਜਵਾਬ ਦੀ ਮਦ ਨੰ. 6 ਦੇ ਅਨੁਰੋਧ ਵਿਸਤਾਰ ਵਿਚ ਸਪਸ਼ਟ ਉਲੇਖ ਕਰ ਕੇ ਇਹ ਪਰਮਾਣਿਤ ਕੀਤਾ ਹੈ ਕਿ ਇਹ ਸ਼ਬਦ ਗੁਰਮਤਿ ਵਿਚ ਕੋਈ ਹੋਂਦ ਨਹੀਂ ਰੱਖਦਾ। ਮੈਂ ਵਿਸ਼ੇਸ਼ ਤੌਰ ਤੇ ਫਿਰ ਜਿਕਰ ਕਰ ਰਿਹਾਂ ਹਾਂ ਕਿ ਇਹ 'ਸਹਿਜਧਾਰੀ' ਸ਼ਬਦ "ਗੁਰਮਤਿ" ਵਿਚ ਕੋਈ ਹੋਂਦ ਨਹੀਂ ਰੱਖਦਾ ਕਿਉਂਕੀ ਪੂਰੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 1430 ਅੰਕਾਂ ਵਿਚ ਇਕ ਵਾਰ ਵੀ ਸ਼ਬਦ 'ਸਹਿਜਧਾਰੀ' ਨਹੀਂ ਆਇਆ ਹੈ। ਇੱਥੇ ਅਦਾਲਤ ਦੇ ਇਹ ਵੀ ਧਿਆਨ ਦੇਣ ਦੀ ਖ਼ਾਸ ਆਵਸ਼ਕ ਅਤੇ ਸ਼੍ਰੋਮਣੀ ਲੋੜ ਹੈ ਕਿ ਪੂਰੀ ਪੰਥਕ ਸਿੱਖ ਰਹਿਤ ਮਰਿਆਦਾ ਵਿਚ ਵੀ ਇਹ ਸ਼ਬਦ 'ਸਹਿਜਧਾਰੀ' ਇਕ ਵਾਰ ਵੀ ਨਹੀਂ ਆਇਆ ਹੈ। ਤਾਂ ਫਿਰ ਧੱਕੇ ਨਾਲ ਹੀ ਸਿੱਖ ਨੂੰ ਸਹਿਜਧਾਰੀ ਕਿਉਂ ਸਥਾਪਤ ਕੀਤਾ ਜਾ ਰਿਹਾ ਹੈ। ਇਹ ਸੰਸਕ੍ਰਿਤ, ਦੇਵਨਾਗਰੀ ਦੀ (Terminology) ਯੰਤ੍ਰੀਕਿਰਤ ਸ਼ਬਦਾਵਲੀ ਦਾ ਪਾਰਿਭਾਸਕ ਸ਼ਬਦ ਹੈ। ਜਿਸ ਦੀ ਪ੍ਰੀਭਾਸ਼ਾ ਅਤੇ ਅਰਥ ਵੀ ਆਰਿਯਨ ਵਿਸ਼ਵਾਸ ਦੀ ਧਾਰਮਿਕ ਉਪਾਸਨਾਂ ਦੇ ਢੰਗ ਨੂੰ ਵਿਲੁਪਤ ਕਰਕੇ ਬ੍ਰਹਿਮਣੀਕਰ ਰੀਤੀ-ਸੰਸਕਾਰੀ ਪਰਿਵਰਤਨੀ ਸਰੂਪ ਵਿਚ ਕੀਤੇ ਅਤੇ ਲਿੱਤੇ ਜਾਂਦੇ ਹਨ। "ਗੁਰਮਤਿ" ਇਸ 'ਸਹਿਜਧਾਰੀ' ਦੀ 'ਮਨਮਤਿ' ਨੂੰ ਸਵਿਕਾਰ ਤਾਂ ਕੀ ਆਪਣੇ ਸ਼ਬਦ ਕੋਸ਼ ਦਾ ਹਿੱਸਾ ਤਕ ਨਹੀਂ ਮੰਨਦੀ ਤੇ ਨਾਹ ਹੀ ਬਣਾਉਂਦੀ ਹੈ। ਕਿਸੇ ਐਕਟ ਰਾਹੀਂ ਜਾਂ ਕਾਨੂੰਨ ਰਾਹੀਂ ਕਿਸੇ ਵੀ ਦੇਸ਼ ਨੂੰ ਕਿਸੇ ਵੀ ਧਰਮ ਵਿਚ ਕੁਰੀਤੀਆਂ ਪੈਦਾ ਕਰਨ ਦਾ ਮੁੱਢ ਤੋਂ ਹੀ ਕੋਈ ਅਧਿਕਾਰ ਨਹੀਂ ਹੈ। ਕਾਨੂੰਨ ਨਾਇੰਸਾਫੀ ਕਰਨ ਲਈ ਨਹੀਂ ਬਣਾਇਆ ਸਗੋਂ ਨਾਇੰਸਾਫੀਆਂ ਨੂੰ ਰੋਕਣ ਲਈ ਬਣਾਇਆ ਗਿਆ ਹੈ। ਧੱਕੇ ਨਾਲ, ਰਾਜ ਸ਼ਾਸਨ ਦੀ ਦੁਰਵਰਤੋਂ ਨਾਲ, ਨਿਰੰਕੁਸ਼ ਬਾਲਾਦਸਤੀ ਰਾਹੀਂ ਸੱਤਾ ਦੇ ਦੁਰਉਪਯੋਗ ਰਾਹੀਂ ਇਸ ਦਾ ਅਪਰਾਧੀਕਰਨ ਕਰ ਕੇ ਕੋਈ ਵੀ ਪ੍ਰਬਧਕੀ ਤੇ ਪ੍ਰਸ਼ਾਸ਼ਕੀ ਅਥਵਾ ਨਿਯਾਇਕ ਤੰਤਰ 'ਸਹਿਜਧਾਰੀ' ਨੂੰ ਸਿੱਖੀ ਦਾ ਹਿੱਸਾ ਨਹੀਂ ਬਣਾ ਸੱਕਦਾ। ਜੇ ਇੰਜ ਕੀਤਾ ਜਾਦਾ ਹੈ ਤਾਂ ਇਹ ਕਾਨੂੰਨ ਦੇ ਰਾਜ ਦਾ ਸਿੱਧਾ-ਸਿੱਧਾ ਉਲੰਘਨ ਹੈ ਅਤੇ ਕਿਸੇ ਵੀ ਧਰਮ ਵਿਸ਼ੇਸ਼ ਦੇ ਅਨੁਯਾਈਆਂ ਦੇ ਮੌਲਿਕ ਅਤੇ ਕੁਦਰਤੀ ਹੱਕਾਂ ਨਾਲ ਖਿਲਵਾੜ ਹੈ। ਜਿਸ ਨੂੰ ਭਾਰਤੀ ਸੰਵੀਧਾਨ ਵੀ ਮਾਨਤਾ ਨਹੀਂ ਦਿੰਦਾ ਹੈ। ਇਸ ਲਈ ਸਮਾਜ ਦੇ ਹਰ ਵਰਗ ਨੂੰ, ਹਰ ਸੰਸਥਾਨ ਅਤੇ ਸੱਤਾ ਸ੍ਰੋਤਾਂ ਨੂੰ

ਅਸੰਵਿਧਾਨਕ ਕੰਮ ਕਰਨ ਤੋਂ ਆਪਣੇ ਆਪ ਨੂੰ ਰੋਕਣਾ ਚਾਹੀਦਾ ਹੈ। ਧਰਮ ਵਿਚ ਕੋਈ ਸੁਧਾਰਵਾਦੀ ਦ੍ਰਿਸ਼ਟੀਕੋਣ ਤਾਂ ਸਵਿਕਾਰ ਹੁੰਦਾ ਹੈ ਪਰ ਧਰਮ ਵਿਚ ਕੁਰੀਤਿਆਂ ਸਥਾਪਤ ਕਰਨ ਵਾਲੀ ਪ੍ਰਣਾਲੀ ਮੁੱਢ ਤੋਂ ਹੀ ਅਸਵਿਕਾਰਯੋਗ ਹੈ ਅਤੇ ਰਹੇਗੀ। ਇਸ ਲਈ 'ਸਹਿਜਧਾਰੀ' ਲਫ਼ਜ ਨੂੰ ਖਤਮ ਕੀਤਾ ਜਾਵੇ। ਪਰਮਾਣਿਤ ਕਰਨ ਲਈ ਮੈਂ ਆਪਣੇ ਜਵਾਬ ਵਿਚ "ਅੰਤਿਕਾ-2" ਨੱਥੀ ਕੀਤਾ ਹੈ ਜਿਸ ਵਿਚ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਬਦ "ਸਹਜ" ਦੇ ਸਾਰੇ ਹੀ ਰੂਪਾਂ ਦੇ ਕੁਲ 998 ਅੰਕੜੇ, ਉਨ੍ਹਾਂ ਦੇ ਅਰਥਾਂ ਸਮੇਤ ਪੰਨਾਂ ਨੰ., ਸ਼ਬਦ ਨੰ. ਅਤੇ ਪੰਨੇ ਤੇ ਲਾਈਨ ਨੰ. ਤਕ ਅਦਾਲਤ ਦੀ ਸਹੂਲਤ ਲਈ ਦਿੱਤੇ ਗਏ ਹਨ। ਜੋ ਪਰਮਾਣਿਤ ਕਰਦੇ ਹਨ ਕਿ "ਸਹਜ" ਤੋਂ ਕੋਈ ਅਰਥ ਸਹਿਜਧਾਰੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਗੁਰਮਤਿ ਅਤੇ ਸ਼ਬਦ ਗੁਰੂ ਸਵਿਕਾਰ ਨਹੀਂ ਕਰਦਾ। ਇਸ ਲਈ ਜਿਹੜੇ ਵਿਚਾਰ ਇਸ ਅਦਾਲਤ ਵਿਚ ਗਿਆਨੀ ਹਰਿੰਦਰ ਸਿੰਘ ਅਲਵਰ, ਡਾ. ਗੁਰਦਰਸ਼ਨ ਸਿੰਘ ਢਿੱਲੋਂ, ਸ. ਗੁਰਤੇਜ ਸਿੰਘ, ਸ. ਰਾਜਿੰਦਰ ਸਿੰਘ ਖ਼ਾਲਸਾ ਪੰਚਾਇਤ ਅਤੇ ਪ੍ਰੋ ਲਾਲ ਸਿੰਘ; ਹੋਰ ਸਿੱਖ ਵਿਦਵਾਨ ਅਖਵਾਉਣ ਵਾਲੇ ਸੱਜਨਾਂ ਵਲੋਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਕੀਲ ਅਤੇ ਪ੍ਰਧਾਨ ਵਲੋਂ ਪੇਸ਼ ਆਪਣੇ ਪਹਿਲੇ ਅਤੇ ਦੂਜੇ ਹਲਫਨਾਮੇ ਵਿਚ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਅਤੇ ਇਸ ਕਮੇਟੀ ਦੇ ਵਿਦਵਾਨ ਵਕੀਲ ਸ੍ਰੀਮਾਨ ਫੂਲਕਾ ਅਤੇ ਉਸ ਤੋਂ ਬਾਅਦ ਸ੍ਰੀ ਕੇ ਟੀ ਐਸ ਤੁਲਸੀ ਵਲੋਂ, ਪੰਜਾਬ ਸਰਕਾਰ ਵਲੋਂ ਅਤੇ ਇਸ ਦੇ ਐਡਵੋਕੇਟ ਜਰਨਲ ਵਲੋਂ, ਹੋਰ ਵਕੀਲਾਂ ਵਲੋਂ ਜਾਂ ਪਟੀਸ਼ਨ ਕਰਤਾਵਾਂ ਵਲੋਂ ਦਿੱਤੇ ਗਏ ਹਨ ਉਹ ਸਾਰੇ ਹੀ, ਨਿਰਸਤ ਹੋ ਜਾਂਦੇ ਹਨ ਤੇ ਸਮਝੇ ਜਾਣੇ ਚਾਹੀਦੇ ਹਨ; ਕਿਉਂਕੀ ਅੰਤਿਮ ਅਥਾਰਟੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ ਅਤੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ, ਸਿੱਖ ਰਹਿਤ ਮਰਿਆਦਾ ਵਿਚ, "ਗੁਰਮਤਿ" ਦੀ ਪਾਰਿਭਾਸਕ ਸ਼ਬਦਾਵਲੀ ਸੰਕਲਪ ਅਤੇ ਸਿਧਾਂਤ ਵਿਚ, ਇੱਥੋ ਤੱਕ ਕਿ 'ਮੂਲ ਗੁਰਦੁਆਰਾ ਐਕਟ ਦੀ ਪਹਿਲੀ ਪਾਸ ਕੀਤੀ ਵਿਧਾਨਿਕ ਅਤੇ ਕਾਨੂੰਨੀ ਕਾਪੀ' ਵਿਚ 'ਸਹਿਜਧਾਰੀ' ਸ਼ਬਦ ਨਹੀਂ ਵਰਤਿਆ ਗਿਆ ਹੈ ਅਤੇ ਨਾਹ ਹੀ ਇਸ ਦੀ ਕੋਈ ਪ੍ਰੀਭਾਸ਼ਾ ਹੀ ਤੈਅ ਕੀਤੀ ਗਈ ਹੈ। ਮੈਂ ਹੈਰਾਨ ਹਾਂ ਕਿ ਇਸ ਨੁਕਤੇ ਵੱਲ ਉਪਰੋਕਤ ਸਭ ਦਾ ਅਤੇ ਇਸ ਅਦਾਲਤ ਦਾ ਧਿਆਨ ਕਿਉਂ ਨਹੀਂ ਗਿਆ ਅਤੇ ਸਿੱਖ ਸੰਸਥਾਵਾਂ, ਮਿਸ਼ਨਰੀ ਕਾਲਜ, ਖ਼ਾਲਸਾ ਕਾਲਜ਼ ਅਤੇ ਤਖ਼ਤਾਂ ਦੇ ਜੱਥੇਦਾਰ, ਟਕਸਾਲਾਂ-ਸੰਤ ਅਤੇ ਸਿੱਖ ਵਿਦਵਾਨ ਕੀ ਕਰਦੇ ਰਹੇ ਹਨ ਅਤੇ ਹੁਣ ਵੀ ਕੀ ਕਰ ਰਹੇ ਹਨ ? ਇਸ ਤੇ ਪੰਥ ਦੀ ਅਥਾਰਟੀ ਸਪਸ਼ਟੀਕਰਨ ਅਤੇ ਨਿਰਣੈ ਕਿਉਂ ਨਹੀਂ ਦੇ ਰਹੀ ? ਜਦ ਕਿ ਕਾਨੂੰਨੀ ਅਤੇ ਧਾਰਮਿਕ, ਸਿੱਖੀ ਰਹਿਤ ਮਰਿਆਦਕ ਅਥਾਰਟੀ ਇਸ ਸ਼ਬਦ ਨੂੰ ਸਮੁੱਚੇ ਰੂਪ ਵਿਚ ਹੀ ਰੱਦ ਕਰਦੀ ਹੈ।

ਮੈਂ ਅਦਾਲਤ ਦਾ ਇਸ ਵੱਲ ਵੀ ਖ਼ਾਸ ਧਿਆਨ ਦਿਵਾਉਣਾਂ ਚਾਹੁੰਦਾ ਹਾਂ ਕਿ ਮੂਲ ਗੁਰਦੁਆਰਾ ਐਕਟ ਵਿਚ ਜਿਸ ਰਾਹੀਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ





ਵਿਧਾਨਕ ਸੰਸਥਾ ਦੇ ਰੂਪ ਵਿਚ ਹੋਂਦ ਪ੍ਰਦਾਨ ਕੀਤੀ ਗਈ ਉਸ ਵਿਧਾਨ ਵਿਚ ਸ਼ਬਦ "ਪਤਿਤ" ਨੂੰ ਵੀ ਸ਼ਾਮਿਲ ਨਹੀਂ ਕੀਤਾ ਗਿਆ ਹੈ ਅਤੇ ਇਸੇ ਲਈ ਹੀ ਇਸ ਸ਼ਬਦ ਨੂੰ ਵੀ 'ਸਹਿਜਧਾਰੀ' ਸ਼ਬਦ ਨਾਲ ਕੋਈ ਵਿਆਖਿਆ ਅਤੇ ਪ੍ਰੀਭਾਸ਼ਾ ਨਹੀਂ ਦਿੱਤੀ ਗਈ ਹੈ।ਇਹ ਦੋਵੇਂ ਹੀ ਸ਼ਬਦ ਮੂਲ ਗੁਰਦੁਆਰਾ ਐਕਟ ਵਿੱਚ 'ਸਹਿਜਧਾਰ' ਅਤੇ 'ਪਤਿਤ' ਨਾ ਹੋਣ ਕਰਕੇ ਇਹ ਸ਼ਬਦ ਆਪਣੇ ਆਪ ਵਿੱਚ ਹੀ ਕਾਨੂੰਨ ਦੀਆਂ ਨਜ਼ਰਾ ਵਿੱਚ ਬ-ਹੁਕਮ ਕਾਨੂੰਨ ਹੀ ਅਵੈਧਾਨਿਕ ਹਨ। ਇਨ੍ਹਾਂ ਦੂਹਾਂ ਹੀ ਸ਼ਬਦਾ ਦੇ ਅਧਾਰ ਤੇ ਸਿੱਖ ਸੰਸਥਾਵਾਂ ਨੇਂ ਬਹੁਤ ਕੁਝ ਸਿੱਖ ਧਰਮ ਤੋਂ ਉਲਟ ਇਸ ਅਦਾਲਤ ਵਿਚ ਵਿਆਖਿਅਤ ਕੀਤਾ ਹੈ । ਇਸ ਲਈ ਮੈਂ ਪਰਮਾਣ ਦੇ ਕੇ ਇਹ ਸਭ ਧਾਰਨਾਵਾਂ ਜੋ ਸਿੱਖ ਧਰਮ ਦੇ ਸੰਕਲਪ ਅਤੇ ਸਿਧਾਂਤ ਨਾਲ ਮਨਮਤਿ ਕਰਕੇ ਜੋੜੀਆਂ ਗਈਆਂ ਹਨ; ਉਨ੍ਹਾਂ ਨੂੰ ਅੰਤਿਮ ਤੌਰ ਤੇ ਖਾਰਜ਼ ਕਰਦਾ ਹਾਂ ਅਤੇ ਵਿਧਾਨਿਕ ਅਧਾਰ ਤੇ ਰੱਦ ਕਰਦਾ ਹਾਂ। ਇਸੇ ਨਾਲ ਹੀ ਸਬੰਧਤ ਹੈ ਮੇਰੇ ਜਵਾਬ ਦੀ ਮਦ ਨੰ. 4, 5, 7 ਅਤੇ 8 ਵਿਚ ਅਨੁਰੋਧ ਵਿਸਤਾਰ ਜਿਸ ਤੇ ਗੁਰਮਤਿ ਪਾਰਿਭਾਸ਼ਤ ਸ਼ਬਦਾਵਲੀ ਅਤੇ ਮੁਹਾਵਰੇ ਦੀ ਗੁਰਮੁਖੀ ਭਾਸ਼ਾਈ ਤਕਨੀਕ Terminology ਵਿਚ ਹੀ ਵਿਚਾਰ ਹੋਣੀ ਚਾਹੀਦੀ ਹੈ। ਇਸ ਤੋਂ ਬਗੈਰ ਸਭ ਕੁਝ ਉਵੇਂ ਹੀ ਅਨਰਥ ਹੋ ਜਾਵੇਗਾ ਜਿਵੇਂ ਸਿੱਖ ਨੂੰ ਸ਼ਿਸ਼ ਬਣਾਂ ਕੇ ਅਤੇ ਸਿੰਘ ਨੂੰ ਸ਼ੇਰ ਬਣਾ ਕੇ ਕਰ ਦਿੱਤਾ ਗਿਆ ਹੈ।

5. ਜਿੱਥੋਂ ਤਕ "ਕੇਸਾਂ" ਦਾ ਸਬੰਧ ਹੈ ਤਾਂ ਇਹ ਪਰਮਾਣ ਲੱਭਣੇ ਕਿ ਮਨੁੱਖ ਲਈ ਕੇਸ ਰੱਖਣੇ ਕਿਉਂ ਲਾਜ਼ਮੀ ਹਨ ਆਪਣੇ ਆਪ ਵਿਚ ਹੀ ਆਦਿ ਸੱਚ ਹੋਂਦ ਤੋਂ ਮੁਨਕਰ ਹੋਣ ਵਾਲੀ ਕਲਪਨਾ ਅਧੀਨ ਛਲ ਮਤ-ਅਨਿਆਂ ਹੈ। ਗੁਰੂ ਗ੍ਰੰਥ ਸਾਹਿਬ ਜੀ ਅਤੇ ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸਮੁੱਚੀ ਮਨੁੱਖੀ ਸਭਿਅਤਾ ਦੀ ਹੋਂਦ "ਜੋ ਕਿਛ ਪਾਇਆ ਸੁ ਏਕਾ ਵਾਰ" "ਹੁਕਮੀ ਹੁਕਮ ਹੋਆ ਆਕਾਰ" "ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥ ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ ॥5॥" (ਸ੍ਰੀ ਗੁ ਗ੍ਰੰ ਸਾ ਜੀ ਅੰਕ ਨੰ. 63 ਪੰਕਤੀ ਨੰ. 4) ਅਤੇ "ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥ ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ"(ਸ੍ਰੀ ਗੁ ਗ੍ਰੰ ਸਾ ਜੀ ਅੰਕ ਨੰ. 659 ਪੰਕਤੀ ਨੰ. 6) ਦਾ "ਸ਼ਬਦ ਗੁਰੂ" ਸਿਧਾਂਤ ਹੈ ਕਿਉਂਕੀ "ਮਾਰੂ ਮਹਲਾ 1 ॥ ਮਾਤ ਪਿਤਾ ਸੰਜੋਗਿ ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ ॥ ਅੰਤਰਿ ਗਰਭ ਉਰਧਿ ਲਿਵ ਲਾਗੀ ਸੋ ਪ੍ਰਭੁ ਸਾਰੇ ਦਾਤਿ ਕਰੇ ॥1॥ ਸੰਸਾਰੁ ਭਵਜਲੁ ਕਿਉ ਤਰੈ ॥ ਗੁਰਮੁਖਿ ਨਾਮੁ ਨਿਰੰਜਨੁ ਪਾਈਐ ਅਫਰਿਓ ਭਾਰੁ ਅਫਾਰੁ ਟਰੈ ॥1॥ ਰਹਾਉ ॥ ਤੇ ਗੁਣ ਵਿਸਰਿ ਗਏ ਅਪਰਾਧੀ ਮੈ ਬਉਰਾ ਕਿਆ ਕਰਉ ਹਰੇ ॥ ਤੂ ਦਾਤਾ ਦਇਆਲੁ ਸਭੈ ਸਿਰਿ ਅਹਿਨਿਸਿ ਦਾਤਿ ਸਮਾਰਿ ਕਰੇ ॥2॥" ਸ੍ਰੀ ਗੁ ਗ੍ਰੰ ਸਾ ਜੀ ਅੰਕ ਨੰ. 1013 ਸ਼ਬਦ ਨੰ. 8 "ਮਾ ਕੀ ਰਕਤੁ ਪਿਤਾ ਬਿਦੁ ਧਾਰਾ ॥ ਮੂਰਤਿ ਸੂਰਤਿ ਕਰਿ ਆਪਾਰਾ ॥ ਜੋਤਿ ਦਾਤਿ ਜੇਤੀ ਸਭ ਤੇਰੀ ਤੂ ਕਰਤਾ ਸਭ ਠਾਈ ਹੇ ॥4॥"(ਸ੍ਰੀ ਗੁ ਗ੍ਰੰ ਸਾ ਜੀ ਅੰਕ ਨੰ. 1020) "ਬਿੰਦੁ ਰਕਤੁ ਮਿਲਿ ਪਿੰਡੁ ਸਰੀਆ ॥ ਪਉਣੁ ਪਾਣੀ ਅਗਨੀ ਮਿਲਿ ਜੀਆ ॥ ਆਪੇ ਚੋਜ ਕਰੇ ਰੰਗ ਮਹਲੀ ਹੋਰ ਮਾਇਆ

ਮੋਹ ਪਸਾਰਾ ਹੇ ॥4॥ ਗਰਭ ਕੁੰਡਲ ਮਹਿ ਉਰਧ ਧਿਆਨੀ ॥ ਆਪੇ ਜਾਣੈ ਅੰਤਰਜਾਮੀ ॥ ਸਾਸਿ ਸਾਸਿ ਸਚੁ ਨਾਮੁ ਸਮਾਲੇ ਅੰਤਰਿ ਉਦਰ ਮਝਾਰਾ ਹੇ ॥5॥"(ਸ੍ਰੀ ਗੁ ਗ੍ਰੰ ਸਾ ਜੀ ਅੰਕ ਨੰ. 1027 ) "ਰਕਤ ਕਿਰਮ ਮਹਿ ਨਹੀ ਸੰਘਾਰਿਆ ॥ ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ ਸਗਲ ਘਟਾ ਕਾ ਮਾਲਕਾ"(ਸ੍ਰੀ ਗੁ ਗ੍ਰੰ ਸਾ ਜੀ ਅੰਕ ਨੰ. 1020) ਇੰਜ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਨਕਸ਼ਾਹੀ ਸੱਭਿਅਤਾ ਦੇ ਅਕਾਲ ਸੱਭਿਆਚਾਰ ਵਿਚ ਗੁਰਮਤਿ ਦੇ ਬ੍ਰਹਿਮੰਡੀ ਜੀਵ-ਭੌਤਿਕ-ਰਸਾਇਨ-ਵਨਸਪਤੀ ਦੀ ਸਿਰਜਨਾਤਮਿਕਤਾ ਦੇ ਉਦਗਮ ਵਿਗਿਆਨ ਦੀ ਇਸ ਸਿਧਾਂਤਕ ਪ੍ਰਣਾਲੀ ਨੂੰ ਸਥਾਪਤ ਕਰਦੇ ਹੋਏ ਇਹ ਪਰਮਾਣਿਤ ਕਰਦੇ ਹਨ ਕਿ "ਆਪਨਿ ਆਪੁ ਆਪਹਿ ਉਪਾਇਓ"(ਸ੍ਰੀ ਗੁ ਗ੍ਰੰ ਸਾ ਜੀ ਅੰਕ ਨੰ.250) ਅਰਥਾਤ ਪ੍ਰਮਾਤਮਾਂ ਨੇਂ ਆਪਣੇ ਆਪ ਤੋਂ ਹੀ ਪੈਦਾ ਕੀਤਾ ਹੈ। ਜਿਸ ਲਈ ਰਜਾ ਨੀਅਤ ਕੀਤੀ ਕਿ "ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ" ਦਾ ਅਰਥ ਇੰਜ ਸਮਝਾਉਂਦੇ ਹਨ ਕਿ "ਸਫਲ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ (ਪੁੱਤਰ ਵਾਲਾ, ਔਲਾਦ ਵਾਲਾ) ਬਿਧਾਤਾ"(ਸ੍ਰੀ ਗੁ ਗ੍ਰੰ ਸਾ ਜੀ ਅੰਕ ਨੰ. 532) ਕਿ ਮਨੁੱਖ ਪੈਦਾ ਕਰਕੇ ਪਰਮਾਤਮਾਂ ਨੇਂ ਆਪਣੇ ਆਪ ਨੂੰ ਵੀ ਔਲਾਦ ਵਾਲਾ ਬਣਾ ਲਿਆ ਹੈ। ਜਿਸ ਦਾ ਸਿੱਧਾ ਅਰਥ ਹੈ ਕਿ ਮਨੁੱਖ ਨਸਲ ਅਕਾਲ ਪੁਰਖ ਦੀ ਅੰਸ ਅਤੇ ਬੰਸ ਹੈ। ਹੁਣ ਸਵਾਲ ਉਠਦਾ ਹੈ ਕਿ ਫਿਰ ਕੀ ਵਾਕੇ ਹੀ ਅਕਾਲ ਪੁਰਖ ਦਾ ਸਰੂਪ ਮਨੁੱਖ ਦੇ ਸਰੂਪ ਨਾਲ ਮੇਲ ਖਾਂਦਾ ਹੈ ? ਇਸ ਦਾ ਜਵਾਬ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਿਰ ਸਪਸ਼ਟ ਦਿੰਦੇ ਹਨ। ਇਹ ਗੁਰੂ ਹੁਕਮ ਹੈ ਕਿ "ਨਿਰਹਾਰੀ ਕੇਸਵ ਨਿਰਵੈਰਾ॥ ਕੋਟਿ ਜਨਾ ਜਾ ਕੇ ਪੂਜਹਿ ਪੈਰਾ॥ ਗੁਰਮੁਖਿ ਹਿਰਦੈ ਜਾ ਕੈ ਹਰਿ ਹਰਿ ਸੋਈ ਭਗਤੁ ਇਕਾਤੀ ਜੀਉ" (ਸ੍ਰੀ ਗੁ ਗ੍ਰੰ ਸਾ ਜੀ ਅੰਕ ਨੰ. 1084) ਅਰਥਾਤ ਉਹ ਸੋਹਣੇ ਕੇਸਾਂ ਵਾਲਾ ਪਰਮਾਤਮਾਂ ਹੈ ਜਿਸ ਮਨੁੱਖ ਨੂੰ ਹਿਰਦੇ ਵਿਚ ਇਹ ਸੋਝੀ ਪੈ ਜਾਂਦੀ ਹੈ ਉਹ ਉਸ ਦਾ ਇਕਾਤੀ (devoted to one object only) ਅਨਿੰਨ ਭਗਤ ਬਣ ਜਾਂਦਾ ਹੈ। ਸਿਧਾਂਤ-ਸੰਕਲਪ-ਨਿਸ਼ਚਾ ਅਤੇ ਧਰਮ ਇਹ ਹੈ ਕਿ : ਅਕਾਲ ਪੁਰਖ ਖੁਦ ਕੇਸਾਧਾਰੀ ਹੈ, ਉਸ ਨੇਂ ਆਪਣੀ ਅੰਸ-ਬੰਸ ਮਨੁੱਖ ਨੂੰ ਆਪਣੀ ਸੂਖਮ ਜਿਉਣ-ਸ਼ਕਤੀ "ਰਕਤ-ਬਿੰਦ" ZYGOTE ਤੋਂ EMBRYO (ਜਾਇਗੋਟ ਤੋਂ ਐਮਬਰਾਯੋ) ਦੀ ਉਹ ਮਰਿਆਦਾ ਜੋ 'ਔਰਤ ਅਤੇ ਮਰਦ' ਦੇ ਮਿਲਣ ਤੋਂ ਬਾਅਦ ਅੱਖਾਂ ਤੋਂ ਨਾਹ ਦਿੱਸਣ ਵਾਲੇ 'ਰਕਤ-ਬਿੰਦ' ਦੀ ਸੁਮੇਲਤਾ ਦੀ ਸੂਖਮਸ਼ਕਤੀ ਰਾਹੀਂ, ਜਿਸ ਵਿਚ ਕਿ ਸ਼ਰੀਰ ਦੇ ਜਿਉਣ ਹਿਤ ਸਵਾਸ ਸ਼ਕਤੀ, ਉਦਗਮ ਤੋਂ ਵਿਕਾਸ ਹਿਤ ਪ੍ਰਾਣ ਸ਼ਕਤੀ, ਅਤੇ ਇਨ੍ਹਾਂ ਦੂਹਾਂ ਦੇ ਨਿਰਵਾਹ ਹਿਤ ਪਿੰਡ ਅਰਥਾਤ ਦੇਹ ਰੂਪ ਕਾਇਆ ਸਮੇਤ ਕੇਸ ਸ਼ਕਤੀ ਜਿਹੜੀ ਕਿ ਪਰਮਾਤਮਾਂ ਗਰਭ ਠਹਿਰਨ ਦੇ ਪਹਿਲੇ 14 ਦਿਨਾਂ ਵਿਚ ਹੀ ਆਪਣੀ ਆਦਿ ਸਵੈਭੂੰ ਮੂਰਤ ਦੇ ਰੂਪ ਵਿਚ ਸਥਾਪਤ ਕਰ ਮਨੁੱਖ ਦੀ ਜਿਉਣ ਰਚਨਾ ਕਰ ਦਿੰਦਾਂ ਹੈ। ਜਿਸ ਦੇ ਵਿਕਾਸ ਨੂੰ ਸਾਡੀ ਸਾਇੰਸ ਅੱਜ ਤਕ ਆਪਣੇ ਕਿਸੇ ਵੀ ਯੰਤ੍ਰ ਨਾਲ ਨਹੀਂ ਦੇਖ ਪਾਈ ਹੈ। ਵਿਕਾਸ ਦੇ ਇਸ ਪੜਾਅ ਦਾ ਨਾਮ ਹੈ ਜਾਇਗੋਟ (As per Sedman's Medical Dictionary - Zygote :





The individual that develops from fertilized ovum. Ovum : The female sex cell. When fertilized by a spermatozoon, an ovum is capable of developing into new individual of some species. Organism : Living individual whether plant or animal considered as whole. / Embryo : The developing organism from conception until approximately at the end of second month. Organism: Living individual whether plant or animal considered as whole.) ਤਕ ਦੀ ਅਵਸਥਾ। ਸੋ ਸਰਲ ਸ਼ਬਦਾਂ ਵਿਚੱਚ ਮਾਤਾ ਦੇ ਰਕਤ ਅਤੇ ਪਿਤਾ ਦੇ ਬਿੰਦ ਦੇ ਮਿਲਾਪ ਤੋਂ ਉਜੇ ਨਵੇਂ ਜੀਅ ਦੀ ਆਮਦ ਦੀ ਕਿਰਿਆ ਹੀ ਜਾਇਗੋਟ ਹੈ। ਇਸ ਅਵਸਥਾ ਵਿਚ ਜਦ 'ਰਕਤ-ਬਿੰਦ' ਦੇ ਲੱਖਾਂ ਸ਼ੁਕਰਾਣੂਆਂ ਵਿਚੋਂ ਕਿਸੇ ਇਕ ਤੇ ਅਕਾਲ ਪੁਰਖ ਆਪਣੀ ਕਿਰਪਾ ਕਰ ਉਸ ਨੂੰ 'ਜਨਮ-ਸ਼ਕਤੀ' ਦਿੰਦਾਂ ਹੈ ਤਾਂ ਪਹਿਲੇ 14 ਦਿਨਾਂ ਦੇ ਇਸ ਵਿਕਾਸ ਪੜਾਅ- ਐਮਬਰਾਯੋ; ਵਿਚ ਹੀ ਅਕਾਲ ਪੁਰਖ ਆਪਣੀ ਅੰਸ ਅਤੇ ਬੰਸ ਰੂਪੀ ਮਨੁੱਖ ਦੇ ਦੇਹ ਦੀ ਰਚਨਾ ਸਮੇਤ ਕੇਸਾਂ ਅਤੇ ਸਮੂਹ ਰੋਮਾਂ ਦੇ ਮੁਸਾਮਾਂ ਸਮੇਤ ਕਰਦਾ ਹੈ ਅਤੇ ਇਸ ਕੇਸਾ ਧਾਰੀ ਸ਼ਰੀਰ ਦੀ ਰਚਨਾ ਤੋਂ ਬਾਅਦ ਹੀ "ਰਕਤ-ਬਿੰਦ' ਦੇ ਸੁਮੇਲ ਦੇ ਸ਼ੁਕਰਾਣੂਆਂ ਦੇ ਗਰਭ ਠਹਿਰਾ ਦੀ ਪ੍ਰਕਿਰਿਆ ਵਿਚ ਅਕਾਲ ਪੁਰਖ ਅਜਿਹੇ ਸ਼ਰੀਰ ਵਿਚ ਫਿਰ ਪ੍ਰਾਣ ਅਤੇ ਸਵਾਸ ਰੂਪੀ ਆਪਣੀ ਜੋਤਿ ਸਰੂਪ ਜੀਵਨ ਸ਼ਕਤੀ ਧਰ ਦਿੰਦਾ ਹੈ। ਆਧੁਨਿਕ ਸਾਇੰਸ ਹਾਲੇ ਤਕ ਇਨ੍ਹਾਂ 14 ਦਿਨਾ ਦੇ ਬਾਅਦ ਦਾ ਹੀ ਜੀਵਨ ਚੱਕਰ ਸਮਝ ਅਤੇ ਦੇਖ ਸਕੀ ਹੈ। ਇਹੋ ਜਿਉਣ ਰਚਨਾ ਦਾ ਹੁਕਮ ਹੈ। ਜਿਸ ਤਰ੍ਹਾਂ ਪ੍ਰਾਣਾਂ ਤੋਂ ਬਗੈਰ ਸ਼ਰੀਰ ਮੁਰਦਾ ਹੈ, ਜਿਸ ਤਰ੍ਹਾਂ ਸਵਾਸਾਂ ਤੋਂ ਬਗੈਰ ਸ਼ਰੀਰ ਮੁਰਦਾ ਹੈ ਉਸੇ ਤਰਹਾਂ ਹੀ ਰੋਮਾਂ "ਕੇਸਾਂ" ਤੋਂ ਬਗੈਰ ਸ਼ਰੀਰ ਮੁਰਦਾ ਹੈ। ਇਹੋ ਸਿੱਖ ਧਰਮ ਦਾ ਪਹਿਲਾਂ ਨਿਯਮ ਹੈ। ਜਿਸ ਨੂੰ ਸਿੱਖ "ਹੁਕਮ ਰਜਾਈ ਚਲਣਾ ਨਾਨਕ ਲਿਖਿਆ ਨਾਲ" ਦੀ ਰਹਿਤ-ਮਰਿਆਦਾ ਰਾਹੀਂ ਅੰਗੀਕਾਰ ਕਰਦੇ ਹਨ। ਇਹ ਸਾਰੇ ਹੀ ਸੰਸਾਰ ਦੇ ਮਨੁੱਖਾਂ ਲਈ ਹੁਕਮ ਹੈ। ਸਿੱਖਾਂ ਤੋਂ ਬਿਨਾਂ ਬਾਕੀ ਇਸ ਤੋਂ ਬਾਗੀ ਹਨ। ਰਕਤ-ਬਿੰਦ ਦੀਆਂ ਇਨ੍ਹਾਂ ਤਿੰਨੋ ਆਦਿ ਸ਼ਕਤੀਆਂ ਵਿਚੋਂ ਕੀ ਬਾਗੀ ਮਨੁੱਖ ਜਾਂ ਉਨ੍ਹਾ ਦੀ 'ਅਗਿਆਨ ਅਵਿਦਿਆ' ਕੇਸਾਂ ਨੂੰ ਖਤਮ ਕਰ ਸੱਕਦੀ ਹੈ ? ਅਗਰ ਹਾਂ ਤਾਂ ਫਿਰ ਉਹ ਪਹਿਲਾਂ ਇਹ ਕਰ ਦਿਖਾਵੇ ਤਾਂ ਫਿਰ ਇਸ ਤੋਂ ਬਾਅਦ ਮਨੁੱਖ ਲਈ ਸਵਾਲ ਉਤਪੰਨ ਹੋਵੇਗਾ ਕਿ ਉਹ ਕੇਸਾਂ ਤੋਂ ਬਗੈਰ ਜੀਵਨ ਜਿਉਣ ਦਾ ਜਾਂ ਇਸ ਵਿਚ ਮਨਚਾਹੀ ਕਾਰਗੁਜ਼ਾਰੀ ਕਰ ਸਕਣ ਦਾ ਅਧਿਕਾਰ ਰੱਖਦਾ ਹੈ। ਇੰਜ ਸ਼ਬਦਾਰਥ ਰੂਪ ਵਿਚ ਗੁਰੂ ਦੇ ਲੰਮੇ ਕੇਸ ਉਦਾਹਰਣ ਪ੍ਰਥਾਏ ਚਾਹੇ ਚਰਣ ਸਪਰਸ਼ ਕਰਨ ਹਿਤ ਨਿਰੂਪਤ ਹਨ ਜਿਸ ਨੂੰ ਕਿ ਅਦਾਲਤ ਕੇਸਧਾਰੀ ਹੋਣਾਂ ਲਈ ਠੀਕ ਉਕਤੀ, ਇਕ ਵਿਦਵਾਨ ਵੱਲੋਂ ਦਿੱਤੀ ਉਦਾਹਰਣ ਨੂੰ ਨਹੀਂ ਮੰਨਦੀ, ਪਰ ਸੰਕਲਪ ਪ੍ਰਥਾਏ ਇਹ ਸਾਬਤ ਕਰਦੇ ਹਨ ਕਿ ਗੁਰੂ ਸਾਹਿਬ ਦੇ ਕੇਸ ਲੰਮੇ ਦਾੜ੍ਹੇ ਵਾਲੇ ਸੁਹਨੇ ਸਨ, ਤਾਂ ਹੀ ਉਦਾਹਰਣ ਹੈ। ਜਿਸ ਦਾ ਸਿੱਧਾ ਪਰਮਾਣਤ ਅਰਥ ਇਹ ਹੈ ਕਿ ਗੁਰੂ ਖੁਦ ਜਮਾਂਦਰੂ ਕੇਸਾਧਾਰੀ ਸੀ। ਇਸ ਗੱਲ ਨੂੰ ਅੱਖੋ ਪਰੋਖੇ ਨਾਹ ਕੀਤਾ ਜਾਵੇ। ਗੁਰਮਤਿ ਸੰਕਲਪ ਹੈ ਕਿ ਜਿੱਥੇ ਸ਼ਬਦ "ਸਿੱਖ" ਵਰਤਿਆ ਅਤੇ ਧਾਰਨ ਕੀਤਾ

ਜਾਂਦਾ ਹੈ ਤਾਂ ਉਥੇ ਸਵੈਸਿੱਧ ਰੂਪ ਵਿਚ ਇਕ ਮਿਕ ਹੁੰਦੇ ਹਨ "ਕੇਸ" ਅਤੇ "ਸ਼ਰੀਰ"। ਇਸ ਤੋਂ ਬਿਨਾ "ਸ਼ਬਦ ਗੁਰੂ" ਸਿੱਖ ਦੀ ਪਰਿਕਲਪਨਾਂ ਹੀ ਨਹੀਂ ਕਰਦਾ। ਸੁਫਨੇ ਦੀ ਕਲਪਨਾਂ ਵਿਚ ਵੀ ਸੂਈ ਦੀ ਚੁੰਜ ਦੇ ਨੱਕੇ ਤੋਂ ਵੀ ਮਹੀਨ ਐਟਮ ਮਾਤਰ ਫਰਕ ਕੇਸਾਂ ਤੋਂ ਬਿਨਾ ਸਿੱਖ ਦਾ ਨਹੀਂ ਕੀਤਾ ਜਾ ਸੱਕਦਾ। ਇਹ ਸੰਕਲਪੀ ਨਿਸ਼ਚਾ ਅਤੇ ਅਟੁੱਟ ਅਟਲ ਸਿਧਾਂਤ ਹੈ। ਜਿਸ ਦਾ ਗੁਰੂ ਗ੍ਰੰਥ ਸਾਹਿਬ ਜੀ ਵਿਚ ਪਰਮਾਣ ਹੈ "ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ" ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਕ 1024। ਇਸੇ ਦੀ ਹੀ ਪਰਮਾਣਿਕਤਾ ਸਾਬਿਤ ਕਰਦਾ ਮੇਰਾ ਜਵਾਬ ਮਦ ਨੰ. 2 ਅਤੇ 3 ਵਿਚ ਪਰਮਾਣਾਂ ਸਮੇਤ ਅਨੁਰੋਧਾਂ ਦਾ ਵਿਸਤਾਰ ਹੈ।

6. "ਸਿਰਗੁੰਮ" ਸ਼ਬਦ ਦਾ ਗੁਰਮਤਿ ਅਰਥ ਬਿਨਾ ਸਿਰ ਤੋਂ ਧੜ ਵਾਲੇ ਮਨੁੱਖ ਤੋਂ ਹੈ। ਮਨੁੱਖਤਾ ਤੋਂ ਬਾਗੀ ਉਨ੍ਹਾਂ ਮਨਮੁੱਖਾਂ ਨੂੰ "ਸਿਰਗੁੰਮ" ਕਿਹਾ ਜਾਂਦਾ ਹੈ ਜੋ ਕੇਸ ਕਟਾ ਕੇ ਆਪਣੀ ਅਕਾਲ ਅੰਸ-ਬੰਸ ਤੋਂ ਸਵੈ ਇੱਛਾ ਨਾਲ ਯਤੀਮ ਬਣ ਜਾਂਦੇ ਹਨ। ਪਿਤਾ ਦੇ ਹੁੰਦਿਆਂ ਆਪਣੇ ਆਪ ਨੂੰ ਐਲਾਨੀਆਂ ਤੌਰ ਤੇ ਯਤੀਮ ਘੋਸ਼ਿਤ ਹੀ ਨਹੀਂ ਕਰਨਾ ਸਗੋਂ ਬਣ ਕੇ ਦਿਖਾਨ ਵਾਲਾ 'ਲਾਵਾਰਸ' ਹੁੰਦਾ ਹੈ ਜੋ ਫਿਰ ਪਰਿਵਾਰ ਵਿਚ ਰਹਿਣ ਦੇ ਆਪਣੇ ਹੱਕ ਨੂੰ ਆਪ ਹੀ ਖ਼ਤਮ ਕਰਵਾਉਂਦਾ ਹੈ। ਮੇਰੇ ਮੁੱਖ ਜਵਾਬ ਦੀ ਮਦ 4 ਦਾ ਵਿਸਤਾਰਤ ਅਨੁਰੋਧ ਇਸੇ ਨਾਲ ਸਬੰਧਤ ਹੈ।

7. ਸਿੱਖ ਗੁਰੂ ਅੰਸ ਅਕਾਲ ਬੰਸ ਹੈ । ਇਹ "ਸ਼ਬਦਗੁਰੂ" ਦਾ ਸਿਧਾਂਤ ਗੁਰਮਤਿ ਸਮਝਾਉਂਦੀ ਅਤੇ ਵਿਆਖਿਅਤ ਕਰਦੀ ਹੈ। ਇਹ ਸਿੱਖ ਨੂੰ ਸ਼ਿਸ਼ ਬਨਣ ਤੋਂ ਰੋਕਦੀ ਅਤੇ ਅਜਿਹੇ ਲਾਈਲੱਗ ਤੇ ਮੰਦਬੁੱਧੀ ਕਰਮ ਤੋਂ ਨਿਸ਼ੇਧਤ ਕਰਦੀ ਹੈ। ਇਹ ਮੇਰੇ ਮੁੱਖ ਕੇਸ ਦੀ ਪਹਿਲੀ ਮਦ ਦਾ ਵਿਸਤਾਰ ਅਤੇ ਅਨੁਰੋਧ ਇਸ ਲਈ ਹੈ ਕਿ ਪਹਿਲਾਂ ਗੁਰੂ ਗ੍ਰੰਥ ਸਾਹਿਬ ਜੀ ਦੇ "ਸਿੱਖ" ਦੇ ਸਰਬਪੱਖੀ ਸਰੂਪ ਨੂੰ "ਗੁਰਮਤਿ" ਸੱਭਿਅਤਾ ਵਿਚ ਸਮਝ ਲਿਆ ਜਾਵੇ ਕਿਉਂਕੀ ਕੇਸ ਦਾ ਸਿਧਾ ਸਬੰਧ ਸਿੱਖ ਦੀ ਸਿੱਖੀ ਨਾਲ ਹੈ। ਹੁਣ ਤਕ ਜੋ ਸਿੱਖੀ ਦੀ ਪਰਿਭਾਸ਼ਾ ਅਦਾਲਤ ਵਿਚ ਵਿਆਖਿਅਤ ਕੀਤੀ ਜਾ ਰਹੀ ਹੈ ਅਤੇ ਕੀਤੀ ਜਾ ਚੁੱਕੀ ਹੈ ਉਸ ਸਭ ਨੂੰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੱਦ ਕਰਦੇ ਹਨ ਇਹ ਗੱਲ ਸਮਝਣੀ ਬਹੁਤ ਜਰੂਰੀ ਅਤੇ ਸ਼੍ਰੋਮਣੀ ਪਹਿਲ ਦੀ ਹੈ।

8. "ਸਿੰਘ" ਸ਼ੇਰ ਨਹੀਂ ਸਗੋਂ "ਸਿੱਖ" ਤੋਂ ਬਾਅਦ ਗੁਰੂ ਪਦਵੀ ਦੀ ਸ਼ਬਦ ਗੁਰੂ ਦੇ ਹੁਕਮ ਨੂੰ ਲਾਗੂ ਕਰਨ ਵਾਲੀ ਜੁਗਤ ਵਰਤਾਉਣ ਦੀ ਸ਼ਕਤੀ ਹਾਸਲ ਕਰਨ ਵਾਲਾ ਉਹ "ਜਮਾਤੀ ਸੰਗਤੀ ਪਦਵੀ ਧਾਰੀ" ਹੈ, ਜਿਸ ਨੇਂ ਆਪਣੇ ਮੋਢਿਆ ਤੇ ਸ਼ਬਦ ਗੁਰੂ ਦੇ ਸਿਧਾਂਤ ਨੂੰ ਅਸਥਾਪਤ ਕਰਨ ਅਤੇ ਇਸ ਨਮਿਤ ਰੋਲ ਮਾਡਲ ਪਰਗਟ ਕਰਨ ਦਾ ਪ੍ਰਣ ਦੇ ਕੇ 'ਜੁਗਤਿ' ਅਰਥਾਤ ਗੁਰਸ਼ਬਦ ਹੁਕਮ ਅਨੁਸਾਰ ਤਰੀਕਾ, ਢੰਗ, ਜੁਗਤੀ ਰਹਿਣੀ ਅਤੇ ਜੀਵਨ ਜਾਚ ਹਿਤ ਪ੍ਰਸ਼ਾਸ਼ਕੀ ਤੇ ਪ੍ਰਬੰਧਕੀ ਸਭਿਅਤਾ ਦੇ ਨਾਲ ਹੀ ਨਾਲ ਰੋਲ ਮਾਡਲ ਦਾ ਪਰਗਟਾ ਕਰਨ ਦੀ ਜਿੰਮੇਵਾਰੀ ਚੁੱਕ ਲਈ ਹੈ। "ਸ਼ਬਦ ਗੁਰੂ" "ਜੋਤਿ"





ਸਰੂਪ ਵਿਚ ਸੈਭੰ ਸਿਧਾਂਤ ਹੈ ਜਿਸ ਦੇ ਹੁਕਮ ਦਾ ਸ਼ਰੀਰ ਰੂਪ ਕਰਮ ਕਰ ਇਸ ਨੂੰ ਲਾਗੂ ਕਰਵਾਉਣ ਵਾਲਾ "ਸਿੰਘ" ਰੂਪੀ ਪੰਥ ਖ਼ਾਲਸਾ ਹੈ। ਜਿਸ ਲਈ ਮੈਂ ਤੁਹਾਡੇ ਸਨਮੁਖ ਹਾਜ਼ਰ ਹਾਂ । ਪਰਮਾਣ ਹੈ "ਜੀਅ ਜੁਗਤਿ ਵਸਿ ਪ੍ਰਭੂ ਕੈ ਜੋ ਕਹੈ ਸੁ ਕਰਨਾ" ਕਿਉਂਕੀ "ਜੋਗ ਜੁਗਤਿ ਇਵ ਪਾਵਿਸਤਾ" ਸਿੱਖ ਦੀ ਸਿੰਘ ਪਦਵੀ ਦਾ ਇਹੋ ਜੋਗ ਕਾਮਉਣ ਦਾ ਤਰੀਕਾ ਹੈ। "ਜੋਗ ਜੁਗਤਿ ਇਵ ਪਾਵਿਸਤਾ" ਦਾ ਜੋ ਅਮਲੀ ਤੌਰ ਤੇ ਸਮਾਜ ਵਿੱਚ ਨਿਰਵਾਹ ਕਰਦਾ ਹੈ ਉਹ "ਸਿੰਘ" ਹੈ।

9. ਖ਼ਾਲਸਾ: ਜੋ ਗੁਰੂ ਪਦਵੀ ਨਾਲ ਇਕ ਮਿਕ ਹੋ ਸਿੱਧਾ ਅਕਾਲ ਦਾ ਹੋ ਗਿਆ ਹੈ। ਸਾਵਰਨ ਹੈ। ਅਨੁਰੋਧ ਵਿਸਤਾਰ ਦੀ ਮਦ ਨੰ. 1 ਤੋਂ ਇਹੋ ਅਰੰਭ ਹੈ। ਇਹ ਗੁਰਮਤਿ ਸ਼ਬਦਾਰਥ ਹਨ ਜਿਨ੍ਹਾਂ ਨੂੰ ਪਰਮਾਣਤ ਕੀਤਾ ਗਿਆ ਹੈ। ਇਸ ਸਿੱਖੀ ਪਾਰਿਭਾਸ਼ਕ ਭਾਸ਼ਾਈ ਅਰਥਾਵਲੀ ਦੀ ਗੁਰਮੁਖੀ ਵਿਆਖਿਆ ਅਤੇ ਸ਼ਬਦਾਰਥਕ ਪਧਿਾਟੀ ਦੀ Termnology ਨੂੰ ਧਿਆਨ ਵਿਚ ਰੱਖੇ ਬਗੈਰ "ਸਿੱਖੀ" ਨੂੰ ਅਤੇ "ਸਿੱਖ" ਨੂੰ ਨਹੀਂ ਸਮਝਿਆ ਜਾ ਸਕਦਾ। ਅਗਰ ਅਦਾਲਤ ਸਿੱਧ ਗੋਸਟ ਨੂੰ ਜੋ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕ ਨੰ. 938 ਤੋਂ 948 ਤਕ ਹੈ ਪੜ੍ਹ ਕੇ ਗੁਰਮਤਿ ਅਰਥਾਂ ਦੀ ਪਾਰਿਭਾਸ਼ਕ ਸ਼ਬਦਾਵਲੀ ਨੂੰ ਅਨੁਭਵ ਕਰਨ ਦੀ ਮੇਰੇ ਤੇ ਕਿਰਪਾ ਕਰੇ ਤਾਂ ਮੈਂ ਧੰਨਵਾਦੀ ਹੋਵਾਂਗਾ। ਇਸ ਹਿਤ ਸ਼ਬਦਾਰਥ ਨਾ ਵਰਤੇ ਜਾਣ ਸਗੋਂ ਸੁਤੰਤਰ ਰੂਪ ਵਿਚ ਸਵੈ ਬਿਬੇਕ ਤੋਂ ਅਨੁਭਵ ਭਾਵਾਰਥ, ਬਾਣੀ ਨੂੰ ਉੱਚਾ ਬੋਲ ਕੇ ਤੇ ਉਸੇ ਆਪਣੇ ਬੋਲੇ ਨੂੰ ਖੁਦ ਆਪਣੇ ਕੰਨਾਂ ਨਾਲ ਸੁਣ ਕੇ "ਜਪੁ" ਬਾਣੀ ਦੇ "ਸੁਣਿਐ" "ਮੰਨਿਐ" ਦੇ ਅਮਲ ਵਿਚ ਹੀ ਇਹ ਬਾਣੀ ਪੜ੍ਹਦੇ ਹੋਏ ਸਿਰਫ ਉਤਨੀ ਗਤੀ ਨਾਲ ਪੜ੍ਹੀ ਜਾਵੇ ਜਿਸ ਗਤੀ ਨਾਲ ਅਸੀ ਆਪਣੇ ਸੁਤੰਤਰ ਦਿਮਾਗ ਦੇ ਗਿਆਨ ਇੰਦ੍ਰਿਆਂ ਵਿਚ ਇਸ ਨੂੰ ਸੁਣ ਕੇ, ਇਸ ਤੇ ਬਿਬੇਕ ਬੁਧ ਨਾਲ ਮਨਨ ਕਰ ਸੱਕਦੇ ਹਾਂ, ਦੇ ਵਿਧੀ ਵਿਧਾਨ ਨੂੰ ਲਾਗੂ ਕਰਨ ਦੀ ਕਿਰਪਾ ਕਰਦੇ ਹੋਏ ਇਸ ਬਾਣੀ ਨੂੰ ਪੜ੍ਹਿਆ ਜਾਵੇ ਕਿਉਂਕੀ:

"ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥ ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥ ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ ॥ ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥ ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥ ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥3॥"/ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 923

ਅਤੇ "ਪਿਤਾ ਹਮਾਰੇ ਪ੍ਰਗਟੇ ਮਾਝ ॥ ਪਿਤਾ ਪੂਤ ਰਲਿ ਕੀਨੀ ਸਾਂਝ ॥ ਕਹੁ ਨਾਨਕ ਜਉ ਪਿਤਾ ਪਤੀਨੇ ॥ ਪਿਤਾ ਪੂਤ ਏਕੈ ਰੰਗਿ ਲੀਨੇ ॥4॥9॥22॥" / ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 1141

10. ਸ਼੍ਰੀਮਾਨ ਸਤਿਕਾਰਯੋਗ ਜੀਓ, ਮੈਂ ਆਪਣੇ ਜਵਾਬ ਵਿਚ ਗੁਰਮਤਿ ਨੂੰ ਗੁਰਮਤਿ ਅਰਥ ਪ੍ਰਥਾਏ ਹੀ ਸਮਝਣ ਅਤੇ ਸਮਝਾਉਣ ਦਾ ਯਤਨ ਕਰਨ ਲਈ ਹਾਜ਼ਰ ਹਾਂ; ਤਾਂ ਜੋ "ਸ਼ਬਦ ਗੁਰੂ" ਦੇ ਸਿਧਾਂਤ, ਸੰਕਲਪ, ਅਤੇ ਭਾਸ਼ਾ ਨੂੰ 'ਗੁਰਮੁਖੀ' ਅਧਾਰ ਰੂਪ ਵਿਚ ਗੁਰਮਤਿ ਅਨੁਸਾਰ ਹੀ ਲਿਆ ਜਾਵੇ ਅਤੇ ਸੁਤੰਤਰ ਤੌਰ ਤੇ ਸਿੱਖ ਸੱਭਿਅਤਾ ਦੀ ਗੁਰਮਤਿ ਮਰਿਆਦਾ ਦੇ ਸੱਭਿਆਚਾਰ ਦਾ ਇਸ ਦੀ ਅਡਰੀ ਵਿਲੱਖਣਤਾ ਦੀ ਹੋਂਦ ਵਿਚ ਅਨੁਸਰਨ, ਪਾਲਨ ਅਤੇ ਅਨੁਬੰਧਨ ਕੀਤਾ ਜਾਵੇ। ਹੋਰ ਮਤ-ਮਤਾਂਤਰਾਂ, ਭਾਸ਼ਾਵਾਂ ਦੇ ਸ਼ਬਦਕੋਸ਼ਾਂ ਅਨੁਸਾਰ ਨਹੀਂ। ਮੈਂ ਆਪ ਜੀ ਨੂੰ ਅੰਗ੍ਰੇਜੀ ਉਲਥੇ ਸਮੇਤ ਆਪਣਾ ਜਵਾਬ, ਗੁਰਮੁਖੀ ਵਿਚ ਦਿੱਤੇ ਮੂਲ ਜਵਾਬ ਨੂੰ ਹੀ ਤਸਦੀਕੀ ਰੱਖਦੇ ਹੋਏ ਸਮਿਟ ਕਰਦਾ ਹਾਂ। ਸਤਿਕਾਰਯੋਗ ਅਦਾਲਤ ਦਾ ਤਹਿ ਦਿਲੋ ਧੰਨਵਾਦ ਕਰਦਾ ਹਾਂ ਕਿ ਉਸ ਨੇਂ ਮੇਰੇ ਵਰਗੇ ਗਰੀਬੀ ਦਾਵੇ ਵਾਲੇ, ਸਾਧਨ ਹੀਣ ਇਕ ਸਿੱਖ ਨੂੰ ਸੁਣਨ ਦੀ ਮਿਹਰਬਾਨੀ ਕੀਤੀ ਹੈ।

ਧੰਨਵਾਦ ਨਾਲ;

ਸਥਾਨ:

ਪੰਜਾਬ ਅਤੇ ਹਰਿਆਣਾ ਹਾਈ ਕੋਰਟ, ਚੰਡੀਗੜ੍ਹ

ਮਿਤੀ : 23 ਮਾਰਚ 2009

C.M NO 3818 OF 2009

in C.W.P NO 14859 OF 2008

sehajdhari case_gurleen kaur vs STATE_CWP 14859

ਅਤਿੰਦਰ ਪਾਲ ਸਿੰਘ ਖ਼ਾਲਸਤਾਨੀ

ਜਪੁ-ਘਰ, ਭਾਦਸੋਂ ਰੋਡ; ਪਿੰਡ ਜੱਸੋਵਾਲ;

ਡਾਕ. ਸਿੱਧੂਵਾਲ ਪਟਿਆਲਾ





# 5

## ਮਾਨਯੋਗ ਅਦਾਲਤ ਵਿਚ ਉਠੇ ਸਵਾਲ ਸਬੰਧੀ ਅਨੁਰੋਧ ਨੰ. 1

## ਕੇਸਾਧਾਰੀ ਪਰਿਪੇਖ ਵਿਚ ਸਿੱਖ ਧਰਮ ਅਨੁਸਾਰ

## ਸਿੱਖ ਕਿਸ ਨੂੰ ਮੰਨਿਆਂ ਜਾਂਦਾ ਹੈ ?

## "ਸਿੱਖ ਗੁਰੂ, ਗੁਰੂ ਸਿੱਖ ਹੈ"

## ਅਤੇ

## "ਨਿਰਹਾਰੀ ਕੇਸਵ ਨਿਰਵੈਰਾ"

ਖ਼ਾਲਸਾਈ ਪੰਥਕ ਚਿਤ ਅੰਦਰਲੀ ਗੁਰੂ ਗ੍ਰੰਥ ਸਾਹਿਬ ਜੀ ਦੀ ਭਾਸ਼ਾ ਗੁਰਮੁਖੀ ਦੇ ਆਤਮਕ ਸ਼ਬਦਾਵਲੀ ਦੇ ਸ਼ਬਦ ਕੋਸ਼ ਦੇ ਅਭਾਵ ਵਿੱਚ, ਗੈਰ ਭਾਸ਼ਾਵਾਂ ਦੇ ਬਿਪਰਵਾਦੀ ਸਮਾਜਿਕ ਵਿਕਾਸ ਦੀਆਂ ਲੀਹਾਂ ਤੇ ਰਚਿਤ ਸ਼ਬਦਕੋਸ਼ਾਂ ਵਿਚੋਂ ਪੰਥਕ ਮੁਹਾਵਰਿਆਂ ਨੂੰ ਲੱਭਣਾਂ ਜਾਂ ਗੁਰਮਤਿ ਦੀ ਵਿਆਖਿਆ ਕਰਨਾ ਠੀਕ ਉਵੇਂ ਹੀ ਹੈ ਜਿਵੇਂ ਸੱਚ ਨੂੰ ਸੱਤਾ, ਡਾਂਗ, ਬੰਦੂਕ ਦੇ ਜੋਰ ਨਾਲ ਗੋਬੈਲਿਅਨ ਨਾਜੀਵਾਦੀ ਦ੍ਰਿਸ਼ਟੀ ਰਾਹੀ ਝੂਠ ਸਾਬਤ ਕਰ ਦਿਖਾਣਾਂ। ਗੁਰਮਤਿ ਜਿਸ ਨੂੰ 'ਬਿਪਰਨ ਕੀ ਰੀਤ' ਦਾ ਦਰਜਾ ਦਿੰਦੀ ਹੈ; ਉਨ੍ਹਾਂ ਹੀ ਗ੍ਰੰਥਾਂ ਦੀ ਓਟ ਨਾਲ ਅਸੀ ਸਿੱਖ ਨੂੰ ਪਰਿਭਾਸ਼ਿਤ ਨਹੀਂ ਕਰ ਸੱਕਦੇ। "ਗਿਣਤੀਆਂ ਮਿਣਤੀਆਂ ਵਿਚ ਪੈਣ ਵਾਲੇ ਲੋਕ ਪੁਰਾਣੀਆਂ ਕੁਲਾਚਾਰੀ ਰੀਤਾਂ ਦੇ ਬੰਧਨਾਂ ਵਿਚੋਂ ਝੱਟ ਪੱਟ ਛਾਲ ਮਾਰ ਕੇ ਬਾਹਰ ਨਿਕਲਣ ਦਾ ਹੌਂਸਲਾ ਘੱਟ ਹੀ ਕਰ ਸਕਦੇ ਹਨ। ... ਸੰਸਕਾਰਾਂ ਦੀਆਂ ਡੂੰਘੀਆਂ ਲੀਹਾਂ ਵਿਚੋਂ ਨਿਕਲ ਸਕਣਾ ਕੋਈ ਸੌਖੀ ਗੱਲ ਨਹੀਂ। ਇਸ ਲਈ ਅਡੋਲ ਧਾਰਮਿਕ ਵਿਸ਼ਵਾਸ਼ ਅਤੇ ਮਨ ਦੀ ਮਜਬੂਤੀ ਦੀ ਲੋੜ ਹੈ"।

ਸਿੱਖ : ਗੁਰੂ ਪੰਥ ਵਲੋਂ ਸੰਨ 1926 ਵਿਚ ਪਰਮਾਣਤ ਅਤੇ ਅਪਣਾਈ ਗਈ ਅਤੇ 1936 ਵਿਚ ਲਾਗੂ ਕੀਤੀ ਗਈ ਸਿੱਖ ਰਹਿਤ ਮਰਿਆਦਾ'ਚ ਸਿਖ ਦੀ ਤਾਰੀਫ਼ ਇੰਜ ਹੈ:

ਸਿੱਖ ਦੀ ਤਾਰੀਫ਼

ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ (ਸ਼੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਸ਼੍ਰੀ ਗੁਰੂ ਗੋਬਿੰਦ ਸਿੰਘ ਸਾਹਿਬ) ਤੱਕ, ਸ਼੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉੱਤੇ ਨਿਸ਼ਚਾ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ ।

ਮਹਾਨ ਕੋਸ਼ ਅਨੁਸਾਰ  ਸਿੱਖ਼ ਤੋਂ ਅਰਥ ਸ਼ਿਸ਼, ਭਾਵ ਚੇਲਾ, ਸ਼ਗਿਰਦ ਹੈ। ਜੋ ਯੋਗ ਹੋਵੇ। ਜਿਸ ਨੇ ਸਤਿਗੁਰੂ ਨਾਨਕ ਜੀ ਦਾ ਸਿੱਖ ਧਰਮ ਧਾਰਨ ਕੀਤਾ ਹੈ। ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਧਰਮ ਗ੍ਰੰਥ ਮੰਨਦਾ ਹੈ ਅਤੇ ਦਸ ਸਤਿਗੁਰਾਂ ਨੂੰ ਇਕ ਰੂਪ ਜਾਣਦਾ ਹੈ।

'ਗੁਰਮਤਿ' ਗੁਰਮੁਖੀ ਦੇ ਸ਼ਬਦਾਰਥ ਵਿਚੋਂ ਆਪਣੇ ਅਰਥ ਪਰਗਟ ਕਰਦੀ ਹੈ। ਸੰਸਕ੍ਰਿਤ, ਹਿੰਦੀ, ਫਾਰਸੀ-ਅਰਬੀ, ਇੰਗਲਿਸ਼ ਜਾਂ ਪੰਜਾਬੀ ਵਿਚੋਂ ਨਹੀਂ। ਕਿਉਂਕੀ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਨਿਰਵਿਵਾਦ ਰੂਪ ਵਿਚ ਗੁਰਮੁਖੀ ਹੈ, ਸੰਸਕ੍ਰਿਤ, ਹਿੰਦੀ, ਫਾਰਸੀ-ਅਰਬੀ, ਇੰਗਲਿਸ਼ ਜਾਂ ਪੰਜਾਬੀ ਨਹੀਂ। ਹਾਂ ਇਨ੍ਹਾਂ ਭਾਸ਼ਾਵਾਂ ਸਮੇਤ ਹੋਰ ਕਈ ਭਾਸਾਵਾਂ ਦੇ ਸ਼ਬਦ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਉਂਦੇ ਹਨ ਪਰ ਉਨ੍ਹਾਂ ਦੇ ਅਰਥ ਉਹ ਨਹੀਂ ਲਏ ਗਏ ਹਨ ਜਿਹੜੇ ਉਸ ਸ਼ਬਦ ਦੇ ਮੂਲ ਭਾਸ਼ਾ ਵਿਚ ਸਨ; ਸਗੋਂ ਨਵੇਂ ਅਰਥ ਪ੍ਰਦਾਨ ਕਰ ਉਸ ਸ਼ਬਦ ਨੂੰ ਹੀ ਨਵੀਂ ਭਾਸ਼ਾ ਦਾ ਅਨਖਿੜਵਾਂ ਅੰਗ ਬਣਾ ਲਿਆ ਗਿਆ ਹੈ ਤੇ ਉਸ ਦਾ ਪਿਛੋਕੜ 'ਸਿੱਖੀ ਦੇ ਮੂਲ ਨਿਜਮ-ਪਿਛਲਾ ਸਭ ਨਾਸ਼' ਤੇ ਅਗਲਾ ਸਭ "ਅਕਾਲ" ਨਾਲ ਜੋੜ ਲਿਆ ਜਾਂਦਾ ਹੈ। ਇਸ ਲਈ ਜਿਸ ਧਰਮ ਦੇ ਸਬੰਧ ਵਿਚ ਮਾਮਲਾ ਨਜਿੱਠਣਾਂ ਹੋਵੇ ਉਸ ਧਰਮ ਦੀ ਪਾਰਿਭਾਸ਼ਕ ਸ਼ਬਦਾਵਲੀ (Terminology) ਵਿਚ ਹੀ ਮਾਮਲੇ ਦੀਆਂ ਬਾਰੀਕੀਆਂ ਸਿਧਾਂਤ, ਸੰਕਲਪ, ਸਭਿਅਤਾ, ਪਰੰਪਰਾਵਾਂ, ਸੰਸਕਾਰ, ਵਿਸਵਾਸ਼ ਅਤੇ ਨਿਸ਼ਚੇ ਨੂੰ ਸਮਝਿਆ ਜਾ ਸਕਦਾ ਹੈ। ਟੈਸਟ ਟਿਊਬ ਵਿਚ ਪੈਦਾ ਕੀਤੇ ਬੱਚੇ ਦੀ ਮਾਂ ਦੀ ਕੁੱਖ ਨਾਲ ਕੋਈ ਸਾਂਝ ਨਹੀਂ ਹੁੰਦੀ ਉਵੇਂ ਹੀ ਗੁਰਮਤਿ ਅਤੇ ਸਿੱਖੀ ਨਾਲ ਕੀਤਾ ਜਾ ਰਿਹਾ ਹੈ।

ਸਿੱਖ ਦਾ ਮਨੋਰਥ ਤਾਂ ਵਾਹਿਗੁਰੂ ਨਾਲ ਇਕ ਮਿਕ ਹੋ ਕੇ ਅਕਾਲ ਵਰਗਾ ਬਨਣਾਂ ਹੈ। ਯਕੀਨਨ ਇੰਜ ਉਸ ਦੀ ਪਰਮ ਸੱਤਾ ਦੀ ਬ੍ਰਹਿਮੰਡ ਤੇ ਬਹਾਲੀ ਕਰ ਉਸ ਦੇ ਕੁਦਰਤੀ ਪਸਾਰੇ ਦਾ ਨਿਜਾਮ ਲੋਕਾਈ ਨੂੰ ਦੇਣਾਂ ਹੈ। ਕਿਉਕਿ :

"ਸਿਖੀ  ਸਿਖਿਆ ਗੁਰ ਵੀਚਾਰਿ ॥"

"ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ ॥





ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ ॥"

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਕ- 465 ਅਤੇ490-91

ਅਕਾਲ ਨੇਂ ਜਿਵੇਂ ਆਪਣੇ ਵਰਗਾ ਬਣਾਂ ਕੇ ਇਸ ਸੰਸਾਰ ਵਿਚ ਮਨੁੱਖ ਨੂੰ ਭੇਜਿਆ ਹੈ, ਉਸੇ ਸਰੂਪ ਅਤੇ ਗੁਣਧਾਰੀ ਬਣੇ ਰਹਿਣਾ; ਇਹ ਸਿੱਖ ਦਾ ਨਿਸ਼ਚਾ ਹੈ । ਇਹੋ 'ਸਿੱਖੀ' ਮਾਰਗ ਹੈ । ਇਸੇ ਪੱਥ ਦੇ ਪਾਂਧੀ ਨੂੰ ਹੀ ਸਿੱਖ ਕਿਹਾ ਜਾ ਸਕਦਾ ਹੈ । ਸਿੱਖ ਦੀ ਇਹੋ ਸਿੱਖੀ ਹੈ । "ਬਿਨ ਸਿੱਖੀ ਤਰਬੋ ਕਹਾ ਜਗ ਸਾਗਰ ਭਾਰਾ" ।

ਭਾਈ ਚਉਪਾ ਸਿੰਘ ਹਜੂਰੀਆ ਆਪਣੇ "ਤਨਖਾਹ ਨਾਮਾਂ" ਵਿਚ ਸਿੱਖ ਦੀ ਸਿੱਖੀ ਨੂੰ ਇਉਂ ਨਿਰਧਾਰਤ ਕਰਦਾ ਹੈ :

"ਗੁਰੂ ਕਾ ਸਿਖ ਐਸੀ ਸਿਖੀ ਰਖੈ ਜੈਸੇ ਗ੍ਰੰਥ ਸਾਹਿਬ ਜੀ ਵਿਚ ਬਚਨ ਕੀਤਾ ਹੈ"

ਗੁਰਮਤਿ ਸਿਧਾਂਤ, ਮਰਿਆਦਾ ਅਤੇ ਸ਼ਬਦਾਰਥ ਵਿਚ ਸਿੱਖ ਤੋਂ ਉਪਰ ਜਾਂ ਹੇਠਾਂ ਸਿੱਖ ਲਈ ਕੋਈ ਪਦਵੀ ਨਹੀਂ ਹੈ। ਸਿੱਖ ਅਤੇ ਗੁਰੂ ਦੇ ਵਿਚਕਾਰ ਕੋਈ ਭੇਦ ਨਹੀਂ, ਕੋਈ ਵਿਚੋਲਾ ਨਹੀਂ ਹੈ। ਨ ਕੋਈ ਸੰਤ ਹੈ; ਨ ਕੋਈ ਸਾਧ ਹੈ; ਨ ਕੋਈ ਡੇਰਾ ਹੈ; ਨ ਕੋਈ ਟਕਸਾਲ ਹੈ; ਨਾ ਕੋਈ ਸਹਿਜਧਾਰੀ ਹੈ, ਸਿਰਫ ਤੇ ਸਿਰਫ ਸਿੱਖ ਹੈ। ਜੋ ਇੰਜ ਨਹੀਂ ਮੰਨਦੇ ਸਪਸ਼ਟ ਹੀ ਉਹ ਸਭ ਜਾਹਰਾ ਤੌਰ ਤੇ ਗੁਰੂ ਨੂੰ, ਗੁਰ ਸਿਧਾਂਤ ਅਤੇ ਹੁਕਮ ਨੂੰ ਜਾਣਬੁਝ ਕੇ ਸਿੱਖੀ ਨੂੰ ਢਾਅ ਲਾਉਣ ਲਈ ਅਤੇ ਪੰਥ ਨੂੰ ਮਿੱਠਾ ਜ਼ਹਿਰ ਪਿਲਾਉਣ ਲਈ ਹੀ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਸਾਹਿਬ ਦੀ ਪਰੰਪਰਾ ਨੂੰ ਤੋੜਦੇ ਹਨ। ਕਿਉਂਕੀ ਗੁਰੂ ਸਾਹਿਬ ਸਪਸ਼ਟ ਦਸ ਗਏ ਕਿ ਸਿੱਖ ਹੀ ਗੁਰੂ ਹੈ ਅਤੇ ਗੁਰੂ ਹੀ ਸਿੱਖ ਹੈ।ਸਿੱਖ ਹੀ ਸੰਤ ਹੈ। ਫਿਰ ਕੋਈ ਹੈ ਜੋ ਗੁਰੂ ਤੋਂ ਵਡਾ ਹੋ ਸਕਦਾ ਹੋਵੇ ? ਭਾਈ ਗੁਰਦਾਸ ਜੀ ਇਸੇ ਗੁਰ ਸਿਧਾਂਤ ਦੀ ਵਿਆਖਿਆ ਕਰਦੇ ਹਨ :

ਗੁਰ ਸਿਖਹੁ ਗੁਰ ਸਿੱਖੁ ਹੈ ਪੀਰ ਪੀਰਹੁ ਕੋਈ।

ਸ਼ਬਦਿ ਸੁਰਤਿ ਚੇਲਾ ਗੁਰੂ ਪਰਮੇਸ਼ਰ ਸੋਈ ।

ਇਸੇ ਲਈ ਸਿੱਖ ਵਾਸਤੇ ਹੁਕਮ ਹੈ ਕਿ :

"ਗੁਰੂ ਕਾ ਸਿਖ ਆਪ ਕਉ 'ਭਾਈ' 'ਮਹੰਤ' ਨਾ ਅਖਾਏ"

ਸਿੱਖ ਕੇਵਲ ਨਾ ਹੀ ਵਿਦਿਆਰਥੀ ਹੈ ਅਤੇ ਨਾ ਕੇਵਲ ਸਿੱਖਿਆਰਥੀ ਹੀ ਹੈ। ਸਾਨੂੰ ਭਲੀ ਭਾਂਤ ਸਮਝ ਲੈਣਾ ਚਾਹੀਦਾ ਹੈ ਕਿ ਵਿਦਿਆਰਥੀ ਹੋਣਾਂ ਅੱਡ ਗੱਲ ਹੈ ਅਤੇ ਸਿਖਿਆਰਥੀ ਹੋਣਾਂ ਅੱਡ । ਦੂਹਾਂ ਦੇ ਸੁਭਾ ਅਤੇ ਪ੍ਰਵਿਰਤੀ ਵਿਚ ਫਰਕ ਹੈ । ਵਿਦਿਆਰਥੀ ਦਾ ਸਬੰਧ ਵਿਦਿਆ ਨਾਲ ਹੈ; ਇਸ ਦਾ ਸੁਭਾ ਅਤੇ ਕਰਮ ਖੇਤਰ ਬੁੱਧੀ ਦਾ ਇੰਦ੍ਰੀ ਤੱਤ ਹੈ। ਬੁੱਧੀ ਦੇ ਇੰਦ੍ਰੀ ਤੱਤ ਦਾ ਮੂਲ ਸੁੱਖ ਅਤੇ ਰੂਪ ਦੀ ਪ੍ਰਵਿਰਤੀ 'ਮੈਂ' ਹੈ। ਇਸ ਦਾ ਆਚਰਣ ਹੀ "ਨਿਜੀ ਸ੍ਰੇਸ਼ਟਤਾ" ਦੀ ਬਹਾਲੀ ਹੈ। ਸਿੱਖਿਆਰਥੀ ਦਾ ਸਬੰਧ

ਸਿੱਖਿਆ ਨਾਲ ਹੈ । ਸਿੱਖਿਆ ਦਾ ਸਬੰਧ ਵੀ ਗਿਆਨ ਨਾਲ ਹੈ। ਪਰ ਇਸ ਨਾਲ ਬਿਬੇਕ ਅਤੇ ਚਿੰਤਨ ਨਾਲ ਜੁੜ ਜਾਂਦਾ ਹੈ । ਇੰਦ੍ਰੀ ਤੱਤ ਪ੍ਰਭਾਵਹੀਨ ਰਹਿੰਦਾ ਹੈ। ਪਰ ਜੇ ਬੁੱਧੀ ਮੰਦ ਹੋ ਜਾਵੇ ਤਾਂ ਬਿਬੇਕ ਤੇ ਚਿੰਤਨ ਕੀ ਕਰ ਸੱਕਦੇ ਹਨ ? ਪਰ ਜਦ ਸਿੱਖਿਆਰਥੀ ਸਿੱਖ ਹੈ ਤਾਂ ਉਸ ਦਾ ਆਦਿ ਸਬੰਧ ਹੀ ਗੁਰੂ ਦੀ ਸਿੱਖਿਆ ਨਾਲ ਹੈ । ਸਿੱਖਿਆ ਦਾ ਵਿਸ਼ਾ ਬੁੱਧੀ ਨਹੀ ਅਨੁਭਵ ਗਿਆਨ ਹੈ। ਉਸ ਲਈ ਬੁੱਧੀ ਸਾਧਨ ਹੈ। ਤਰਕ ਨਹੀਂ ਹੈ। ਕਿਉਂਕਿ ਅਨੁਭਵ ਗਿਆਨ ਦਾ ਸਬੰਧ ਜੋਤਿ ਨਾਲ ਹੁੰਦਾ ਹੈ। ਇੰਦ੍ਰੀਆਂ ਨਾਲ ਨਹੀਂ । ਅਨੁਭਵ ਪਰਜਵਲਿਤ ਕਰਦਾ ਹੈ ਜਵਲਿਤ ਨਹੀਂ। ਇਹੋ ਹੀ ਫਰਕ ਸਿੱਖ ਅਤੇ ਸਹਿਜਧਾਰੀ ਵਿਚ ਹੈ। ਸਿੱਖ ਸਹਿਜਧਾਰੀ ਕਦੇ ਵੀ ਨਹੀਂ ਅਤੇ ਬਿਲਕੁਲ ਨਹੀਂ ਹੋ ਸੱਕਦਾ। ਕਿਉਂਕਿ "ਗੁਰੂ ਸਿਖੁ ਸਿਖੁ ਗੁਰੂ ਹੈ"। ਜਿਸ ਦਾ ਸਿੱਧਾ ਗੁਰਮਤਿ ਅਰਥ ਹੈ -1 "ਸਿੱਖ ਗੁਰੂ ਦਾ ਰੂਪ ਹੈ" 2, ਸਿੱਖ ਗੁਰੂ ਦੀ ਸੰਤਾਨ ਹੈ ਕਿਉਂਕੀ ਇਹ ਅਕਾਲਵੰਸ਼ੀ ਹੈ।

ਗੁਰੂ ਗ੍ਰੰਥ ਸਾਹਿਬ ਜੀ ਆਪਣੇ ਮੁਖਾਰਬਿੰਦ ਤੋਂ ਨਿਰਧਾਰਤ ਕਰ ਅੰਕ 444 ਉਪਰ ਕਹਿੰਦੇ ਹਨ "ਗੁਰੂ ਸਿਖੁ ਸਿੱਖ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ"।

ਇਸੇ ਦੀ ਹੀ ਗਵਾਹੀ ਆਪਣੇ ਲਿਖੇ ਰਹਿਤਨਾਮੇ ਭਾਈ ਦੇਸਾ ਸਿੰਘ ਜੀ ਇੰਜ ਦਰਸਾਂਉਂਦੇ ਹਨ 'ਗੁਰੂ ਸਰੂਪ ਖ਼ਾਲਸਾ ਹਈਏ॥ ਜਾਂ ਕੀ ਟਹਲ ਪਰਮ ਸੁਖ ਲਈਏ॥"

ਕਿਉਂਕੀ ਮਨੁੱਖ ਕਰਤਾ ਪੁਰਖ ਦੇ ਹੁਕਮ ਨਾਲ ਪੈਦਾ ਹੁੰਦਾ ਹੈ ਕਿਸੇ ਹੋਰ ਸ਼ਕਤੀ ਰਾਹੀਂ ਨਹੀਂ ਗੁਰੂ ਗ੍ਰੰਥ ਸਾਹਿਬ ਜੀ ਇਸ ਅਕਾਲ ਸ਼ਕਤੀ ਨੂੰ ਵੀ ਇੰਜ ਅੰਕ ਨੰ. 636 ਰਾਹੀਂ ਪਰਮਾਣਿਤ ਕਰਦੇ ਹਨ "ਹੁਕਮੈ ਅੰਦਰਿ ਨਿੰਮਿਆ ਪਿਆਰੇ ਹੁਕਮੈ ਉਦਰ ਮਝਾਰਿ॥ ਹੁਕਮੈ ਅੰਦਰਿ ਜੰਮਿਆ ਪਿਆਰੇ ਊਧਉ ਸਿਰ ਕੈ ਭਾਰਿ ॥" ਅਤੇ ਅੰਕ ਨੰ. 921 ਤੇ ਸਮਝਾਉਂਦੇ ਹਨ "ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ"। ਜਿਸ ਦਾ "ਗੁਰਮਤਿ" ਵਿਚ ਅਮਲੀ ਜਿਉਣ ਪੈਂਡਾ ਇੰਜ ਤੈਅ ਹੁੰਦਾ ਹੈ:

"ਫਿਰਿ ਉਲਟਿਓ ਜਨਮੁ ਹੋਵੈ ਗੁਰ ਬਚਨੀ

ਗੁਰੁ ਪੁਰਖੁ ਮਿਲੈ ਰੰਗੁ ਲਾਵੈਗੋ॥2॥ ਅੰਕ ਨੰ.1310

ਇਸੇ ਲਈ ਭਾਈ ਗੁਰਦਾਸ ਜੀ ਵਾਰ 26ਵੀ ਦੀ ਪਉੜੀ 29ਵੀ ਵਿਚ ਲਿਖਦੇ ਹਨ-

ਸਤਿਗੁਰ ਵੰਸੀ ਪਰਮ ਹੰਸੁ, ਗੁਰੁ ਸਿੱਖ ਹੰਸ ਵੰਸੁ ਨਿਹਬੰਦਾ।

ਪਿਅ ਦਾਦੇ ਦੇ ਰਾਹਿ ਚਲੰਦਾ॥29॥

ਸਰਬ ਲੋਹ ਗ੍ਰੰਥ ਦੇ ਪੰਨਾਂ 531-32 ਤੇ ਦਰਜ ਹੈ:

ਖ਼ਾਲਸਾ ਮੇਰੋ ਰੂਪ ਹੈ ਖ਼ਾਸ। ਖ਼ਾਲਸੇ ਮਹਿ ਹੋ ਕਰੋ ਨਿਵਾਸ।





ਖ਼ਾਲਸਾ ਮੇਰੋ ਪਿੰਡ ਪ੍ਰਾਨ। ਖ਼ਾਲਸਾ ਮੇਰੀ ਜਾਨ ਕੀ ਜਾਨ।

ਇੱਥੇ ਵਿਸ਼ੇਸ਼ ਧਿਆਨ ਦੇਣ ਦੀ ਅਤੇ ਮਨ ਵਿਚ ਪਹਿਲਾਂ ਤੋਂ ਪਕਿਆਈਆਂ ਗਲਤ ਧਾਰਨਾਵਾਂ ਨੂੰ ਯੱਕਮੁਸ਼ਤ ਇਕੋ ਝਟਕੇ ਵਿਚ ਜੜੋਂ ਪੁੱਟਣ ਦੀ ਪਹਿਲੀ ਲੋੜ ਹੈ ਕਿ "ਖ਼ਾਲਸਾ" ਸ਼ਬਦ ਦਾ ਸਿੱਖ ਲਈ ਇਸਤੇਮਾਲ ਸਿਰਫ਼ ਤੇ ਸਿਰਫ਼ ਗੁਰੂ ਗੋਬਿੰਦ ਸਿੰਘ ਜੀ ਨੇ ਹੀ "ਪੰਥ" ਸਾਜਣ ਵੇਲੇ ਕੀਤਾ ਹੈ ਅਤੇ ਕੇਵਲ ਸਿੰਘਾਂ ਲਈ ਹੀ ਕੀਤਾ ਹੈ। ਸਿੱਖ ਇਤਿਹਾਸ ਆਪਣੇ ਗੁਰੂ ਕਾਲ ਸਮੇਂ ਤੋਂ ਹੀ ਗੁਰੂ ਸਾਹਿਬਾਨ ਦੀਆਂ ਲਿਖਤਾ ਰਾਹੀਂ ਇਸ ਮਨੋ ਕਲਪਿਤ ਧਾਰਨਾਂ ਨੂੰ ਝੂਠਾ ਸਾਬਤ ਕਰ ਕੇ ਸੱਚ ਉਘੇੜਦਾ ਹੈ ਅਤੇ ਇਸ ਧਾਰਨਾਂ ਨੂੰ ਵੀ ਤੋੜਦਾ ਹੈ ਕਿ ਖ਼ਾਲਸੇ ਦਾ ਅਰਥ 'ਸ਼ੁਧ' ਹੈ। ਛੇਵੀਂ ਅਤੇ ਨੌਵੀਂ ਪਾਤਸ਼ਾਹੀ ਨੇ ਹੀ ਆਪਣੇ ਹੁਕਮਨਾਮਿਆਂ ਵਿਚ "ਸਿੱਖ ਸੰਗਤ ਮੇਰੀ ਖ਼ਾਲਸਾ ਹੈ" ਦੀ ਸੰਗਿਆ ਨਾਲ ਸਿੱਖ ਸੰਗਤਾਂ ਨੂੰ ਪਰਮਾਣਿਤ ਕਰ ਦਿੱਤਾ ਸੀ ਜੋ ਪਰੰਪਰਾ ਬਾਅਦ ਵਿਚ ਗੁਰੂ ਕਾਲ ਵਿਚ ਚਲਦੀ ਰਹੀ ਹੈ। ਡਾ. ਗੰਡਾ ਸਿੰਘ ਆਪਣੀ ਕ੍ਰਿਤ "ਹੁਕਨਾਮੇ ਅਤੇ ਨਿਸ਼ਾਨ" ਦੇ ਪੰਨਾਂ 66-67 ਉਪਰ ਹੁਕਮਨਾਮਾ ਨੰ. 3 ਰਾਹੀਂ ਗੁਰੂ ਸਾਹਿਬਾਨਾਂ ਵਿਚ ਇਸ ਗੱਲ ਦੀ ਪਰਮਾਣਿਕਤਾ ਨੂੰ ਸਾਬਿਤ ਅਤੇ ਤਸਦੀਕ ਕਰਦੇ ਹਨ। ਗੁਰੂ ਸਾਹਿਬ ਨੇ 'ਖ਼ਾਲਸਾ' ਸ਼ਬਦ ਦੀ ਵਰਤੋਂ ਕਰਦੇ ਹੋਏ "ਸਿੱਖ ਸੰਗਤ" ਨੂੰ ਖ਼ਾਲਸਾ ਕਹਿ ਕੇ ਸਿਰਫ ਤਸਦੀਕ ਹੀ ਨਹੀਂ ਕੀਤਾ ਹੈ ਸਗੋਂ "ਖ਼ਾਲਸੇ" ਨੂੰ ਸਪਸ਼ਟ ਅਤੇ ਸਿੱਧੇ ਤੌਰ ਤੇ ਨਵੇਂ ਅਰਥ ਵੀ ਦਿੱਤੇ ਹਨ। ਛੇਵੀਂ ਪਾਤਸ਼ਾਹੀ ਵਲੋਂ "ਪੂਰਬ ਦੀ ਸੰਗਤਿ ਗੁਰੂ ਦਾ ਖ਼ਾਲਸਾ ਹੇਇ" ਰਾਹੀਂ ਜਾਰੀ ਹੁਕਮਨਾਮੇ ਦੀ ਫੋਟੋ ਮੈਂ 46 ਅਤੇ 47 ਸਫੇ ਤੇ ਦੇ ਰਿਹਾ ਹਾਂ, ਜੋ ਦੇਖੀ ਜਾ ਸੱਕਦੀ ਹੈ। ਇਹ ਹੁਕਮਨਾਮਾ ਸਤਿਗੁਰਾਂ ਨੇ ਆਪਣੇ ਦਸਤਖਾ ਨਾਲ ਜਾਰੀ ਕੀਤਾ ਹੈ। ਗੁਰੂ ਤੇਗ ਬਹਾਦੁਰ ਸਾਹਿਬਜੀ ਆਪਣੇ ਹੁਕਮਨਾਮੇ ਵਿਚ ਲਿਖਦੇ ਹਨ "ਪਟਣ ਦੀ ਸੰਗਤਿ ਸ੍ਰੀ ਗੁਰੂ ਜੀ ਕਾ ਖ਼ਾਲਸਾ ਹੇ ਗੁਰੂ ਸਰਬ ਸੁੱਖ ਦੈਗੁ"। ਉਪਰੰਤ ਗੁਰੂ ਸਾਹਿਬ ਜੀ ਆਪਣੇ ਨਿਸ਼ਾਨ ਰਾਹੀਂ ਦਸਤਖਤ ਕਰਦੇ ਹਨ। ਜਾਰੀ ਹੁਕਮਨਾਮੇ ਦੀ ਫੋਟੋ ਅਗਲੇ ਸਫ਼ੇ ਤੇ ਦੇਖੀ ਜਾ ਸੱਕਦੀ ਹੈ।

ਇਸੇ ਲਈ ਹੀ ਪ੍ਰਸ਼ਨ ਉੱਤਰ ਵਿਚ ਭਾਈ ਨੰਦ ਲਾਲ ਜੀ ਨੇ ਕਿਹਾ ਹੈ:

ਖ਼ਲਕ ਖ਼ਾਲਿਕ ਕੀ ਜਾਨਕੈ

ਖਲਕ ਦੁਖਾਵੈ ਨਾਹਿ,ਖ਼ਲਕ ਦੁਖੈ ਜੋ ਨੰਦ ਜੀ,

ਖ਼ਾਲਕਿ ਕੋਪੈ ਤਾਹਿ ॥

ਇਸਦਾ ਸਿੱਧਾ ਅਰਥ ਸਿੱਖ ਸੱਭਿਅਤਾ ਵਿਚ ਬਹੁਤ ਗਹਿਰਾ ਬਿਠਾ ਦਿੱਤਾ ਗਿਆ ਹੈ ਕਿ ਸਮੁੱਚੀ ਮਾਨਵਤਾ, ਅਕਾਲ ਪੁਰਖ ਦੀ ਆਪਣੀ "ਖ਼ਾਲਸਾ" ਹੈ ਤੇ ਜਦੋਂ ਇਹ 'ਖ਼ਲਕ' ਜਨਤਾ, ਲੋਕ ਅਰਥਾਤ ਇਨਸਾਨੀ ਨਸਲ ਉਸ ਰਚਨਹਾਰ "ਖ਼ਾਲਿਕ" ਅਰਥਾਤ ਅਕਾਲਪੁਰਖ ਦੀ ਹੈ ਤੇ ਜਦ ਕੋਈ ਇਸ ਨੂੰ ਕਿਸੇ ਵੀ ਤਰ੍ਹਾਂ ਨਾਲ ਪਰਤਾੜਿਤ

# ਹੁਕਮਨਾਮਾ

## ਛੇਵੀਂ ਪਾਤਸ਼ਾਹੀ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਜੀ ਸਾਹਿਬ ਦਾ
## "ਪੂਰਬ ਦੀ ਸੰਗਤ ਗੁਰੂ ਦਾ ਖ਼ਾਲਸਾ ਹੋਇ"



(ਵਰਤਮਾਨ ਵਿਚ ਇਸ ਹੁਕਮ ਨਾਮੇ ਦੀ ਅਸਲ ਕਾਪੀ ਸ੍ਰੀ ਹਰਿਮੰਦਰ ਸਾਹਿਬ ਤਖ਼ਤ ਸ੍ਰੀ ਪਟਨਾ ਸਾਹਿਬ ਜੀ ਵਿਖੇ ਸਸ਼ੋਭਿਤ ਹੈ)
(ਫ਼ੋਟੋ ਵਲੋਂ ਲੇਖਕ)



ਅਕਾਲ ਅਤੇ ਸਿੱਖ ਦੋਵੇਂ ਕੇਸਾਧਾਰੀ ਹਨ / ਅਤਿੰਦਰ ਪਾਲ ਸਿੰਘ ਖ਼ਾਲਸਤਾਨੀ

# ਹੁਕਮਨਾਮਾ

## ਨੌਵੀਂ ਪਾਤਸ਼ਾਹੀ ਸਾਹਿਬ ਸ੍ਰੀ ਗੁਰੂ ਤੇਗਬਹਾਦੁਰ ਜੀ ਸਾਹਿਬ ਦਾ
## "ਪਟਣ ਦੀ ਸੰਗਤਿ ਸ੍ਰੀ ਗੁਰੂ ਜੀ ਦਾ ਖ਼ਾਲਸਾ ਹੈ"



(ਫ਼ੋਟੋ ਡਾ.ਗੰਡਾ ਸਿੰਘ ਜੀ ਦੀ ਕਿਤਾਬ ਹੁਕਮਨਾਮੇ ਅਤੇ ਨਿਸ਼ਾਨ ਦੇ ਪੰਨਾਂ 76 ਤੋਂ ਧੰਨਵਾਦ ਸਹਿਤ)

ਕਰਦਾ ਹੈ ਤਾਂ ਉਹ ਸਿੱਧਾ ਅਕਾਲ ਪੁਰਖ ਨੂੰ, ਰੱਬ ਨੂੰ ਪਰਤਾੜਿਤ ਅਤੇ ਦੁਖੀ ਕਰਦਾ ਹੈ ਤੇ ਫਿਰ ਕੁਦਰਤ ਨੂੰ ਆਪਣੀ ਰਚਨਾਂ ਦੇ ਤੋਰ ਤੇ ਸ੍ਰਿਸਟੀ ਵਿਚ ਕਾਇਮ ਕਰਨ ਵਾਲਾ ਰੱਬ ਆਪਣੀ ਇਸੇ ਰਚਨਾਂ ਦੇ ਕੁਦਰਤੀ ਨਿਯਮਾਂ, ਮਰਿਆਦਾਵਾਂ, ਰਾਹੀਂ ਹੁਕਮ ਦੇ ਪ੍ਰਵਾਹ ਵਿਚ ਉਸ ਤੇ "ਕੋਪਿਤ" ਹੋ ਕੇ ਉਸ 'ਗੁਨਹਿਗਾਰ' ਨੂੰ ਸਜਾ ਦਿੰਦਾ ਹੈ।

'ਖ਼ਾਲਸਾ' ਤੋਂ ਅਰਥ ਸ਼ੁਧ ਨਹੀਂ ਹੈ। ਸਿੱਖ ਰਾਸ਼ਟਰਵਾਦੀ ਸਿਧਾਂਤ ਦੇ ਰੋਲ ਮਾਡਲੀ ਪ੍ਰਣਾਲੀ ਦੇ ਸਭਿਅਤਾ ਦੇ ਵਿਕਾਸ ਵਿਚ "ਖ਼ਾਲਸਾ" ਤੋਂ ਅਰਥ ਸਿੱਧਾ ਗੁਰੂ ਗੱਦੀ ਨਾਲ ਜੁੜ ਗਿਆ ਹੈ, ਤੋਂ ਲਿਆ ਗਿਆ ਹੈ। ਇੰਜ ਮਨੁੱਖ ਅਤੇ ਅਕਾਲ ਵਿਚਕਾਰ ਭੇਦ ਖ਼ਤਮ ਕਰਕੇ 'ਜੋ ਸਿੱਧਾ ਸ਼ਬਦ ਗੁਰੂ ਰਾਹੀਂ ਅਕਾਲ ਦਾ ਹੋ ਗਿਆ ਹੈ" ਉਹ "ਖ਼ਾਲਸਾ" ਹੈ ਤੋਂ ਪਰਮਾਣਿਤ ਕੀਤਾ ਗਿਆ ਹੈ। ਇਹ ਗੁਰਮਤਿ ਸ਼ਬਦਕੋਸ਼ ਦੀ ਅਣਹੋਂਦ ਕਰਕੇ ਹੀ ਗੈਰ ਭਾਸ਼ੀ ਗੈਰ ਸੱਭਿਅਤਾ ਦੇ ਸ਼ਬਦ ਕੋਸ਼ਾਂ ਦੀ ਸ਼ਬਦਾਰਥ ਵਿਆਖਿਆ ਨੂੰ ਗ੍ਰਹਿਣ ਕਰਨ ਕਰਕੇ "ਗੁਰਮਤਿ" ਨਾਲ ਅਨਰਥ ਕੀਤਾ ਜਾ ਰਿਹਾ ਹੈ। ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਕਬੀਰ ਜੀ ਦੇ ਸਲੋਕ "ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ" ਦਾ ਇਹੋ ਅਰਥ ਅਤੇ ਪ੍ਰਯੋਜਨ ਹੈ।

ਇਸੇ ਦੀ ਹੀ ਪ੍ਰੋੜਤਾ ਬਾਅਦ ਵਿੱਚ ਆਪਣੇ "ਰਹਿਤਨਾਮਾ ਭਾਈ ਦੇਸਾ ਸਿੰਘ ਕਾ" ਵਿੱਚ ਇੰਜ ਕੀਤੀ ਗਈ ਹੈ:

"ਗੁਰੂ ਸਰੂਪ ਖ਼ਾਲਸਾ ਹਈਏ। ਜਾਂ ਕੀ ਟਹਲ ਪਰਮ ਸੁਖ ਲਹੀਏ"

ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ ਕਾ, ਵਿਚ ਭਾਈ ਸਾਹਿਬ ਖੁਦ ਲਿਖਦੇ ਹਨ :

"ਗੁਰੂ ਖ਼ਾਲਸਾ ਮਾਨੀਐ ਪਰਗਟ ਗੁਰਾ ਕੀ ਦੇਹ।
ਜੋ ਸਿੱਖ ਮੋ ਮਿਲਬੋ ਚਹਹਿ ਖੋਜ ਇਨਹੁ ਮਹਿ ਲੇਹੁ।24।"

ਭਾਈ ਦੇਸਾ ਸਿੰਘ ਆਪਣੇ " ਰਹਿਤ ਨਾਮੇ" ਵਿਚ ਇਸ ਸਿਧਾਂਤ ਦੀ ਮੁੜ ਪ੍ਰੋੜਤਾ ਇੰਜ ਕਰਦੇ ਹਨ :

"ਰਹਿਨੀ ਰਹੈ ਸੋਈ ਸਿੱਖ ਮੇਰਾ । ਉ ਠਾਕੁਰ ਮੈਂ ਉਸ ਕਾ ਚੇਰਾ ।86।"

ਇਸੇ ਲਈ ਹੀ ਭਾਈ ਗੁਰਦਾਸ ਜੀ ਗੁਰਮਤਿ ਸ਼ਬਦਾਰਥ ਸਮਝਾਉਂਦੇ ਹੋਏ ਗੁਰ ਭਾਸ਼ਾ ਗੁਰਮੁਖੀ ਦੇ ਸ਼ਬਦਕੋਸ਼ੀ ਅਰਥ ਆਪਣੀ ਵਾਰ 26ਵੀਂ ਦੀ ਪੌੜੀ 29ਵੀਂ ਵਿੱਚ, ਇਸ ਦੇ ਭਾਵ-ਅਰਥ ਦਾ ਸਮੁੱਚਾ ਸੰਕਲਪ ਇੰਜ ਸਮਝਾਉਂਦੇ ਹਨ :

"ਸਤਿਗੁਰ ਵੰਸੀ ਪਰਮ ਹੰਸੁ, ਗੁਰੂ ਸਿਖ ਹੰਸ ਵੰਸੁ ਨਿਬਹੰਦਾ।
ਪਿਅ ਦਾਦੇ ਦੇ ਰਾਹਿ ਚਲੰਦਾ।29।"

ਇਸੇ ਲਈ ਹੀ ਭਾਈ ਨੰਦ ਲਾਲ ਜੀ ਨੇ ਲਿਖਦੇ ਹੋਏ ਗੁਰੂ ਘਰ ਦੀ ਨਾਨਕਸ਼ਾਹੀ ਵੰਸ-





ਅੰਸ-ਨਸਲ ਦਾ ਸੁੱਚਾ ਸੰਕਲਪ ਇਸ ਤਰ੍ਹਾਂ ਪ੍ਰਗਟਾਇਆ ਹੈ :

"ਖ਼ਲਕ ਖਾਲਿਕ ਕੀ ਜਾਨਕੈ ਖ਼ਲਕ ਦੁਖਾਵੈ ਨਾਹਿ,
ਖ਼ਲਕ ਦੁਖੈ ਜੋ ਨੰਦ ਜੀ ਖ਼ਾਲਿਕ ਕੋਪੈ ਤਾਹਿ"

ਇਸ ਨੂੰ ਸਿੱਕੇਬੰਦ ਕਰਦੇ ਹੋਏ ਹੀ ਭਾਈ ਗੁਰਦਾਸ ਜੀ ਆਪਣੀ 9ਵੀਂ ਵਾਰ ਵਿਚ ਲਿਖਦੇ ਹਨ:

"ਗੁਰਸਿੱਖੀ ਬਾਰੀਕ ਹੈ, ਸਿਲ ਚੱਟਣ ਫਿੱਕੀ
ਤ੍ਰਿਖੀ ਖੰਡੇ ਧਾਰ ਹੈ, ਉਹ ਵਾਲਹੁ ਨਿੱਕੀ
ਦੂਤਿਆ ਨਾਸਨ ਏਤ ਗਰ, ਹੋਇ ਇੱਕਾ ਇੱਕ
ਸੱਭੈ ਸਿੱਕਾ ਪਰਹਰੈ, ਸੁਖ ਇਕੱਤ ਸਿੱਕੀ"

ਸਿੱਖ ਰਾਜ ਵਿਚ 1880 ਸੰਮਤ ਨੂੰ ਇਸੇ ਗੁਰ ਆਸ਼ੇ ਅਤੇ ਗੁਰੂ ਸੰਕਲਪ ਦੇ ਸਿਧਾਂਤ ਨੂੰ



ਲਾਗੂ ਕਰਦੇ ਹੋਏ ਸਿੱਕਾ ਜਾਰੀ ਕੀਤਾ ਗਿਆ ਜਿਸ ਉਪਰ ਗੁਰੂ ਅਤੇ ਗੁਰੂ ਕੇ ਸਿੱਖ ਨੂੰ ਕੇਸਾਧਾਰੀ ਮੁਦਰਿਤ ਕਰਕੇ ਅਕਾਲ ਦੀ ਇਕ ਅੰਸ-ਬੰਸ ਦੇ "ਨਿਸ਼ਾਨ" ਅਰਥਾਤ ਝੰਡੇ ਥੱਲੇ ਦਿਖਾਇਆ ਗਿਆ ਹੈ।ਜਿਸ ਦਾ ਸਪਸ਼ਟ ਸੰਕੇਤ ਹੈ ਕਿ ਗੁਰੂ ਅਤੇ ਉਸ ਦੇ ਸਿੱਖ ਪੂਰਨ ਰੂਪ ਵਿਚ ਕੇਸਾਧਾਰੀ ਹੀ ਸਨ ਅਤੇ ਕੇਸ ਸਿੱਖੀ ਦੀ ਮਾਂ ਦੀ ਕੁੱਖ ਤੋਂ ਜਾਈ ਅਕਾਲ ਟਕਸਾਲ ਦੀ ਬਾਕੀ ਦੇ ਸ਼ਰੀਰਕ ਅੰਗਾਂ ਵਾਂਗ ਹੀ ਪਰ ਉਨ੍ਹਾਂ ਤੋਂ ਵੀ ਪਹਿਲਾਂ

ਪ੍ਰਾਣਾਂ ਦੇ ਨਾਲ ਹੀ ਕਾਇਆ ਨਾਲ ਪੈਦਾ ਹੋਈ ਜਮਾਂਦਰੂ ਘਾੜਤ ਹੈ। ਇਸੇ ਸਿਧਾਂਤ ਦੀ ਧਰਮ ਧੁਜਾ ਨਮਿਤ ਹੀ ਗੁਰੂ ਗ੍ਰੰਥ ਸਾਹਿਬ ਜੀ ਆਪਣੇ ਸਿੱਖ ਨੂੰ ਸਿਧਾਂਤ ਅਤੇ ਸੰਕਲਪ ਦੇ ਕੇ ਉਸ ਦੀ ਸੱਤਾ ਦੀ ਬਹਾਲੀ ਦਾ ਸਿੱਧਾ ਨਿਰਦੇਸ਼ ਇਸ ਸੰਕਲਪ ਵਿਚ ਹੀ ਦਿੰਦੇ ਹਨ। ਇਹ ਸੰਕਲਪ 'ਨਿਸ਼ਚੈ ਕਰ ਆਪਣੀ ਜੀਤ ਕਰੋ" ਦੇ ਦ੍ਰਿੜ ਇਰਾਦੇ ਦੀ ਫੌਲਾਦੀ ਸ਼ਕਤੀ ਨਾਲ ਕਾਇਮ ਕੀਤੀ ਜਾਣ ਵਾਲੀ ਖ਼ਾਲਸੇ ਦੀ ਸਿੱਖ ਸਲਤਨਤ ਦੀ ਆਰਥਿਕਤਾ ਦੀ ਪ੍ਰਣਾਲੀ ਦੇ ਵਿਕਾਸ ਹਿਤ ਹੀ ਇਹ ਸਿੱਕਾ, ਨਾਨਕਸ਼ਾਹੀ ਕਰੰਸੀ ਦੀ ਵੱਟਤ ਪ੍ਰੇਰਿਤ ਕਰਦੀ ਹੈ ਕਿ ਅਕਾਲ ਪੁਰਖ ਦੇ ਜਾਇਗੋਟ ਤੋਂ ਐਮਬਰਾਯੋ ਦੇ ਸੂਖਮ ਰਕਤ-ਬਿੰਦੀ ਜਨਮ ਸ਼ਕਤੀ ਦੇ ਧਰਮ ਦੀ ਸੁੱਚੀ ਮੂਲ ਪ੍ਰਣਾਲੀ ਨੂੰ ਹੀ ਸਥਾਪਤ ਕੀਤਾ ਜਾਵੇ। ਜਿਸ ਲਈ ਮਨੁੱਖੀ ਸ਼ਰੀਰ ਦੀ ਅਕਾਲ ਸਰੂਪ ਮੌਲਿਕਤਾ ਦੀ ਰੱਖਿਆ ਲਈ ਹੀ ਕੇਸਾਂ ਨੂੰ ਗੜ੍ਹ ਅਰਥਾਤ ਕਿਲੇ ਦੇ ਤੌਰ ਤੇ ਸਾਬਤ ਸੂਰਤ ਸ਼ਰੀਰ ਦੀ ਪਹਿਚਾਨ, ਸਿਰ ਦੇ ਉਪਰ ਬਤੌਰ "ਕੇਸਗੜ੍ਹ" ਸਥਾਪਤ ਕੀਤਾ ਗਿਆ ਹੈ। ਇਹ ਸਥਾਪਨਾ ਅਕਾਲ ਵਲੋਂ ਹੀ ਹੋਈ ਹੈ। ਅਕਾਲ ਦੇ ਇਸ ਸਿਧਾਂਤ ਦੀ ਰਹਿੰਦੀ ਜਿੰਦਗੀ ਤਕ ਰੱਖਿਅਕ ਦੇ ਤੌਰ ਤੇ "ਖ਼ਾਲਸੇ" ਦਾ ਜਨਮ ਸਥਾਨ ਵੀ ਗੁਰੂ ਗੋਬਿੰਦ ਸਿੰਘ ਜੀ ਨੇ "ਕੇਸਗੜ੍ਹ" ਹੀ ਸਥਾਪਤ ਕੀਤਾ ਹੈ। ਇਹ ਮਨੁੱਖ ਨੂੰ ਅਪੰਗਤਾਂ ਤੋਂ ਬਚਾਉਣ ਦੀ ਕਿਲੇਬੰਦੀ ਹੈ। ਇਹ ਰੱਬੀ ਮੌਲਿਕਤਾ ਦੀ ਹੂ-ਬਹੂ ਪਹਿਚਾਨ ਅਤੇ ਅੰਸ-ਬੰਸ ਦੀ ਸਦੀਵੀ ਵਿਕਾਸ ਦੀ ਲੜੀ ਦੀ ਰੱਖਿਅਕ ਪ੍ਰਣਾਲੀ ਦਾ ਉਦਗਮ ਹੈ। ਇਸ ਕਿਲੇ ਦੀ ਸਫੀਲ ਤੇ ਹਮੇਸ਼ਾਂ ਹੀ ਅਕਾਲ ਧਰਮ ਦੀ ਬਹਾਲੀ ਲਈ 'ਅਕਾਲ ਦੇ ਸਿੱਖ' ਨੂੰ ਨਿਰਦੇਸ਼ ਹੈ :

"ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ ਅਘ ਪੁੰਜ ਤਰੰਗ ਨਿਵਾਰਨ ਕਉ ॥" ਅੰਕ 1404

ਇਹ ਕੋਈ ਨਵੇਕਲੀ ਗੱਲ ਨਹੀਂ ਹੋਈ ਸੀ। ਇਹ ਇੰਨ ਬਿੰਨ ਜੋ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਕਾਲ ਦਾ ਕੁਦਰਤੀ ਸਿਧਾਂਤ ਪਰਪੱਕ ਕਰਵਾਇਆ ਗਿਆ ਹੈ । ਜਿਸ ਨੂੰ ਬਤੌਰ ਅਕਾਲ ਦਾ ਪਰਗਟ ਕੀਤਾ ਗਿਆ "ਹੁਕਮ"; ਉਸੇ ਦੀ ਹੀ "ਰਜਾ", ਅਕਾਲ ਦੀ ਹਮੇਸ਼ਾਂ ਕਾਇਮ ਰਹਿਨ ਵਾਲੀ ਇਕਸਾਰ-ਇਕਸਮਾਨ ਕੁਦਰਤੀ ਕਾਨੂੰਨੀ ਸੰਵੀਧਾਨਿਕਤਾ ਤਹਿਤ 'ਅਕਾਲ ਦੇ ਸਿੱਖ' ਵਜੋਂ ਧਰਤੀ ਉਪਰ ਮਾਨਵਤਾ ਲਈ "ਅਕਾਲ ਸੱਭਿਅਤਾ" ਦਾ "ਸਿੱਖ ਪ੍ਰਾਣ-ਸ਼ਰੀਰ" ਰੂਪ ਵਿਚ; ਸਮੇਤ "ਕੇਸਧਾਰੀ" ਹੋ ਕੇ ਹੱਡ ਮਾਸ ਦੇ ਰੂਪ ਵਿੱਚ ਮੌਲਣਾਂ ਹੈ। ਇਹ ਅਕਾਲ ਵੰਸ ਮਨੁੱਖ ਨਸਲ ਹੈ। ਜਿਸ ਹਿੱਤ ਅਕਾਲ ਮਾਨਵਤਾ ਦੀ ਆਦਿ ਸ਼ਕਤੀ ਦੇ ਮੂਲ ਸੋਮੇਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਿੱਖ ਨੂੰ ਅਕਾਲ ਵੰਸੀ ਪ੍ਰਮਾਣਿਤ ਕਰਕੇ ਹੀ ਇਸ "ਅਕਾਲ ਸਿੱਖ" ਨੂੰ ਗੁਰੂ ਦਾ ਰੂਪ ਹੈ, ਵਜੋਂ ਸਥਾਪਿਤ ਕਰ ਕੇ ਹੀ, ਦ੍ਰਿੜ ਕਰਦੇ ਹਨ:

"ਗੁਰੂ ਸਿਖੁ, ਸਿਖੁ ਗੁਰੂ ਹੈ ਏਕੋ, ਗੁਰ ਉਪਦੇਸ ਚਲਾਏ" ਅੰਕ 444

ਅਤੇ ਸਮਝਾਉਂਦੇ ਹਨ ਕਿ "ਸਿੱਖ ਗੁਰੂ ਦੀ ਸੰਤਾਨ ਹੈ"





"ਪਿਤਾ ਜਾਤਿ ਤਾ ਹੋਈਐ, ਗੁਰੁ ਤੁਠਾ ਕਰੇ ਪਸਾਉ" ਅੰਕ 82

"ਜਨ ਨਾਨਕ ਕੇ ਗੁਰਸਿਖ ਪੁਤਹਹੁ, ਹਰਿ ਜਪਿਅਹੁ ਹਰਿ ਨਿਸਤਾਰਿਆ" ਅੰਕ 312

ਗੁਰੂ ਗ੍ਰੰਥ ਸਾਹਿਬ ਜੀ ਹੋਰ ਦ੍ਰਿੜ ਤੇ ਸਪਸ਼ਟ ਕਰਨ ਹਿਤ ਇਸ ਸਮੁੱਚੀ ਕ੍ਰਿਆ ਦੇ ਪੁਣ-ਛਾਣੇ ਅਤੇ ਸਿੱਕੇਬੰਦ ਪਾਰਖੂ ਪ੍ਰਜਨਨ ਕੀਤੇ, ਜਨਮ ਸਿਧਾਂਤ ਦੀ ਗਰਭ ਪ੍ਰਕ੍ਰਿਆ ਦੇ ਆਦਿ ਕੁਦਰਤੀ ਵਿਗਿਆਨ ਦੇ ਅਮਲ ਦੀ ਸੰਰਚਨਾ ਦੇ ਆਪਸੀ ਰਲਣ ਨੂੰ ਦੱਸਦੇ ਹੋਏ, ਅੰਕ 1310 ਉਪਰ ਗੁਰਬਾਣੀ ਵਿਚ ਗੁਰਮਤਿ ਅਮਲ ਨੂੰ ਇੰਜ ਸਮਝਾਉਂਦੇ ਹਨ ਕਿ :

"ਫਿਰਿ ਉਲਟਿਓ ਜਨਮੁ ਹੋਵੈ ਗੁਰ ਬਚਨੀ, ਗੁਰ ਪੁਰਖੁ ਮਿਲੈ ਰੰਗੁ ਲਾਵੈਗੋ"

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਭਿਅਤਾ ਦੇ ਅਕਾਲ ਵਰਤਾਰੇ ਦੀ ਸਿੱਖੀ ਨੂੰ ਇੰਜ ਗੁਰਬਾਣੀ ਰਾਹੀਂ ਸਮਝਾਉਂਦੇ ਹਨ ਕਿ ਸਿੱਖ, ਧਰਮੀ ਇਸ ਕਰਕੇ ਨਹੀਂ ਹਨ ਕਿ ਉਨ੍ਹਾਂ ਨੂੰ ਇਸ ਧਰਮ ਤੇ ਚਲ ਕੇ ਕਈ ਸੁੱਖਾਂ ਦੀ, ਸਵਰਗ ਦੀ, ਜਾਂ ਪਰਲੋਕ ਸੁਹੇਲੇ ਹੋਣ ਦੀ ਕਾਮਨਾ ਜਾਂ ਲਾਲਸਾ ਹੈ। ਸਿੱਖਾਂ ਦਾ ਮਨੋਰਥ ਤਾਂ ਅਕਾਲ ਸਰੂਪ ਮਨੁੱਖੀ ਨਸਲ ਦੀ ਅਸਲ ਅੰਸ ਨੂੰ ਪਰਮਪਤੀ ਵਾਹਿਗੁਰੂ ਨਾਲ ਇਕ ਮਿਕ ਕਰ ਕੇ, ਯਕੀਨਨ ਇੰਜ ਅਕਾਲਪੁਰਖ ਦੀ ਪਰਮ ਸੱਤਾ ਦੀ ਬ੍ਰਹਿਮੰਡ ਤੇ ਬਹਾਲੀ ਕਰ, ਅਕਾਲ ਦੀ ਸੱਤਾ ਦੇ ਕੁਦਰਤੀ ਪਸਾਰੇ ਦਾ ਨਿਜ਼ਾਮ ਲੋਕਾਈ ਨੂੰ ਦੇਣਾ ਹੈ। ਸਿੱਖੀ ਵਿਚ ਹਰ ਤਰ੍ਹਾਂ ਦੀਆਂ ਸੁੱਖਾਂ ਸੁੱਖਣ ਅਤੇ ਅਕਾਲ ਦੇ ਹੁਕਮ ਤੋਂ ਵਿਰੁਧ ਹੈ। ਅਕਾਲ ਦੀ ਰਜਾ ਨੂੰ ਬਦਲਣ ਹਿਤ ਕੀਤੇ ਜਾਂਦੇ ਮਨਘੜੰਤ ਉਪਾਅ, ਕਰਮ, ਉਪਰਾਲੇ ਅਤੇ ਵਰਤਾਰੇ ਸਭ 'ਮਨਮਤ' ਅਤੇ 'ਬੇਮੁੱਖ' ਦੀ 'ਧੜੇਬੰਦੀ' ਵਿਚ ਆਉਂਦੇ ਹਨ ਫਿਰ ਚਾਹੇ ਗੁਰਬਾਣੀ ਦੇ ਰਾਹੀਂ ਹੀ 'ਸੁੱਖਾਂ ਵਾਸਤੇ ਸੁਖਮਨੀ" ਦਾ ਸੁੱਖਾਂ ਲਈ ਪਾਠ ਕਰਨ ਵਰਗੇ ਇਹ ਗੁਰਬਾਣੀ ਤੋਂ ਉਲਟ ਕਰਮ ਫਿਰ ਚਾਹੇ ਕਿਉਂ ਨਾ ਕੀਤੇ ਜਾਂਦੇ ਹੋਣ। ਗੁਰਬਾਣੀ ਅਰਥਾਤ ਗੁਰਮਤਿ ਅਜਿਹੇ ਕੰਮਾਂ ਨੂੰ ਨਿਸ਼ੇਧਤ ਅਤੇ ਮੁਢ ਤੋਂ ਹੀ ਪਾਬੰਦੀਸ਼ੁਦਾ ਵਿਪਰੀਤ ਕਰਮ ਨਿਰਧਾਰਤ ਕਰ ਕੇ ਤੁਰਦੀ ਹੈ। ਅਜਿਹੇ ਹੀ ਪਾਬੰਦੀਸ਼ੁਦਾ ਕਰਮ ਜਦ ਤੋਂ ਹੀ ਕੋਈ ਵੀ ਮਨੁੱਖ ਫਿਰ ਚਾਹੇ ਉਹ ਸਿੱਖ ਸਰੂਪ ਵਿਚ ਹੋਵੇ ਜਾਂ ਨਾਹ ਹੋਵੇ ਦੂਹਾਂ ਲਈ ਹੀ ਮਨਮਤਿ ਨਿਰਧਾਰਤ ਕਰ ਉਨ੍ਹਾਂ ਨੂੰ ਮਨਮੁਖ ਦੱਸਦੀ ਹੈ। ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਅਕਾਲ ਨਸਲ ਦੇ ਸਿੱਖ, ਮਨੁੱਖ ਲਈ ਸਪਸ਼ਟ ਨਿਰਧਾਰਿਤ ਕਰਦੇ ਹਨ :

"ਸਿਖੀ ਸਿਖਿਆ ਗੁਰ ਵੀਚਾਰਿ॥" ਅੰਕ 465

ਇਹ ਸਿੱਖ ਦਾ ਮੌਲਿਕ ਕਿਰਦਾਰ ਹੈ। ਜਿਉਣ ਦੀ ਜਾਚ ਅਤੇ ਕਿਰਦਾਰ ਹੈ।

"ਨਾਨਕ ਗੁਰ ਤੇ ਗੁਰ ਹੋਇਆ ਵੇਖਹੁ ਤਿਸ ਕੀ ਰਜਾਇ॥
ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ॥" ਅੰਕ 490-91

ਇਹ ਸਿੱਖ ਦੀ ਸਿੱਖੀ ਦੀ ਉਹ ਪਹਿਚਾਨ ਹੈ ਜੋ ਸਿੱਖੀ ਮਾਰਗ ਤੇ ਚਲਦੇ ਹੋਏ ਸਿੱਖ ਦੀ

ਬਾਹਰੀ ਪਹਿਚਾਨ, ਦਿੱਖ ਆਤਮਾਂ ਦੀ ਜ਼ਮੀਰ ਦਾ ਪਰਤੱਖ ਪਰਗਟਾਅ ਰੂਪਮਾਨ ਕਰਦੀ ਹੈ।

"ਸਿੱਖ ਗੁਰੂ, ਗੁਰੂ ਸਿੱਖ ਹੈ" ਅੰਕ 444

ਇਹ ਨਿਸ਼ਚਾ ਅਤੇ ਅੰਤਿਮ ਨਿਸ਼ਾਨਾ ਹੈ ਕਿਉਂਕੀ

"ਮੈ ਬਧੀ ਸਚੁ ਧਰਮ ਸਾਲ ਹੈ ॥ ਗੁਰਸਿਖਾ ਲਹਦਾ ਭਾਲਿ ਕੈ ॥" ਪੰਨਾ73

ਇਸੇ ਅਕਾਲ ਪੱਥ ਦੇ ਪਾਂਧੀ ਨੂੰ ਹੀ ਸਿੱਖ ਕਿਹਾ ਜਾ ਸਕਦਾ ਹੈ।

"ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ" ਅੰਕ 463

ਰਾਹੀਂ ਗੁਰਮਤਿ ਸਿਧਾਂਤ ਨਿਰਧਾਰਿਤ ਕਰਕੇ ਦੱਸਦਾ ਹੈ ਕਿ

"ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ" ਅੰਕ 463

ਦੇ ਫਲਸਫੇ ਰਾਹੀਂ ਸਿੱਖ ਦੀ ਇਹੋ ਸਿੱਖੀ, ਗੁਰੂ ਆਪ ਸਪਸ਼ਟ ਸਿੱਕੇਬੰਦ ਕਰਦੇ ਹਨ। ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਗ੍ਰੰਥ ਦਾ ਮਹਾਕਵੀ ਲਿਖਦਾ ਹੈ "ਬਿਨ ਸਿੱਖੀ ਤਰਬੋ ਕਹਾ ਜਗ ਸਾਗਰ ਭਾਰਾ"। ਅੰਤਿਮ ਨਿਸ਼ਾਨਾਂ ਵੀ ਗੁਰੂ ਮਿੱਥ ਕੇ ਗਏ ਹਨ ਤੇ ਅੰਤਿਮ ਮੰਜ਼ਿਲ ਵੀ ਗੁਰੂ ਨੇ ਆਪ ਹੀ ਸਿੱਖ ਦੀ ਨਿਸ਼ਚਿਤ ਕਰ ਦਿੱਤੀ ਹੈ। ਜਿਸ ਕਰਕੇ ਗੁਰੂ ਤੋਂ ਬਾਅਦ ਅਤੇ ਉਪਰ ਦੀ ਹੁਣ ਕਿਸੇ ਵੀ ਦੁਨਿਆਵੀ ਸ਼ਕਤੀ, ਦੇਸ਼, ਨਿਆਂਪ੍ਰਣਾਲੀ ਜਾਂ ਲੋਕਸਮੁਦਾਏ ਨੂੰ ਇਸ ਉਪਰ ਨਜਰਸਾਨੀ ਕਰਨ ਜਾਂ ਇਸ ਤੇ ਕੋਈ ਨਿਰਣਾ ਕਰਨ ਦਾ ਨਾ ਹੀ ਕੋਈ ਅਧਿਕਾਰ ਬਾਕੀ ਬਚਦਾ ਹੈ, ਨਾ ਹੈ ਅਤੇ ਨਾ ਹੀ ਅਕਾਲ ਦੀ ਸਿੱਖ ਨਸਲ ਦਾ ਸਭਿਅਤਾਧਾਰੀ ਮਨੁੱਖ ਇਸ ਨੂੰ ਸਵੀਕਾਰੇਗਾ। ਸਿਰਫ ਤੇ ਸਿਰਫ ਦੋ ਹੀ ਬਦਲ ਉਪਲਬਧ ਹਨ ਇਕ ਜਾਂ ਤਾਂ ਅਕਾਲਵੰਸੀ ਆਪਣੇ ਆਪ ਨੂੰ ਸਵਿਕਾਰ ਕਰੋ ਜਾਂ ਦੂਜਾ ਆਪਣੇ ਆਪ ਨੂੰ ਖੁਦ 'ਅਨਾਥ' ਘੋਸ਼ਿਤ ਕਰਕੇ 'ਸਾਕਤ' ਬਣ ਕੇ ਜੀਉ।

ਅਕਾਲ ਧਰਮੀ ਨਸਲ ਦੀ ਮਾਨਵਤਾ ਸਿੱਖ ਸੱਭਿਅਤਾਧਾਰੀ ਇਨੀ ਹਾਂ ਪੱਖੀ ਅਤੇ ਲਚੀਲੀ ਹੈ ਕਿ ਉਹ ਇੰਜ ਅਕਾਲ ਨਸਲੀ ਜੰਮ ਕੇ ਵੀ 'ਸਾਕਤ' ਹੋਣ ਵਾਲੇ ਪ੍ਰਾਣੀ ਤੋਂ ਜਿਉਣ ਦਾ, ਬੋਲਣ ਦਾ, ਆਪਣੀ ਗੱਲ ਨੂੰ ਪਰਗਟ ਕਰਨ ਦਾ, ਉਸ ਨੂੰ ਪ੍ਰਚਾਰਨ ਦਾ, ਜਿਉਣ ਅਮਲ ਧਾਰਨ ਦਾ ਕੋਈ ਵੀ ਹੱਕ ਉਸ ਤੋਂ ਖੋਹੰਦੀ ਨਹੀਂ ਹੈ ਸਗੋਂ ਉਸ ਨੂੰ ਉਸ ਦਾ ਮੂਲ ਫਰਜ ਅਤੇ ਹੱਕ ਯਾਦ ਕਰਾਉਂਦੀ ਹੈ ਕਿ :

"ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ"

ਗੁਰੂ ਗ੍ਰੰਥ ਸਾਹਿਬ ਜੀ ਅੰਕ ਨੰ. 488

ਕਿਸੇ ਵਿਦਵਾਨ ਨੂੰ ਗੁਰੂ ਦੀ ਸਿੱਖੀ ਵਿਚ ਅਕਾਲ ਦੀ ਸੱਤਾ ਨੂੰ ਬਦਲਣ ਹਿਤ ਜਾਂ ਨਵੇਂ ਮਾਪਦੰਡ ਘੜਨ ਹਿਤ ਕੋਈ ਵੀ ਖੇਡ ਕਿਸੇ ਵੀ ਸਹਾਰੇ ਨਾਲ ਅਰੰਭਣ ਦੀ ਆਗਿਆ





ਨਹੀਂ ਹੈ ਕਿਉਂਕੀ ਕੁਦਰਤ ਦੀ ਰਜਾ ਦੀ ਇਕਸਾਰ ਪ੍ਰਣਾਲੀ ਦੇ ਵਹਾਅ ਦੇ ਇਕਰੂਪ ਹਮੇਸ਼ਾ ਕਾਇਮ ਰਹਿਣ ਵਾਲੀ ਹੋਂਦ ਵਿਚ ਅਜਿਹਾ ਮਨਘੜੰਤ ਅਤੇ ਸਾਕਤੀ ਦਖਲ ਦੇਣ ਦਾ ਕਿਸੇ ਨੂੰ ਵੀ ਕੋਈ ਹੱਕ ਹਾਸਲ ਨਹੀਂ ਹੈ। ਜੇ ਇੰਜ ਕੀਤਾ ਜਾਂਦਾ ਹੈ ਤਾਂ ਕੁਦਰਤ ਅਜਿਹੀ ਹਰ ਕੋਸ਼ਿਸ਼ ਨੂੰ ਪਛਾੜ ਦਿੰਦੀ ਹੈ ਅਤੇ ਤਬਾਹੀ ਲਿਆ ਦਿੰਦੀ ਹੈ। ਇਹ ਕੁਦਰਤ ਦਾ ਆਦਿ 'ਨਿਯਮ' ਹੈ ਕਿਉਂਕੀ ਇਹੋ ਹੀ "ਅਕਾਲ" ਦਾ 'ਹੁਕਮ' ਹੈ। ਜੋ ਲੋਕ ਸਿੱਖ ਸੱਭਿਅਤਾ ਵਿਰੁਧ ਮਨਮਾਨੀਆਂ ਕਰਕੇ ਸਿੱਖੀ ਨੂੰ ਅਕਾਲ ਹੁਕਮਾਂ ਤੋਂ ਤੋੜਨ ਹਿਤ ਮਨਚਾਹੀ ਤਾਨਾਸ਼ਾਹੀ ਦੇ ਜੰਗਲ ਰਾਜ ਦੇ ਵਰਤਾਰੇ ਰਾਹੀਂ ਗੁਰੂ ਨਾਨਕ ਦੇ ਨਾਮ ਦਾ ਸਹਾਰਾ ਲੈ ਕੇ ਆਪਣੇ ਮਨ ਭਾਉਂਦੇ ਅਰਥਾਂ ਰਾਹੀਂ ਸਾਕਤੀ ਅਤੇ ਮਨਮਤੀ ਪਰਿਵਰਤਨ ਕਰਨ ਵਾਸਤੇ ਰੌਲਾ ਪਾ ਰਹੇ ਹਨ; ਉਹ ਲੋਕ ਬ੍ਰਹਿਮੰਡੀ ਏਕਤਾ, ਅਖੰਡਤਾ ਦੇ ਦੁਸ਼ਮਨ ਅਤੇ ਮਨੁੱਖ ਦੇ ਵੈਰੀ ਤਸਕਰ ਹਨ, ਜੋ ਮਨੁੱਖੀ ਆਦਿ ਹੋਂਦ ਦੀ ਤਸਕਰੀ ਦੇ ਨਾਲ ਹੀ ਨਾਲ ਅਜਾਦ ਮਨੁੱਖਤਾ ਨੂੰ ਮਨਮਤੀ ਗੁਲਾਮ ਬਣਾ ਕੇ ਭੌਤਿਕਤਾਵਾਦ ਦੀ ਮੰਡੀ ਵਿਚ ਉਪਭੋਗਤਾ ਬਣਾ ਕੇ ਵਰਤਣ ਹਿਤ, ਆਪਣੀ 'ਬ੍ਰਾਂਡਿਡ' 'ਮਾਲ' ਦੇ ਸਵਾਰਥ ਰਾਹੀਂ; ਸੁਤੰਤਰ ਅਕਾਲ ਮਨੁੱਖ ਨੂੰ ਆਪਣੀ ਹਵਸ ਦਾ ਵੀ ਸ਼ਿਕਾਰ ਬਣਾਉਂਦੇ ਹਨ। ਗੁਰੂ ਨਾਨਕ ਦਸ ਜੋਤਿ ਸਰੂਪ ਕਿਸੇ ਇਕ ਦਾ ਬ੍ਰਾਂਡਿਡ ਟ੍ਰੇਡਮਾਰਕ ਵਾਲਾ ਏਕਾਅਧਿਕਾਰ ਰਜਿਸਰਟਰਡ ਨਹੀਂ ਹੈ। ਅਜਿਹਾ ਕਰਨ ਦਾ ਕਿਸੇ ਵੀ ਤਾਕਤਵਰ ਨੂੰ ਜਾਂ ਸਤਾ ਤੇ ਕਾਬਜ਼ ਹਾਕਮ ਨੂੰ ਕੋਈ ਹੱਕ ਹਾਸਲ ਨਹੀਂ ਹੈ। ਇਸੇ ਤੇ ਹੀ 'ਚੈਕ' ਸਥਾਪਿਤ ਕੀਤਾ ਗਿਆ ਹੈ ਅਕਾਲਵੰਸੀ "ਪੰਥ-ਖ਼ਾਲਸਾ"। ਇਸ ਦੇ ਮੂਲ ਸਿਧਾਂਤ ਇਸੇ ਗੱਲ ਨੂੰ ਹੀ ਪ੍ਰਮਾਣਿਤ ਅਤੇ ਨਿਰਧਾਰਿਤ ਕਰਦੇ ਹਨ। "ਖ਼ਾਲਸਾ ਅਕਾਲ ਪੁਰਖ ਕੀ ਫੌਜ" ਅਤੇ "ਪ੍ਰਗਟਿਓ ਖ਼ਾਲਸਾ ਪਰਮਾਤਮ ਕੀ ਮੌਜ" ਦੇ ਇਤਿਹਾਸਕ ਪਰਮਾਣ ਇਸੇ ਲਈ ਹੀ ਸਰਬਲੋਹ ਗ੍ਰੰਥ ਵਿਚ ਇਸ ਦੇ ਅਗਿਆਤ ਰਚਨਕਾਲ ਦੇ ਸਮੇਂ ਤੋਂ ਲਗਭਗ 300 ਸਾਲਾਂ ਤੋਂ ਵੱਧ ਤੋਂ ਪ੍ਰਚਲਿਤ ਅਤੇ ਇਤਿਹਾਸਕ ਪ੍ਰਮਾਣਿਕਤਾ ਰੱਖਦੇ ਹਨ। ਇਹ "ਪੰਥ-ਖ਼ਾਲਸਾ" ਇਸ ਦਿੱਖਮਾਨ ਸੰਸਾਰੀ ਅਤੇ ਬ੍ਰਹਿਮੰਡੀ ਪਸਾਰੇ ਵਿਚ ਇਕੋ ਇਕ ਅਕਾਲ ਹੁਕਮ ਦੀ ਰਜਾ ਦੀ ਮੌਲਿਕਤਾ ਨੂੰ ਬਚਾਉਣ ਵਾਲੀ ਗੁਰੂ ਸਾਹਿਬਾਨ ਵਲੋਂ ਖੁਦ ਆਪਣੇ ਵੱਲੋਂ ਸਥਾਪਤ ਇੱਕੋ ਇਕ ਅਜਿਹਾ ਪ੍ਰਮਾਣਿਕ ਸੱਤਾ ਸ੍ਰੋਤ ਹੈ ਜੋ ਅਕਾਲ ਵੰਸੀ ਸਿੱਖ ਸੱਭਿਅਤਾ ਦੇ ਧਾਰਮਿਕ, ਸਮਾਜਿਕ, ਰਾਜਨੀਤਕ, ਆਰਥਕ, ਨਿਆਂਪਾਲਕ, ਪ੍ਰਬੰਧਕੀ ਅਤੇ ਪ੍ਰਸ਼ਾਸ਼ਨਿਕ ਸੱਤਾ ਦਾ ਮੁੱਢਲਾ ਅਤੇ ਇਨ੍ਹਾਂ ਨਮਿਤ ਵਿਦਿਆ-ਗਿਆਨ ਦਾ ਅੰਤਿਮ ਸ੍ਰੋਤ ਹੈ। ਜਿਸ ਨੂੰ ਕੋਈ ਵੀ ਦੁਨਿਆਵੀ ਸ੍ਰੋਤ 'ਚੈਲੰਜ' ਨਹੀਂ ਕਰ ਸੱਕਦਾ। ਇਹ "ਪੰਥ-ਖ਼ਾਲਸਾ" ਸੱਤਾ ਦਾ ਅਜਿਹਾ ਧੁਰਾ ਹੈ ਜੋ ਆਪਣੇ ਆਦਿ ਤੋਂ ਹੀ ਮੁਕੰਮਲ ਤੌਰ ਤੇ ਸੁਤੰਤਰ ਹੈ ਅਤੇ ਹਰ ਪੱਖ ਤੋਂ ਅਕਾਲ ਹੁਕਮ ਵਿਚ 'ਪ੍ਰਭੁ-ਸੱਤਾ ਸੰਪਨ' "ਸੈਭੰ" ਹੈ। ਪੰਥ ਦੀ ਇਹ ਹਸਤੀ ਨਿਰਵਿਵਾਦਤ ਹੈ। ਦੁਨੀਆਂ ਦਾ ਇਤਿਹਾਸ ਗਵਾਹ ਹੈ ਕਿ ਹੁਣ ਤਕ ਪੰਥ-ਖ਼ਾਲਸਾ ਹੀ ਅਕਾਲ ਸੱਭਿਅਤਾ ਦੇ ਹੁਕਮ ਦੇ ਪਸਾਰੇ ਲਈ ਇਕੋ ਇਕ ਕੇਂਦਰ, ਧੁਰਾ, ਸ਼ਕਤੀ ਅਤੇ

ਸੱਤਾ ਬਣ ਕੇ ਅੰਤਰ-ਰਾਸ਼ਟਰੀ ਪੱਧਰ ਤੇ ਅਕਾਲ ਮਨੁੱਖੀ ਮਾਨਵਤਾ ਦੇ "ਅਕਾਲ ਅੰਸ-ਬੰਸ ਸਿੱਖ-ਸਰੂਪ" ਹਿਤ ਹਮੇਸ਼ਾਂ ਆਪਣਾ ਸਭ ਕੁਝ ਦਾਅ ਤੇ ਲਾਉਂਦਾ ਆਇਆ ਹੈ। ਜਦ ਕਿ ਭੌਤਿਕਤਾਵਾਦੀ ਸਵਾਰਥੀ ਹੱਦਬੰਦੀਆਂ ਵਿਚ ਕੈਦ ਮਾਨਵਤਾ ਦੇਸ਼ਕਾਲ ਦੀਆਂ ਹੱਦਾਂ ਦੀ ਗੁਲਾਮੀ ਨੂੰ ਹੰਢਾਉਂਦੀ ਇਕ ਪਰਿਵਾਰ ਨਹੀਂ ਬਣ ਪਾਈ ਹੈ। ਦੁਨਿਆਵੀ ਸੰਸਾਰਿਕਤਾ ਅਤੇ ਅਕਾਲ ਸੱਭਿਅਤਾ ਦੇ ਹਕੀਕੀ ਪਸਾਰੇ ਵਿਚ ਅਸਲ ਜੰਗੀ ਹਾਲਾਤ ਇਹੋ ਹਨ। ਇਸੇ ਲਈ 'ਸਿੱਖ' ਅਤੇ 'ਸਿੱਖੀ' ਧਰਮ ਰੂਪ ਵਿਚ ਨਹੀਂ ਸਗੋਂ ਅਕਾਲ ਵੰਸੀ ਨਸਲ ਦੇ ਰੂਪ ਵਿਚ ਹਮੇਸ਼ਾਂ ਹੀ ਸੰਸਾਰੀਕਰਨ ਦੇ ਨਿਸ਼ਾਨੇ ਤੇ ਹੈ ਅਤੇ ਲਗਾਤਾਰ ਹਰ ਪੱਧਰ ਤੇ ਸੰਸਾਰੀਕਰਨ ਦੀ ਮਾਨਸੀਕਤਾ ਅਤੇ ਪ੍ਰਸ਼ਾਸ਼ਨਿਕ ਵਿਵਸਥਾ ਦੇ ਪ੍ਰਬੰਧਕੀ ਨਿਜ਼ਾਮ ਰਾਹੀਂ ਨਸਲਘਾਤ ਦਾ ਸ਼ਿਕਾਰ ਬਣੀ ਹੋਈ ਹੈ।

<u>ਸਿੱਖ ਸ਼ਿਸ਼ ਨਹੀਂ ਹੈ। ਜਿਵੇਂ ਸਿੰਘ ਸ਼ੇਰ ਨਹੀਂ ਹੈ।</u>

'ਹਮੇਸ਼ਾਂ ਸ਼ਿਸ਼ ਰੂਪੀ ਸਿੱਖ ਮਨੁੱਖ' ਦੀ ਪਰਿਕਲਪਨਾ ਗੁਰੂ ਗ੍ਰੰਥ ਸਾਹਿਬ ਜੀ ਨਹੀਂ ਕਰਦੇ ਹਨ। ਜੋ ਪੂਰੇ ਗੁਰੂ ਦੇ ਚਰਣੀ ਲੱਗ ਕੇ ਵੀ ਪੂਰੀ ਜ਼ਿੰਦਗੀ ਕੁਝ ਵੀ ਨਾ ਸਿੱਖ ਸਕੇ ਅਤੇ ਫਿਰ ਇਹ ਕਹੀ ਜਾਏ ਕਿ ਸਿੱਖ ਦਾ ਕੰਮ ਹੈ ਪੂਰੀ ਜ਼ਿੰਦਗੀ ਸਿੱਖੀ ਜਾਣਾ। ਇਹ ਸਿੱਖੀ ਦੀ ਸਿੱਖਿਆ ਨਹੀਂ ਹੈ। ਅਜਿਹਾ ਮਨੁੱਖ ਤਾਂ ਫਿਰ 'ਮੂੜਮਤ' ਹੈ। ਅਗਰ ਮੂੜਮਤ ਨਹੀਂ ਹੈ ਤਾਂ ਫਿਰ ਅਲਪਬੁੱਧੀ ਹੈ ਜਾਂ ਮੰਦਬੁੱਧੀ ਹੈ, ਉਹ ਸਿੱਖ ਨਹੀਂ ਹੈ। ਕਿਉਂਕੀ ਅਗਰ ਉਹ ਪੂਰਨ ਗੁਰੂ ਦੇ ਲੜ ਲੱਗ ਕੇ ਵੀ ਕੁਝ ਸਿੱਖ ਨਹੀਂ ਪਾਉਂਦਾ ਤਾਂ ਉਹ ਬੁੱਦੀਹੀਣਾਂ ਅਜਿਹਾ ਦਿਮਾਗੀ ਅਸਥਿਰਤਾ ਵਾਲਾ ਮਾਨਸਿਕ ਪੱਧਰ ਤੇ ਬਿਮਾਰ ਮਨੁੱਖ ਹੈ ਜੋ ਆਪਣੇ ਅਜਿਹੇ ਪਰਗਟਾ ਰਾਹੀਂ ਆਪਣੇ "ਗੁਰੂ" ਤੇ ਵੀ ਸਵਾਲੀਆ ਨਿਸ਼ਾਨ ਲਗਾ ਰਿਹਾ ਹੈ। ਇਸਦਾ ਸਿੱਧਾ ਅਰਥ ਇਹ ਵੀ ਨਿਕਲਦਾ ਹੈ ਕਿ ਉਸ ਦਾ ਗੁਰੂ ਵੀ ਅਪੂਰਣ ਹੈ ਜੋ ਆਪਣੇ ਸਿੱਖ ਨੂੰ ਪੂਰੀ ਉਮਰ ਵਿਚ ਵੀ ਪੂਰਣ ਨਹੀਂ ਬਣਾ ਸਕਦਾ। ਇਹ ਮਾਨਸਿਕ ਪੱਧਰ ਦੀ ਕਮਤਰੀ ਦੀ ਭਾਵਨਾਂ ਵਿਚੋਂ ਨਿਕਲਿਆ ਵਿਚਾਰ ਹੈ ਜੋ ਸਿੱਖੀ ਵਿਚ ਇਸ ਦੇ ਦੁਸਮਣ ਪ੍ਰਚਾਰਕਾ ਨੇ ਪਿਤਰਪੁਰਖੀ ਪਾਇਆ ਹੈ। ਇਸ ਲਈ ਇਹ ਸਵਿਕਾਰਨਯੋਗ ਨਹੀਂ। ਗੁਰਮਤਿ ਇਸ ਨੂੰ ਮੁੱਢ ਤੋਂ ਹੀ ਰੱਦ ਕਰਦੀ ਹੈ। ਗੁਰੂ ਸਿੱਖ ਨੂੰ ਆਪਣੇ ਵਰਗਾ ਪੂਰਨ ਬਣਾਉਂਦਾ ਹੈ। ਭਾਈ ਨੰਦ ਲਾਲ ਜੀ ਆਪਣੇ "ਤਨਖਾਹਨਾਮਾ" ਦੇ ਅੰਤਿਮ ਦੋਹਰੇ ਵਿਚ ਬੜੇ ਹੀ ਸਪਸ਼ਟ ਰੂਪ ਵਿਚ ਅਜਿਹੇ ਮੰਦਬੁੱਦੀ ਕਮਤਰੀ ਦੇ ਸ਼ਿਕਾਰ ਹੋ ਰਹੇ ਸਿੱਖਾਂ ਨਮਿਤ ਹੀ ਲਿਖਦੇ ਹਨ : "ਖੁਆਰ ਹੋਇ ਸਭ ਮਿਲੇਂਗੇ ਆਕੀ ਰਹੇ ਨਾ ਕੋਇ"। ਭਾਈ ਨੰਦ ਲਾਲ ਜੀ ਦੀ ਇਹ ਲਿਖਤ ਸਿੱਖ ਵਿਰਸੇ ਦੇ ਸ੍ਰੋਤ ਗ੍ਰੰਥਾਂ ਦੀ ਸੂਚੀ ਵਿਚ "ਤਨਖਾਹਨਾਮਾ ਭਾਈ ਨੰਦ ਲਾਲ ਜੀ" ਦੇ ਨਾਮ ਨਾਲ ਮਸ਼ਹੂਰ ਹੈ। ਇਹ ਲਿਖਤ ਗੁਰੂ ਕਾਲੀਨ ਹੈ ਅਤੇ ਪਰਮਾਣਿਕ ਹੈ। ਭਾਈ ਨੰਦ ਲਾਲ ਜੀ ਦਸਵੇਂ ਪਾਤਸ਼ਾਹ ਰਾਹੀਂ ਸਿੱਖੀ ਨੂੰ ਮਿਲੀ ਸੰਪੂਰਣਤਾ ਵਾਲੀ ਪਦਵੀ ਦਾ





ਮਾਲਿਕ ਬਣਾਏ ਜਾਣ ਦਾ ਇਸੇ ਲਈ ਆਪਣੀ ਇਸੇ ਲਿਖਤ ਵਿਚ ਸੰਕਲਪਧਾਰੀ ਪੂਰਣ ਸੱਤਾ ਦਾ ਤਖ਼ਤਨਸ਼ੀਨ ਅਧਿਕਾਰਾਂ ਦੀ ਦਿੱਤੀ ਗਈ ਪਰਮਾਣੀਕਤਾ ਨੂੰ "ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾਹ ਕੋਇ" ਦੀ ਮੋਹਰ ਨਾਲ ਸਤਾ ਸਥਾਪਤ ਕਰਦੇ ਹਨ। ਇਹ ਗੱਲ ਇਸ ਸਿਧਾਂਤ ਨੂੰ ਸਥਾਪਤ ਕਰਦੀ ਹੈ ਕਿ ਰਾਜ ਦੇ ਖ਼ਾਲਸਤਾਈ ਸੰਕਲਪ ਵਿਹੂਣਾਂ 'ਮਨੁੱਖ' ਸਿੱਖ ਹੋ ਹੀ ਨਹੀਂ ਸਕਦਾ। ਇਹ ਇਸ ਲਈ ਕਿਉਂਕੀ ਉਹ ਅਕਾਲ ਦੇ ਤਖਤ ਦਾ ਵਾਰਸ ਸਥਾਪਤ ਲਰ ਤਖ਼ਤਧਾਰੀ ਬਣਾ ਦਿੱਤਾ ਗਿਆ ਹੈ। ਮੂੜਮਤੀ ਅਧੂਰਾ ਸ਼ਿਸ਼ ਫਿਰ ਕਿਵੇਂ ਹੋ ਸਕਦਾ ਹੈ ? ਹਮੇਸ਼ਾਂ ਹੀ ਸਿੱਖਦੇ ਰਹਿਣ ਵਾਲੇ ਸ਼ਿਸ਼ ਦਾ ਸੰਕਲਪ ਬਿਲਕੁਲ ਹੀ ਸਵਿਕਾਰਨਯੋਗ ਨਹੀਂ ਹੈ। ਹਾਂ, ਗੁਰਮਤਿ ਵਿਚ ਆਉਣ ਲਈ ਗੁਰੂ ਮਨੁੱਖ ਨੂੰ ਸਿਖਿਆਰਥੀ ਜ਼ਰੂਰ ਭਰਤੀ ਕਰਦਾ ਹੈ ਪਰ ਇਹ 'ਸਿੱਖ ਸਿਖਿਆਰਥੀ', ਗੁਰਿਆਈ ਦੀ ਪਦਵੀ ਦੇ ਹਨ; ਸਾਧਾਰਨ ਵਿਦਿਆ ਜਾਂ ਦੀਖਿਆ ਜਾਂ ਸੰਸਾਰੀਕਰਨ ਦੀ ਸਿੱਖਿਆ ਦੇ ਨਹੀਂ। ਇਹ ਵਿਦਿਆ ਦੇ ਪ੍ਰਚਲਤ ਮੁਹਾਵਰੇ ਵਿਚ "ਗਿਆਨ" ਦੇ "ਬਿਬੇਕੀ" ਭੂਕੰਪੀ ਗਰਭ ਕੇਂਦਰ ਵਿਚੋਂ ਨਿਕਲੀਆਂ "ਬੁੱਧੀ" ਦੀਆਂ ਅਜਿਹੀਆਂ ਵਿਕਾਸ ਸ਼ਿਖਰਾਂ ਦਾ ਵਿਸਫੋਟਤ ਪਰਗਟਾ ਸੀ ਜਿਸ ਨੇ ਇਸ ਵਿਚਲੀ ਊਰਜਾ ਦੀ, ਸ਼ਕਤੀ ਦੀ ਸੰਭਾਲ ਲਈ ਅਕਾਲ ਪੁਰਖ ਅੱਗੇ ਹੀ ਅਰਦਾਸ ਰੂਪ ਵਿਚ "ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਬਿਬੇਕ ਦਾਨ, ਰਹਿਤ ਦਾਨ" ਮੰਗਿਆ ਅਤੇ ਨਾਲ ਹੋ ਅਰਜੋਈ ਕੀਤੀ "ਸਿੱਖਾਂ ਦਾ ਮਨ ਨੀਵਾਂ, ਮੱਤ ਉੱਚੀ, ਮੱਤ ਦਾ ਰਾਖਾ ਆਪ ਵਾਹਿਗੁਰੂ"। (ਵੇਖੋ ਅੰਤਿਕਾ ਨੰ. 1) ਇਸ ਲਈ ਗੁਰੂ ਖੁਦ ਇਨ੍ਹਾਂ ਨੂੰ ਗੁਰਮਤਿ ਦੇ ਗਿਆਨੀ, ਅਕਾਲ ਦੇ ਹੁਕਮੀ, ਅਤੇ ਹੁਕਮ ਦੇ ਵਰਤਾਰੇ ਵਿਚ ਅਕਾਲ ਦੀ ਰਜਾ ਦੇ ਰੋਮ-ਰੋਮ ਤੋਂ 'ਰਜਾਈ' ਬਣਾ ਕੇ ਸਿੱਖ ਨੂੰ ਖੁਦ ਗੁਰੂ ਪਦਵੀ ਲਾਇਕ ਬਣਾ ਕੇ, ਆਪ ਗੁਰੂ ਦੀ ਪਦਵੀ ਤੇ ਬਿਠਾਉਂਦਾ ਹੈ। ਤਾਂ ਹੀ ਕਿਹਾ ਹੈ "ਸਿਖੁ ਗੁਰੂ ਗੁਰੂ ਸਿਖੁ ਹੈ"। ਜੋ ਪੂਰੀ ਜ਼ਿੰਦਗੀ ਸਿਖੀ ਹੀ ਜਾਣ, ਤੇ ਗੁਰੂ ਵਰਗੇ ਬਣ ਹੀ ਨਾ ਸਕਣ। ਫਿਰ ਉਹ ਮੰਦ-ਬੁੱਧੀ, ਮਾਨਸਿਕ ਰੋਗੀ ਕਹਿਲਾਉਂਦੇ ਹਨ। ਉਹ ਸਿੱਖ ਨਹੀਂ ਹਨ। ਇਸ ਲਈ ਸਿੱਖ ਸੰਪੂਰਨ ਹੈ। ਸਿੱਖ ਗੁਰਿਆਈ ਦੀ ਪਦਵੀ ਦਾ ਸੰਗਤੀ ਰੂਪ ਵਿਚ ਮਾਲਕ ਹੈ। ਇਸ ਲਈ ਉਹ ਸਿੱਖਆਰਥੀ ਰੂਪੀ ਸ਼ਿਸ਼ ਨਹੀਂ ਹੈ ਸਗੋਂ ਬਾਕੀ ਮਾਨਵਤਾ ਵਿਚੋਂ ਸਭ ਨੂੰ ਸੰਪੂਰਣਤਾ ਵਿਚ ਲਿਆਉਣ ਵਾਲਾ ਅਧਿਕਾਰਤ ਸੰਪੂਰਨ ਮਨੁੱਖ ਹੈ, ਜੋ ਸ਼ਬਦ ਗੁਰੂ ਦੀ ਗੁਰਤਾ ਨੂੰ "ਜੁਗਤਿ" ਰੂਪ ਵਿਚ ਇਸ ਧਰਤੀ ਤੇ ਲਾਗੂ ਕਰਨ ਵਾਲਾ ਅਕਾਲਵੰਸੀ ਅਕਾਲਸੁੱਤ ਪਰਮਾਣਿਤ ਸੱਤਾ ਸ੍ਰੋਤ ਹੈ। ਸਿੱਖ ਨੂੰ ਆਪਣੀ ਇਸ ਅਧਿਕਾਰਿਤ ਪਦਵੀ ਤੇ ਬਿਰਾਜਮਾਨ ਹੋਣ ਤੋਂ ਰੋਕਣ ਲਈ ਹੀ ਅਤੇ ਹਮੇਸ਼ਾਂ ਇਸ ਨੂੰ ਪੁੱਠੇ ਰਾਹ ਤੇ ਤੋਰਿਆ ਰੱਖਣ ਲਈ ਹੀ ਸਿੱਖ ਸਰੂਪ ਵਿਚ ਹੀ ਸਿੱਖੀ ਸੰਕਲਪ ਦੀਆਂ ਦੁਸ਼ਮਨ ਤਾਕਤਾਂ ਸਿੱਖ ਨੂੰ 'ਗੁਲਾਮ' ਬਣਾਈ ਰੱਖਣ ਲਈ ਹੀ 'ਸ਼ਿਸ਼' ਬਣਾਈ ਰੱਖਣਾਂ ਚਾਹੁੰਦੀਆਂ ਹਨ ਤਾਂ ਜੋ ਸਿੱਖ ਇਕ ਬੰਧੂਆਂ ਮਜਦੂਰ ਦੀ ਤਰ੍ਹਾਂ ਕਿਸੇ ਡੇਰੇ, ਸੰਤ, ਲੀਡਰ ਦਾ ਮੁਜ਼ਾਰਾ ਮਾਤਰ ਹੀ ਬਣਿਆ ਰਹਿ ਜਾਵੇ। ਉਹ ਆਪਣੀ ਹਸਤੀ ਤੇ ਹੋਂਦ ਨੂੰ ਕਿਤੇ ਸਮਝ ਨਾ ਲਵੇ।

ਜਿਹੜੇ 'ਸਿੰਘ ਨੂੰ ਸ਼ੇਰ' ਕਹੀ, ਪਰਚਾਰੀ, ਸਮਝਾਈ ਅਤੇ ਸਮਝੀ ਜਾਂਦੇ ਹਨ ਉਹ ਵੀ ਮਨਮਤੀ ਅਤੇ ਗੁਰਮਤਿ ਗਿਆਨ ਦੀ ਭਾਸ਼ਾ ਗੁਰਮੁਖੀ ਤੋਂ ਅਣਜਾਣ ਹਨ। ਜੇ ਸਿੰਘ ਸ਼ੇਰ ਹੋਇਆ ਤਾਂ ਫਿਰ ਤਾਂ ਗੁਰੂ ਗੋਬਿੰਦ ਸਿੰਘ ਜੀ ਨੇਂ ਮਨੁੱਖ ਨੂੰ ਮਨੁੱਖਾ ਜੂਨੀ ਤੋਂ ਅੰਮ੍ਰਿਤ ਛਕਾ ਕੇ ਜਾਨਵਰ ਜੂਨੀ ਵਿਚ ਪਾ ਦਿੱਤਾ। ਅਨਮਤੀਏ-ਸਾਕਤੀ, ਪਰਭਾਵ ਅਧੀਨ, ਬਿਪਰਨਕੀ ਰੀਤ ਤੇ ਚੱਲਣ ਵਾਲੇ ਵਿਦਵਾਨ ਸਿੱਖੀ ਦਾ ਇੰਜ ਹੀ ਸਰਬਨਾਸ਼ ਕਰ ਰਹੇ ਹਨ ਅਤੇ ਸੱਤਾ ਨਾਲ ਰੱਲ ਕੇ ਗੁਰਮੁਖੀ ਨੂੰ ਪੰਜਾਬੀ ਬਣਾ ਰਹੇ ਹਨ। ਇਹ ਗੁਰਮੁਖੀ ਦੇ ਗੁਰਮਤਿ ਸ਼ਬਦ ਕੋਸ਼ ਦੇ ਅਭਾਵ ਕਾਰਨ ਅਰਥਾਂ ਦਾ ਅਨਰਥ ਕੀਤਾ ਜਾ ਰਿਹਾ ਹੈ, ਜਿਸ ਨੂੰ ਗੁਰੂ ਗ੍ਰੰਥ ਸਾਹਿਬ ਜੀ ਮੁਕੰਮਲ ਤੌਰ ਤੇ ਇਕ ਵਾਢਿਉਂ ਰੱਦ ਕਰ, ਨਕਾਰਦੇ ਹਨ।

ਸਾਨੂੰ ਇਹ ਵੀ ਸਮਝ ਲੈਣਾ ਚਾਹੀਦਾ ਹੈ ਕਿ ਚੇਲੇ ਅਤੇ ਗੁਰੂ ਦੇ ਸੰਬੰਧ ਵਿਚ ਵੀ ਬੀਜ ਰੂਪ ਅਧੀਨਗੀ ਤੇ ਗੁਲਾਮੀ ਹੈ। ਇਕ ਸ਼੍ਰੇਸ਼ਟ ਹੈ ਦੂਜਾ ਕਮਤਰੀ ਦੇ ਅਹਿਸਾਸ ਦਾ ਧਾਰਨੀ ਹੈ। ਸਿੱਖ ਤੇ ਗੁਰੂ ਵਿਚਕਾਰ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਅਜਿਹਾ 'ਦੋਸ਼ਪੂਰਨ' ਸੰਬੰਧ ਉੱਕਾ ਹੀ ਨਹੀਂ ਸਵੀਕਾਰਦੇ। ਅਗਰ ਇੰਜ ਦਾ ਫਰਕ ਰੱਖਣਾਂ ਹੁੰਦਾ ਤਾਂ ਫਿਰ ਨਾ ਹੀ ਲੰਗਰ ਦੀ ਸੰਸਥਾ ਸਥਾਪਤ ਕੀਤੀ ਜਾਣੀ ਸੀ ਤੇ ਨਾ ਹੀ ਪੰਗਤ। ਨਾ ਹੀ ਫਿਰ ਇਕੋ ਬਾਟੇ ਵਿਚੋ ਖੰਡੇ ਦੀ ਪਹੁਲ ਅੰਮ੍ਰਿਤ ਦੀ ਦਾਤ ਹੀ ਮਿਲਣੀ ਸੀ। ਇਹ ਸਾਰੇ ਹੀ ਕੰਮ ਅਤੇ ਸਿੱਖੀ ਰਾਹੀਂ ਨਵੇਂ ਉਭਰੇ ਪ੍ਰਬੰਧ ਮਨੁੱਖ ਮਨੁੱਖ ਵਿਚਕਾਰ ਫਰਕ ਅਤੇ 'ਦੋਸ਼-ਪੂਰਨ' ਸਬੰਧਾ ਨੂੰ ਖ਼ਤਮ ਕਰਨ ਵਾਲੇ ਹਨ, ਇਨ੍ਹਾਂ ਨੂੰ ਕਾਇਮ ਰੱਖਣ ਵਾਲੇ ਨਹੀਂ। ਪ੍ਰਚਲਤ 'ਸ਼ਿਸ਼' ਰੂਪੀ 'ਚੇਲਾ' ਸਿੱਖੀ ਵਿਚ ਪਰਵਾਨ ਨਹੀਂ ਹੈ। ਸਿੱਖੀ ਵਿਵਸਥਾ ਵਿਚ ਸੰਪੂਰਣਤਾ ਨੂੰ ਹਾਸਲ ਕਰ ਚੁਕੇ ਸਿੱਖ ਨੂੰ ਹੀ ਖ਼ੁਦਾਈ ਖਿਦਮਤਦਾਰ ਸੇਵਕ ਦੇ ਰੂਪ ਵਿਚ ਸਥਾਪਿਤ ਕੀਤਾ ਗਿਆ ਹੈ। ਇਸੇ ਸਿਖਰਲੇ ਸਿਧਾਂਤਕ ਅਰਥਾਂ ਨੂੰ ਹੀ ਸਮਝਾਉਣ ਵਾਸਤੇ ਪੰਥ ਖ਼ਾਲਸੇ ਵਿਚ ਗੁਰੂ ਆਪ ਚੇਲਾ ਬਣਦਾ ਹੈ। ਅਤੇ ਚੇਲੇ ਨੂੰ ਆਪ ਗੁਰਿਆਈ ਬਖਸ਼ ਕੇ ਆਪਣਾ ਗੁਰੂ ਬਣਾਉਂਦਾ ਹੈ। ਜਿਸ ਤੋਂ ਸਪਸ਼ਟ ਗੁਰਮਤਿ ਅਰਥ ਸ਼ਬਦ 'ਚੇਲੇ' ਨੂੰ ਵੀ ਨਵੇਂ ਅਤੇ ਸੰਪੂਰਣ ਮਿਲਦੇ ਹਨ ਕਿ ਗੁਰੂ ਅਤੇ ਚੇਲਾ ਇਕ ਦੂਜੇ ਵਿਚ ਇੰਜ ਸਮੋਹਿਤ ਗੁਣਧਾਰੀ ਸਤਾਧਾਰੀ ਹਸਤੀ ਦੇ ਲਖਾਇਕ ਹਨ ਕਿ ਇਕ ਦੂਜੇ ਵਿਚ ਹੀ ਸਮਾਏ ਹਨ। ਅੱਡੋ-ਅੱਡ ਨਹੀਂ ਹਨ। ਇਹ ਮਨੁੱਖਤਾ ਵਿਚ ਦੋਸ਼ਪੂਰਨ ਸੰਬਧਾ ਨੂੰ ਖਤਮ ਕਰ ਕੇ ਨਿਰਾਕਾਰ, ਸਾਕਾਰ ਕਰ ਅਤੇ ਸਾਕਾਰ ਨੂੰ ਨਿਰਾਕਾਰ ਕਰ ਅਕਾਲ ਸੁਤ ਵਜੋਂ ਅਕਾਲਵੰਸੀ ਕਰਨ ਦਾ ਹੀ ਭਾਵਾਰਥੀ ਹਕੀਕੀ ਜਨਮ ਹੈ। ਜੋ ਜਾਨਵਰ ਜੂਨੀ ਵਿਚਲੇ ਸ਼ੇਰ ਦਾ ਭਾਵਾਰਥੀ 'ਸਿੰਘ' ਰੂਪੀ ਪੂਰਨ ਮਨੁੱਖ ਨੂੰ ਮੁੜ ਜਾਨਵਰ ਜੂਨੀ ਵਿਚ ਧੱਕਣ ਦੀ ਬਦਲਾਅ ਦੀ ਪ੍ਰਕਿਰੀਆ ਨਹੀਂ ਹੈ। ਜਿਵੇਂ ਕਿ ਸ਼ਬਦਕੋਸ਼ੀ ਅਰਥ ਕਰ ਕੇ ਅਨਰਥ ਕੀਤਾ ਜਾ ਰਿਹਾ ਹੈ। ਜੋ ਨਾਮੰਜ਼ੂਰ ਹੀ ਨਹੀਂ ਮੁਕੰਮਲ ਤੌਰ ਤੇ ਬਿਮਾਰ ਮਾਨਸਿਕਤਾ ਦੀ ਕੁਰੀਤੀ ਭਰਪੂਰ ਵਿਦਿਆ ਵਿਚੋਂ ਵੇਸਵਾਈ ਆਚਰਣਕ ਜਨਣ ਭਾਸ਼ਾਈ ਜਨਮ ਦੀ ਪ੍ਰਕਿਰਿਆ ਦੇ, ਕੋਠੇ ਦੀ ਸੱਭਿਆਚਾਰੀ ਪ੍ਰਣਾਲੀ ਦੀ





ਵਿਦਿਆ ਜ਼ੁਬਾਨ ਦੇ ਅਰਥ ਤਾਂ ਹੋ ਸੱਕਦੇ ਹਨ, ਪਰ ਸਿੱਖੀ ਦੇ ਉੱਕਾ ਹੀ ਨਹੀਂ। ਇਹ 'ਪੰਜਾਬੀ' ਤਾਂ ਸਵੀਕਾਰੇ ਜਾ ਸਕਦੇ ਹਨ ਪਰ "ਗੁਰਮੁਖੀ" ਕਤਈ ਨਹੀਂ। ਗੁਰਮੁਖੀ ਵਿਚ ਇਸ ਨੂੰ ਬੱਜਰ ਕੁਰਹਿਤੀ ਤੋਂ ਵੀ ਕਿਤੇ ਉਪਰ ਅਕਾਲ ਦੀ ਹੋਂਦ ਤੋਂ ਹੀ ਮੁਨਕਰ ਹੋਣ ਵਾਲੇ ਅਪਰਾਧੀ ਦੀ ਸੰਗਿਆ ਵਿਚ ਹੀ ਲਿਆ ਜਾ ਸਕਦਾ ਹੈ। ਮਨੁੱਖਤਾ ਦੀ ਕਿਸੇ ਵੀ ਪਰਿਪਾਟੀ ਵਿਚ ਨਹੀਂ। "ਸਾਕਤ ਕੀ ਐਸੀ ਹੈ ਰੀਤਿ ॥ ਜੋ ਕਿਛੁ ਕਰੈ ਸਗਲ ਬਿਪਰੀਤਿ ॥2॥ ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ ॥ ਸੋਈ ਠਾਕੁਰੁ ਮਨਹੁ ਬਿਸਾਰਿਆ ॥3॥ ਬਧੇ ਬਿਕਾਰ ਲਿਖੇ ਬਹੁ ਕਾਗਰ ॥ ਨਾਨਕ ਉਧਰੁ ਕ੍ਰਿਪਾ ਸੁਖ ਸਾਗਰ ॥4॥" ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਕ 195

ਸਿੱਖ ਅਤੇ ਗੁਰੂ ਦਾ ਸੰਬੰਧ ਅਕਾਲ ਪੁਰਖ ਦੇ ਅਨੁਸ਼ਾਸ਼ਨ ਦੀ "ਹੁਕਮ ਰਜਾਈ" ਵਿਚੋਂ ਪੁੰਗਰਦਾ ਹੈ। ਇਸ ਲਈ ਸਿੱਖੀ ਵਿਚ ਗੁਰੂ ਹੈ ਵੀ ਪਰ ਉਹ ਗੁਰੂ ਹੋਣ ਤੋਂ ਪਹਿਲਾਂ ਸਿੱਖ ਹੈ। ਉਹ ਸਿੱਖ ਹੈ ਇਸੇ ਲਈ ਹੀ ਉਹ ਸਿੱਖ ਸਮਾਜ ਦੇ ਸਮੂਹਕ ਵਰਤਾਰੇ ਦੇ ਗੁਣਤੰਤਰੀ ਗਣਰਾਜੀ ਪਰਗਟਾਅ ਕਰਕੇ ਹੀ ਗੁਰੂ ਹੈ। ਜੇ ਉਹ ਸਿੱਖ ਨਹੀਂ ਤਾਂ ਫਿਰ ਉਹ ਗੁਰੂ ਵੀ ਨਹੀਂ।

ਇਸ ਲਈ ਉਹ ਸਿੱਖ ਅਕਾਲ ਦਾ ਹੈ ਦੁਨਿਆਵੀ ਇਨਸਾਨ ਦਾ ਨਹੀਂ। ਜੋ ਨਾਸ਼ਵਾਨ ਹੈ ਉਸ ਤੋਂ ਕੀ ਸਿੱਖਿਆ ਜਾ ਸੱਕਦਾ ਹੈ ? ਇਸ ਲਈ ਸਿੱਖ, ਅਕਾਲ ਦੀ ਨਸਲ ਅੰਸ, ਬੰਸਧਾਰੀ ਰਕਤ-ਬਿੰਦ ਦਾ ਜੋਤਿ ਧਾਰੀ ਮਨੁੱਖ-ਸਿੱਖ, ਸਿੱਖ ਮਨੁੱਖ ਹੈ। ਸ਼ਿਸ਼ ਨਹੀਂ ਹੈ। ਸ਼ੇਰ ਤਾਂ ਉੱਕਾ ਹੀ ਨਹੀਂ ਹੈ। ਸਿੱਖ ਇਤਿਹਾਸ ਵਿੱਚ ਇਸ ਦੀ ਇਕ ਬਹੁਤ ਹੀ ਅਹਿਮ ਮਿਸਾਲ ਮੌਜੂਦ ਹੈ ਜੋ ਇਹ ਸਾਬਤ ਕਰਦੀ ਹੈ ਕਿ ਸਿੱਖ ਨੇ ਸ਼ਿਸ਼ ਬਣ ਕੇ ਨਹੀਂ ਵਿਚਰਨਾ ਹੈ, ਸਗੋਂ ਸੇਵਾਭਾਵੀ ਹੋ ਕੇ ਆਪਣੇ ਗੁਰੂ ਦੇ ਗੁਣਾਂ ਨੂੰ ਧਾਰਨ ਕਰ ਆਪਣੇ ਗੁਰੂ ਵਾਲਾ ਕਿਰਦਾਰ, ਆਚਰਣ, ਵਿਵਹਾਰ ਅਤੇ ਮੁਕੰਮਲ ਅਕਾਲ ਦਾ 'ਸੁਤ' ਬਣ ਕੇ ਦਿਖਾਉਣਾਂ ਹੈ; ਪਰ ਇਸ ਦਾ ਹੰਕਾਰ ਨਹੀਂ ਕਰਨਾ। ਇਹ ਪਲੇਠੀ ਮਿਸਾਲ ਸਤਿਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੀ ਆਪਣੀ ਅਤੇ ਗੁਰੂ ਅੰਗਦ ਸਾਹਿਬ ਜੀ ਦੀ ਹੈ । ਭਾਈ ਲਹਿਣਾ ਜੀ ਭਟਕੀ ਹੋਈ ਮਨੁੱਖਤਾ ਵਿਚੋਂ ਨਿਕਲ ਕੇ ਸਿੱਖ-ਮਨੁੱਖ ਬਣ ਸਤਿਗੁਰੂ ਨਾਨਕ ਸਾਹਿਬ ਜੀ ਦੀ ਹਜ਼ੂਰੀ ਵਿੱਚ ਆਏ। ਗੁਰੂ ਪਾਤਸ਼ਾਹ ਨੇ ਲਹਿਣੇ ਨੂੰ ਆਪਣਾ ਸਿੱਖ ਬਣਾਇਆ। ਲਹਿਣਾ ਜੀ ਨਿਰਮਲ ਸੇਵਾ ਕਮਾਉਂਦੇ ਹੋਏ ਬਤੌਰ ਸਿੱਖ ਆਪਣੇ ਗੁਰੂ ਵਰਗੇ ਬਣ ਗਏ। ਸਤਿਗੁਰੂ ਨਾਨਕ ਜੀ ਨੇ ਲਹਿਣਾ ਜੀ ਨੂੰ ਗੁਰਆਈ ਸੌਂਪ ਕੇ ਆਪ ਉਨ੍ਹਾਂ ਦੀ ਸਿੱਖੀ ਨੂੰ ਸਵਿਕਾਰ ਕੀਤਾ। ਸਾਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਗੁਰੂ ਨਾਨਕ ਸਾਹਿਬ ਜੀ ਨੇ ਭਾਈ ਲਹਿਣਾ ਜੀ ਨੁੰ ਗੁਰਗੱਦੀ ਖੁਦ ਆਪ ਜਿਉਂਦੇ ਜੀਅ 14 ਜੂਨ 1539 ਨੂੰ (ਸ਼੍ਰੋਮਣੀ ਕਮੇਟੀ ਮੁਤਾਬਕ) ਦਿੱਤੀ ਹੈ। ਇਸ ਤੋਂ ਬਾਅਦ ਆਪ ਖੁਦ ਗੁਰੂ ਨਾਨਕ ਸਾਹਿਬ ਜੀ ਆਪਣੇ ਵਸਾਏ ਸ਼ਹਿਰ 'ਕਰਤਾਪੁਰ' ਵਿੱਚ ਖੇਤੀ ਕਰਨ ਲੱਗ ਪਏ। ਗੁਰੂ ਸਾਹਿਬ ਲਗਭਗ ਤਿੰਨ ਮਹੀਨੇ ਬਾਅਦ ਆਪਣਾਂ ਸ਼ਰੀਰ ਤਿਆਗਦੇ ਹਨ । ਖੁਦ

ਨਾਨਕ ਪਾਤਸ਼ਾਹ ਜਿਉਂਦੇ ਜੀਅ ਤਿੰਨ ਮਹੀਨੇ ਸਤਿਗੁਰੂ ਗੁਰੂ ਅੰਗਦ ਸਾਹਿਬ ਜੀ ਨੂੰ ਹੀ ਆਪਣਾ ਗੁਰੂ ਸਵਿਕਾਰਦੇ ਰਹੇ ਹਨ। ਇਤਿਹਾਸ ਵਿੱਚ ਕੋਈ ਪਰਮਾਣ ਐਸਾ ਨਹੀਂ ਮਿਲਦਾ ਜਿਸ ਰਾਹੀਂ ਇਹ ਸਾਬਿਤ ਕੀਤਾ ਜਾ ਸਕੇ ਕਿ ਗੁਰਆਈ ਸਤਿਗੁਰੂ ਅੰਗਦ ਸਾਹਿਬ ਜੀ ਨੂੰ ਦੇਣ ਤੋਂ ਬਾਅਦ, ਗੁਰੂ ਨਾਨਕ ਸਾਹਿਬ ਜੀ ਆਪਣੇ ਪਾਸ ਆਪਣੇ ਸਿੱਖਾਂ ਨੂੰ ਸ਼ਬਦ ਉਪਦੇਸ਼ ਦੇਣ ਹਿਤ ਜਾਂ ਗੁਰਬਾਣੀ ਜਾਂ ਹੋਰ ਧੁਰ ਕੀ ਬਾਣੀ ਦੀ ਰਚਨਾ ਕਰਨ ਵਿੱਚ ਕਿਤੇ ਸਮਾਧੀ ਲੀਨ ਹੋਣ ਅਥਵਾਂ ਸਿੱਖਾਂ ਨੂੰ ਦਰਸ਼ਨ ਦਿੰਦੇ ਹੋਣ। ਉਨ੍ਹਾਂ ਨੇ ਖੁਦ ਆਪਣੇ ਜਿਉਂਦੇ ਜੀਅ ਆਪਣੇ ਸਿੱਖ ਨੂੰ ਆਪਣੀ ਰੂਹਾਨੀ ਅਤੇ ਅਕਾਲੀ ਗੁਰਆਈ ਦੀ ਗੱਦੀ ਤੇ ਬਿਰਾਜਮਾਨ ਕਰਕੇ ਨਾ ਸਿਰਫ ਆਪਣਾ ਵੀ ਗੁਰੂ ਸਥਾਪਤ ਕੀਤਾ ਸਗੋਂ "ਸਿੱਖ ਗੁਰੂ ਗੁਰੂ ਸਿੱਖ ਹੈ" ਦੀ ਅਕਾਲ ਬਾਣੀ ਨੂੰ "ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥1॥"(ਗੁ.ਗ੍ਰੰਥ ਸਾਹਿਬ ਅੰਕ-1) ਦਾ ਅਕਾਲ ਅਮਲ ਪਰਗਟ ਕੀਤਾ। ਇਹੋ ਅਮਲ ਸਤਿਗੁਰੂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1699 ਦੀ ਵਸਾਖੀ ਵਾਲੇ ਦਿਨ "ਕੇਸਗੜ੍ਹ" ਵਿਖੇ ਸ੍ਰੀ ਅਨੰਦਪੁਰ ਸਾਹਿਬ ਪਰਗਟ ਕੀਤਾ ਸੀ; ਜਦ ਉਨ੍ਹਾਂ ਪੰਜ ਪਿਆਰਿਆਂ ਦੀ ਚੋਣ ਕਰਨ ਅਤੇ ਉਨ੍ਹਾਂ ਰਾਹੀਂ ਗੁਰ ਪੰਥ-ਖ਼ਾਲਸੇ ਨੂੰ ਗੁਰਆਈ ਬਖਸ਼ ਕੇ ਆਪ ਉਨ੍ਹਾਂ ਤੋਂ ਖੰਡੇ ਬਾਟੇ ਦੀ ਦਾਤ ਪ੍ਰਾਪਤ ਕਰਨ ਹਿਤ ਬੇਨਤੀ ਕੀਤੀ ਤੇ ਖੁਦ ਆਪ "ਪੰਥ-ਖ਼ਾਲਸੇ" ਦੀ ਗੁਰਆਈ ਦੇ ਸਿੱਖ ਬਣ ਕੇ ਇਸ ਦੇ ਹੁਕਮ ਦੇ 'ਚੇਲੇ' ਬਣ ਤੁਰੇ। ਮੈਂ ਸਿਰਫ ਇਹੋ ਸਾਬਤ ਕਰਨਾ ਚਾਹੁੰਦਾ ਹਾਂ ਕਿ ਅਕਾਲ ਦੀ ਸਿੱਖੀ ਪਰੰਪਰਾਂ ਦਾ ਵਿਕਾਸਾਤਮਕ ਵਾਧਾ ਇਕਸਾਮਨ ਅਤੇ ਸਦੈਵ ਕਾਇਮ ਰਹਿਣ ਵਾਲੇ ਕੁਦਰਤੀ ਨਿਆਂ ਅਤੇ ਅਨੁਸ਼ਾਸ਼ਨ ਦੇ ਦਾਇਰੇ ਵਿੱਚ ਹਮੇਸ਼ਾਂ ੴ ਹੀ ਰਿਹਾ ਹੈ। ਇਹੋ ਸਿੱਖ ਗੁਰੂ ਸਾਹਿਬਾਨ ਦੀ ਅਕਾਲ ਗੁਰਆਈ ਦੀ 'ਜੁਗਤਿ" ਹੈ । ਜਿਸ ਦਾ ਹਮੇਸ਼ਾਂ ਅਤੇ ਹਰ ਹਾਲਾਤ ਵਿੱਚ ਪਾਲਣ ਕਰਨਾ ਸਿੱਖ ਉਪਰ ਫਰਜ਼ ਹੈ। ਇਸੇ ਫਰਜ਼ ਦੇ ਨਿਰਬਾਧ ਨਿਰਵਾਹ ਰਾਹੀਂ ਹੀ ਸਿੱਖੀ ਦੇ ਫੈਸਲੇ 'ਸਿੱਖ' "ਪੰਥ-ਖ਼ਾਲਸਾ" ਰਾਹੀਂ ਲੈ ਸੱਕਦਾ ਹੈ। ਇਸੇ ਲਈ ਕੇਸਾ ਧਾਰੀ ਹੋਣਾ ਸਿੱਖ ਦਾ ਅਵਲੀਨ ਜਮਾਂਦਰੂ ਕੁਦਰਤੀ ਅਕਾਲ ਧਰਮ-ਅਨੁਸ਼ਾਸ਼ਨ ਦਾ ਜਨਮ ਸਿੱਧ ਪ੍ਰਾਣਧਾਰੀ ਹੱਕ, ਫਰਜ, ਸਿਧਾਂਤ, ਸੰਕਲਪ ਅਤੇ ਸੱਭਿਅਤਾ ਦੀ ਮਰਿਆਦਾ ਦੀ ਰਹਿਤ ਦਾ ਸ਼੍ਰੋਮਣੀ ਅੰਗ ਹੈ।

ਕੇਸਾਧਾਰੀ ਸੱਭਿਆਚਾਰ ਨਾਲ ਪ੍ਰਣਾਏ ਜਾਣਾ ਅਤੇ ਨਾਲ ਹੀ ਨਾਲ "ਹੁਕਮ" ਨੂੰ ਮੰਨ ਲਏ ਜਾਣਾ ਇਸ ਦੀ ਪਹਿਲੀ ਪੌੜੀ ਹੈ। ਸਿੱਖ ਦੀ ਸਿੱਖੀ ਇਕ 'ਰਜਾ' ਵਿਚ ਮਨੁੱਖੀ ਹੋਂਦ ਨੂੰ ਕਾਇਮ ਰੱਖਣ ਵਾਲੀ ਸੰਪੂਰਨ ਅਕਾਲ ਸੱਭਿਅਤਾ ਹੈ। ਜਿਸ ਦੀ ਉਤਪਤੀ 'ਸ਼ਬਦ' ਵਿਚੋਂ ਹੈ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਕ 117 ਰਾਹੀਂ ਗੁਰਮਤਿ ਸਪਸ਼ਟ ਸੰਕਲਪ ਦਿੰਦੀ ਅਤੇ ਸਥਾਪਤ ਕਰਦੀ ਹੈ ਕਿ "ਸਬਦੇ ਹੀ ਫਿਰਿ ਓਪਤਿ ਹੋਵੈ"। ਇਹ ਸ਼ਬਦ ਸਿਧਾਂਤ ਦਾ ਸੰਕਲਪ ਹੈ। ਜਿਸ ਦਾ ਮੂਲ ਤੱਤ ਹੀ ਅਕਾਲ ਵਿਚ ਅਭੇਦਤਾ ਹੈ। ਗੁਰੂ ਸਾਹਿਬ ਅੰਕ 1285 ਤੇ ਫਿਰ ਦ੍ਰਿੜ ਕਰਵਾਉਂਦੇ ਹਨ "ਬਿਨੁ ਸਬਦੈ ਆਚਾਰੁ ਨ ਕਿਨਹੀ ਪਾਇਆ"। ਸਿੱਖ ਸੱਭਿਅਤਾ ਦਾ ਬਤੌਰ "ਸੱਭਿਅਤਾ" ਸਥਾਪਿਤ





ਕਰਨ ਵਾਲਾ ਪੱਖ ਹਾਲੇ ਤਕ ਸਿੱਖ ਸਮਾਜ ਵਿਚ ਨਾ ਪੁੰਗਰ ਸਕਣ ਕਰਕੇ ਹੀ ਇਸ ਖ਼ਲਾਅ ਵਿਚ ਵਿਰੋਧੀ ਅਤੇ ਨਿਰੋਧੀ ਅਨਰਥਵਾਦੀ ਅਰਥਾ ਦੀ ਭਰਮਾਰ ਹੈ। ਇਸ ਲਈ 'ਸਿੱਖ ਨਸਲ' ਦੀ 'ਸਿੱਖੀ ਸੱਭਿਅਤਾ' ਹੀ ਸੱਭਿਆਚਾਰ ਦਾ, ਅਨੁਸ਼ਾਸਨੀ ਰਹਿਤ ਅਤੇ ਮਰਿਆਦਾ ਦਾ, ਕਾਨੂੰਨੀ ਨਿਜਮਾਂਵਲੀ ਅਧੀਨ ਮਨੁੱਖ ਦਾ ਰੱਬੀ "ਮੂਲ ਅੰਸ਼" ਹੈ। ਸਭਿਅਤਾ ਦਾ ਮੂਲ ਅੰਸ਼ 'ਸ਼ਿਸ਼' ਵਿਚ ਨਹੀਂ ਹੁੰਦਾ। "ਗੁਰੂ" ਵਿਚ ਹੁੰਦਾ ਹੈ। ਗੁਰੂ ਆਪਣੀ ਸਿੱਖਿਆ ਵਿਚ ਦ੍ਰਿੜ ਕਰਾਉਂਦਾ ਹੈ ਕਿ : "ਸਲੋਕੁ ॥ ਆਪਹਿ ਕੀਆ ਕਰਾਇਆ ਆਪਹਿ ਕਰਨੈ ਜੋਗੁ ॥ ਨਾਨਕ ਏਕੋ ਰਵਿ ਰਹਿਆ ਦੂਸਰ ਹੋਆ ਨ ਹੋਗੁ ॥1॥ ਪਉੜੀ ॥ ਓਅੰ ਸਾਧ ਸਤਿਗੁਰ ਨਮਸਕਾਰੰ ॥ ਆਦਿ ਮਧਿ ਅੰਤਿ ਨਿਰੰਕਾਰੰ ॥ ਆਪਹਿ ਸੁੰਨ ਆਪਹਿ ਸੁਖ ਆਸਨ ॥ ਆਪਹਿ ਸੁਨਤ ਆਪ ਹੀ ਜਾਸਨ ॥ ਆਪਨ ਆਪੁ ਆਪਹਿ ਉਪਾਇਓ ॥ ਆਪਹਿ ਬਾਪ ਆਪ ਹੀ ਮਾਇਓ ॥ ਆਪਹਿ ਸੂਖਮ ਆਪਹਿ ਅਸਥੂਲਾ ॥ ਲਖੀ ਨ ਜਾਈ ਨਾਨਕ ਲੀਲਾ ॥1॥ ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਤੇਰੇ ਸੰਤਨ ਕੀ ਮਨੁ ਹੋਇ ਰਵਾਲਾ ॥ ਰਹਾਉ ॥ ਸਲੋਕੁ ॥ ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ ॥ ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ ॥1॥ ਪਉੜੀ ॥ ਓਅੰ ਗੁਰਮੁਖਿ ਕੀਓ ਅਕਾਰਾ ॥ ਏਕਹਿ ਸੂਤਿ ਪਰੋਵਨਹਾਰਾ ॥ ਭਿੰਨ ਭਿੰਨ ਤ੍ਰੈ ਗੁਣ ਬਿਸਥਾਰੰ ॥ ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ॥ ਸਗਲ ਭਾਤਿ ਕਰਿ ਕਰਹਿ ਉਪਾਇਓ ॥ ਜਨਮ ਮਰਨ ਮਨ ਮੋਹੁ ਬਢਾਇਓ ॥ ਦੁਹੂ ਭਾਤਿ ਤੇ ਆਪਿ ਨਿਰਾਰਾ ॥ ਨਾਨਕ ਅੰਤੁ ਨ ਪਾਰਾਵਾਰਾ ॥2॥" -ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਕ ਨੰ. 250

ਇਸੇ ਲਈ ਗੁਰੂ ਸਾਹਿਬ ਦਾ ਫੁਰਮਾਨ ਹੈ -"ਸਿਖੁ ਗੁਰੂ ਗੁਰੂ ਸਿਖੁ ਹੈ ਏਕੋ ਗੁਰ ਉਪਦੇਸ ਚਲਾਇ" -ਅੰਕ 444। ਤਾਂ ਹੀ ਗੁਰੂ ਨੇਂ ਇਸ ਲਈ ਹੁਕਮ ਕਰ ਦਿੱਤਾ:

"ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ।"

-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਾਰੂ ੫, ਸਲੋਕ ੧੨, ੨:੩ (1084)

ਸਿੱਖ ਦਾ ਫ਼ਰਜ਼ ਅਤੇ ਕਰਤੱਵ ਦੇ ਨਾਲ ਹੀ ਨਾਲ ਸੰਕਲਪ ਅਤੇ ਨਿਸ਼ਚਾ ਹੈ ਕਿ ਉਸ ਨੇਂ ਆਪਣੀ ਦੇਹਿ ਦੀ ਸੰਭਾਲ "ਸਾਬਤ" ਵਜੋਂ ਕਰਨੀ ਹੈ :

"ਪੂੰਜੀ ਸਾਬਤੁ ਰਾਸਿ ਸਲਾਮਤਿ ਚੂਕਾ ਜਮ ਕਾ ਫਾਹਾ ਹੇ।"

- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਕ ਨੰ. 1032.ਮਾਰੂ ੧, ਸ ੧੨, ੧੦:੩

ਸਾਬਤ ਸੂਰਤ ਅਤੇ ਦਸਤਾਰ ਦਾ ਉਲੇਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪਰਮਾਣਿਕਤਾ ਦੀ ਸ਼ਿਖਰ ਤਕ ਮਨੁੱਖ ਦੀ ਹੋਂਦ ਨਾਲ ਪ੍ਰਾਣ ਸਰੂਪ ਸਥਾਪਤ ਕੀਤਾ ਗਿਆ ਹੈ। ਜੋ ਮਨੁੱਖ ਦੀ ਹੋਂਦ ਤੋਂ ਅੱਡ ਕੀਤਾ ਹੀ ਨਹੀਂ ਜਾ ਸਕਦਾ। ਗੁਰੂ ਗ੍ਰੰਥ ਸਾਹਿਬ ਜੀ "ਸਾਬਤ" ਸ਼ਬਦ ਦੇ ਗੁਰਮਤਿ ਅਰਥ ਬੜੇ ਹੀ ਨਿੱਗਰੇ ਰੂਪ ਵਿੱਚ ਸਥਾਪਤ ਕਰਦੇ ਹਨ ਜਿਵੇਂ :

ਸਾਬਤ (ਅ. ਸਾਬਤ) ਪੂਰਾ, ਮੁਕੰਮਲ, ਅਖੰਡ "ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ।"-ਮਾਰੂ ੫, ਸੋਲਾ ੧੨, ੨:੩ (ਗੁਰੂ ਗ੍ਰੰਥ ਸਾਹਿਬ ਜੀ ਅੰਕ ਨੰ.1084)

ਸਾਬਤੁ - "ਸਾਬਤੁ ਵਸਤੁ ਓਹੁ ਅਪਨੀ ਲਹੈ।"-ਗਉ ੫,੮੯,੧:੨ ਗੁਰੂ ਗ੍ਰੰਥ ਸਾਹਿਬ ਜੀ ਅੰਕ 182

ਸਾਬਤੁ (1) ਪੂਰੀ, ਅਖੰਡ, ਅਰਥਾਤ 'ਸਾਬਤ' ਅਰਥਾਤ ਸਾਂਭ ਰੱਖੀ ਹੈ (ਭਾਵ) "ਰਾਮ ਨਾਮ ਧਨੁ ਸੰਚਿਆ ਸਾਬਤੁ ਪੂੰਜੀ ਰਾਸਿ।"- ਸੂਹੀ ੪, ਅਸ ੨, ੧੪:੧ ਗੁਰੂ ਗ੍ਰੰਥ ਸਾਹਿਬ ਜੀ ਅੰਕ ਨੰ.759

ਸਬੂਤ (ਟੁੱਟਾ ਨਾ) ਹੋਣਾ "ਜਬ ਲਗੁ ਜੀਉ ਪਿੰਡੁ ਹੈ ਸਾਬਤੁ ਤਬ ਲਗਿ ਕਿਛੁ ਨ ਸਮਾਰੇ।" - ਨਟ ੪, ਅਸ ੩, ੪:੧ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਕ ਨੰ. 981

ਸਾਬੂਤ ਹੋਣਾਂ ਤੋਂ ਸਪਸ਼ਟ ਮਤਲਬ ਜਾਂ ਗੁਰਮਤਿ ਅਰਥ ਇਸ ਸ਼ਬਦ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਪ੍ਰਮਾਣਿਤ ਕਰਦੇ ਹਨ ਕਿ ਸ਼ਰੀਰ ਨੂੰ ਸਾਬਤ ਸਰੂਪ ਅਕਾਲ ਜਾਏ ਵਾਂਗ ਹੀ ਰੱਖਣਾ ਹੈ। ਜਿਸ ਦਾ ਮਤਲਬ ਹੈ ਕਿ ਨਾ ਕੇਸ ਕੱਟਣੇ ਹਨ ਅਤੇ ਨਾ ਹੀ ਨੱਕ ਕੰਨ ਛੇਦਨਾਂ ਹੈ ਜਾਂ ਭਰਵੱਟੇ ਆਦਿਕ ਪੁੱਟ-ਖੁਆਈ ਦੇ ਕੰਮ ਕਰਨੇ ਹਨ।

'ਸਹੀ ਸਲਾਮਤ' ਵੀ ਸਾਬਤ ਦਾ ਅਰਥ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਲਿਆ ਗਿਆ ਹੈ। ਜੋ ਵੀ ਉਪਰੋਕਤ ਪਰਮਾਣਿਕਤਾ ਨੂੰ ਹੀ ਦ੍ਰਿੜ ਕਰਵਾਉਂਦਾ ਹੈ ਜਿਵੇਂ- "ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ।"- ਮਾਰੂ ੧, ਸੋਲ ੫, ੪:੩ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਕ ਨੰ.1024)

"ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ।" ਕਿਉਂਕੀ ਅਕਾਲ ਰੂਪ ਪਰਮਾਤਮਾਂ ਨੇਂ "ਜੋ ਕਿਛੁ ਪਾਇਆ ਸੁ ਏਕਾ ਵਾਰ"ਅੰਕ 7, ਦੇ ਹੁਕਮ ਰਾਹੀਂ; ਅਖੰਡ ਰੂਪ ਇਸ ਸ਼ਰੀਰ ਵਿਚ ਨਾ ਬਦਲਣਯੋਗ ਸੰਪੁਰਣਤਾ ਬਖਸ਼ਿਸ਼ ਕੀਤੀ ਹੈ ਜਿਸ ਵਿਚ "ਘਾਟਿ ਨ ਕਿਨ ਹੀ ਕਹਾਇਆ ॥ ਸਭ ਕਹਤੇ ਹੈ ਪਾਇਆ ॥ ਜਿਸੁ ਮੇਲੇ ਸੋ ਭਗਤਾ ॥7॥ "ਜਾ ਤਿਸ ਭਾਣਾ ਤਾ ਜੰਮਿਆ"ਅੰਕ 71, "ਨਾਨਕ ਪੂਰਾ ਤੋਲੁ ਹੈ ਕਬਹੁ ਨ ਹੋਵੈ ਘਾਟਿ"ਅੰਕ 1087, ਬਹੁਤ ਹੀ ਦ੍ਰਿੜ ਸੰਕਲਪੀ ਵਿਆਖਿਆ ਗੁਰੂ ਗ੍ਰੰਥ ਸਾਹਿਬ ਜੀ ਇਸ ਨਮਿਤ ਆਪ ਖੁਦ ਅੰਕ 300 ਉਪਰ ਕਰਦੇ ਹਨ : "ਸਲੋਕੁ ॥ ਪੂਰਨੁ ਕਬਹੁ ਨ ਡੋਲਤਾ ਪੂਰਾ ਕੀਆ ਪ੍ਰਭ ਆਪਿ ॥ ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ ॥16॥" ਦੇ ਇਸ ਸਿੱਖ ਧਰਮ ਵਿਚ ਮਨੁੱਖ ਅਕਾਲਵੰਸੀ ਜੰਮਦਾ ਹੈ।

'ਸਾਬਤ' ਤੋਂ ਗੁਰਮਤਿ ਫਲਸਫੇ ਦਾ ਸੰਕਲਪ ਬੜਾ ਹੀ ਸਪਸ਼ਟ ਅਤੇ ਠੋਸ ਹੈ ਜੋ ਮਨੁੱਖ ਜੂਨੀ ਦੀ ਹੋਂਦ ਨੂੰ ਦੁਨਿਆਵੀ ਪ੍ਰਚਲਤ ਸਾਰੀਆਂ ਹੀ ਕਾਲਪਨਿਕ ਵਿਆਖਿਯਾਵਾਂ ਤੋਂ





ਸੁਤੰਤਰ ਕਰ ਅਕਾਲ ਦੀ ਇਸ ਸੱਤ ਹੋਂਦ ਨਾਲ ਜੋੜਦਾ ਹੈ ਕਿ ਅਕਾਲ ਪੁਰਖ ਨੇ ਕੇਸਾਂ ਸਮੇਤ ਰਕਤ-ਬਿੰਦ ਸ਼ਰੀਰ ਦੀ ਰਚਨਾ ਕੀਤੀ ਹੈ ਅਤੇ ਉਸ ਵਿਚ ਫਿਰ ਪ੍ਰਾਣ, ਸਵਾਸ ਧਰ ਕੇ ਆਪਣੀ ਜੋਤਿ ਦਾ ਪ੍ਰਕਾਸ਼ ਕੀਤਾ ਹੈ। ਇੰਝ ਡਾਰਵਿਨ ਸਮੇਤ ਸਾਰੀਆਂ ਹੀ ਆਧੁਨਿਕ ਵਿਗਿਆਨਿਕ ਥਿਉਰੀਆਂ ਹਮੇਸ਼ਾ ਲਈ ਰੱਦ ਹੋ ਜਾਂਦੀਆਂ ਹਨ। ਦਰਅਸਲ ਅਕਾਲ ਪੁਰਖ ਆਪਣੀ ਸੱਤਾ ਰਾਹੀਂ ਇਹ ਸਭ "ਕਰਤਾ ਪੁਰਖ" ਦੀ ਆਪਣੀ '੧' ਹੁਕਮ ਰਾਹੀਂ, ਪੈਦਾਇਸ਼ੀ ਸਮੇਂ ਹੀ ਅਕਾਲ ਸਤਾ ਸ੍ਰੋਤ ਮਨੁੱਖ ਦਾ ਸ਼ਰੀਰ ਕੇਸਾਂ ਸਮੇਤ ਹੀ ਜੋ ਆਧੁਨਿਕ ਯੰਤ੍ਰੀਕਿਰਤ ਵਿਗਿਆਨੀਆਂ ਨੂੰ ਨਹੀਂ ਦਿੱਸ ਸਕਿਆ ਹੈ; ਔਰਤ-ਮਰਦ ਦੇ ਮੇਲ ਤੋਂ ਬਾਅਦ ਪਹਿਲੇ ਕੁਝ ਘੰਟਿਆਂ ਵਿਚ ਹੀ ਅਕਾਲ ਪੁਰਖ ਰਾਹੀਂ ਹੋਂਦ ਵਿਚ ਆ ਜਾਂਦਾ ਹੈ। ਜੋ ਫਿਰ ਜਾਇਗੋਟ ਤੋਂ ਐਮਬਰਾਯੋ ਤਕ ਦੀ ਵਿਕਸਤਤਾ ਪ੍ਰਾਪਤ ਕਰਦੇ ਹੋਏ ਆਪਣੇ ਆਪ ਵਿਚ ਪ੍ਰਾਣ ਅਤੇ ਸੁਆਸਾਂ ਦੇ ਨਾਲ ਹੀ, ਜਿੰਦਗੀ ਨੂੰ ਹਾਸਿਲ ਕਰਦਾ ਹੈ। ਇਹ ਤਿੰਨੇ ਮੂਲ ਕੰਮ ਅਕਾਲ ਸੱਤਾ ਆਪਣੀ ਕਿਰਪਾ ਨਾਲ ਅਟੁਟ ਇਕ ਰੂਪ ਕਰਕੇ ਭਰੂਣ ਦੀ ਅਵਸਥਾ ਤਕ ਅਪੜਾਉਂਦੀ ਹੈ । ਇਸ ਦੀ ਵਿਕਸਤ ਹੋ ਰਹੀ ਅਵਸਥਾ ਵਿਚ ਭਰੂਣ ਅਵਸਥਾ ਤੋਂ ਕਿਤੇ ਪਹਿਲਾਂ ਅਤੇ ਠੀਕ ਉਸ ਵਕਤ ਜਦ ਕ੍ਰੋੜਾਂ ਸੈਲਾਂ ਵਿਚੋਂ ਕਿਸੇ ਇਕ ਤੇ ਅਕਾਲ ਸਤਾ ਆਪਣੀ ਕਿਰਪਾ ਕਰ ਉਨ੍ਹਾਂ ਨੂੰ 'ਜਨਮ ਸ਼ਕਤੀ' ਦੇ ਐਨ ਨਾਲ ਹੀ ਜਿੱਥੇ ਪ੍ਰਾਂਣ-ਸੁਆਸ ਹਨ ਉਂਜ ਹੀ ਕੇਸ ਵੀ ਹੁੰਦੇ ਹਨ। ਇਹ ਕੇਸ ਸਵਾਸ, ਪ੍ਰਾਣ ਦੇ ਨਾਲ ਹੀ ਸ਼ਰੀਰ ਪਰਗਟ ਹੁੰਦਾ ਹੈ। ਇਨ੍ਹਾਂ ਦਾ ਜੋੜ ਹੀ ਸਾਬਤ ਸੂਰਤ ਹੈ ਜੋ ਸਾਰੀ ਜਿੰਦਗੀ ਸ਼ਰੀਰ ਦੇ ਨਾਲ ਰਹਿੰਦਾ ਹੈ। ਇਨ੍ਹਾਂ ਤਿੰਨਾਂ ਦਾ ਸਮੇਲ ਹੀ ਮਨੁੱਖੀ ਜਨਮ ਲਈ ਸ਼ਰੀਰ ਰੂਪੀ "ਹੁਕਮ" ਹੈ ਜੋ ਪੰਜਵੀ ਸ਼ਕਤੀ "ਜੋਤਿ" ਦੇ ਰਾਹੀਂ ਹੀ "ਰਜਾ" ਕਮਾਉਣ ਹਿਤ ਜਨਮ ਲੈਂਦਾ ਹੈ। ਇਸੇ ਲਈ ਲੋਕ ਭਾਸ਼ਾ ਵਿਚ ਜਨਮ ਸਾਖੀਆਂ ਰਾਹੀਂ ਇਹ ਹੁਕਮ ਇਕ ਸਿੱਖ ਸੱਭਿਅਤਾਈ ਮੁਹਾਵਰੇ ਵਜੋਂ ਲੋਕ ਉਕਤੀ ਬਣ ਕੇ ਤਿੰਨ ਸੌ ਸਾਲਾਂ ਤੋਂ ਪ੍ਰਚਲਤ ਸਿੱਖ ਸਮਾਜ ਵਿਚ ਆਪਣੀ ਤਿੰਨ ਸਦੀਆਂ ਦੀ ਵਿਰਾਸਤੀ ਸੰਭਾਲ ਰਖਦਾ ਹੋਇਆ ਇਹ ਸਿੱਖ ਸੱਭਿਆਚਾਰੀ "ਸਾਬਤ ਸੂਰਤ ਰੱਬ ਦੀ ਭੰਨੇ ਬੇਈਮਾਨ" ਦੇ ਮੁਹਾਵਰੇ ਵਜੋਂ ਹੋਂਦ ਵਿਚ ਹੈ।

ਇਹ ਉਪਰੋਕਤ ਤੱਥ ਇਸ ਲਈ ਸਵੈ ਸਿੱਧ ਪ੍ਰਮਾਣਤ ਕਰਦੇ ਹਨ ਕਿ ਅਕਾਲਵੰਸੀ ਸਿੱਖ ਹੈ ਅਤੇ ਗੁਰੂ ਗ੍ਰੰਥ ਸਾਹਿਬ ਜੀ ਅਕਾਲ ਨੂੰ ਕੇਸਾਧਾਰੀ ਨਿਰੂਪਤ ਕਰਕੇ "ਨਿਰਹਾਰੀ ਕੇਸਵ ਨਿਰਵੈਰਾ" ਸਥਾਪਤ ਕਰਦੇ ਹਨ। ਨਿਰਹਾਰੀ ਕੇਸਵ ਨਿਰਵੈਰਾ ਦੇ ਅਰਥ ਪ੍ਰੋ. ਸਾਹਿਬ ਸਿੰਘ ਅਤੇ ਹੋਰ ਟੀਕਾਕਾਰ ਇੰਜ ਕਰਦੇ ਹਨ 'ਸ੍ਰੀ ਗੁਰੂ ਗ੍ਰੰਥ ਦਰਪਣ ਪੋਥੀ ਇਕ ਦੇ ਪੰਨਾਂ 612 ਉਪਰ "ਲੰਮੇਂ ਕੇਸਾਂ ਵਾਲਾ ਪਰਮਾਤਮਾਂ" ਹੈ, ਕਰਦੇ ਹਨ।' ਇਸੇ ਲਈ ਸਿੱਖ ਲਈ ਬਾ-ਹੁਕਮ ਮਰਿਆਦਾ ਅਤੇ ਰਹਿਤ ਨਿਸਚਿਤ ਕਰਦੇ

ਹਨ: "ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ" ਜਿਸ ਤੋਂ ਸਿੱਧਾ ਅਰਥ ਇਹ ਹੈ :

ਗੁਰੂ ਗ੍ਰੰਥ ਸਾਹਿਬ ਜੀ ਅੰਕ 101-2- ਮਾਝ ਮਹਲਾ ੫ ॥ ਓਤਿ ਪੋਤਿ ਸੇਵਕ ਸੰਗਿ ਰਾਤਾ ॥ ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ ॥ ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ ॥1॥ ਕਾਟਿ ਸਿਲਕ ਪ੍ਰਭਿ ਸੇਵਾ ਲਾਇਆ ॥ ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ ॥ ਸੋਈ ਕਮਾਵੈ ਜੋ ਸਾਹਿਬ ਭਾਵੈ ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ॥2॥ ਤੂੰ ਦਾਨਾ ਠਾਕੁਰੁ ਸਭ ਬਿਧਿ ਜਾਨਹਿ ॥ ਠਾਕੁਰ ਕੇ ਸੇਵਕ ਹਰਿ ਰੰਗ ਮਾਣਹਿ ॥ ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ॥3॥ ਅਪੁਨੈ ਠਾਕੁਰਿ ਜੋ ਪਹਿਰਾਇਆ ॥ ਬਹੁਰਿ ਨ ਲੇਖਾ ਪੁਛਿ ਬੁਲਾਇਆ ॥ ਤਿਸੁ ਸੇਵਕ ਕੈ ਨਾਨਕ ਕੁਰਬਾਣੀ ਸੋ ਗਹਿਰ ਗਭੀਰਾ ਗਉਹਰੁ ਜੀਉ ॥4॥18॥25॥

ਬੀਜ ਰੂਪ ਸਾਰਅੰਸ਼ ਬਿਲਕੁਲ ਸਪਸ਼ਟ ਅਤੇ ਦ੍ਰਿੜ ਸੰਕਲਪੀ ਹੈ ਕਿ :

"ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ"

"ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥
ਕਰਿ ਆਸਣੁ ਡਿਠੋ ਚਾਉ"

ਅੰਕ 463, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ





# 6

## ਮਾਨਯੋਗ ਅਦਾਲਤ ਵਿਚ ਅਨੁਰੋਧ ਨੰ. 2.

## ਕਿੱਥੇ ਲਿਖਿਆ ਹੈ ਕਿ:

## 1- ਸਿੱਖ ਕੇਸਾਧਾਰੀ ਹੀ ਹੋ ਸੱਕਦਾ ਹੈ ? ਅਤੇ

## 2- ਮੋਨਾ ਬੰਦਾ ਸਿੱਖ ਨਹੀਂ ਹੋ ਸੱਕਦਾ ।

ਬੀਜ ਸਿਧਾਂਤ: "ਨਿਰਹਾਰੀ ਕੇਸਵ ਨਿਰਵੈਰਾ" ਹੈ। ਇਸ ਬੀਜ ਸਿਧਾਂਤ ਦਾ ਬੀਜਕ ਤੱਤ ਹੈ : "ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ।" ਕਿਉਂਕੀ ਬ੍ਰਹਿਮੰਡ ਰਚਨਾਹਾਰ ਸੱਤਾ ਇਹ ਦ੍ਰਿੜ ਕਰਾਂਉਂਦੀ ਹੈ ਕਿ "ਜੀਅ ਪ੍ਰਾਣ ਤੁਮ੍ ਪਿੰਡ ਦੀਨ੍ ॥ ਮੁਗਧ ਸੁੰਦਰ ਧਾਰਿ ਜੋਤਿ ਕੀਨ੍" - ਗੁ.ਗ੍ਰੰ.ਸਾ. ਅੰਕ 1181। ਸਿਧਾਂਤ ਦਾ ਨਿਸ਼ਚਾ ਅਤੇ ਸੰਕਲਪ ਇਹ ਨੀਅਤ ਕੀਤਾ ਗਿਆ ਕਿ "ਏਕੁ ਵਿਸਾਰੇ ਤਾ ਪਿੜ ਹਾਰੇ" ਅਰਥਾਤ ਇਸ ਸਰੀਰ ਰੂਪੀ ਮਨੁੱਖ ਵਿਚ ਆਦਿ ਰੂਪ ਚਾਰ ਪਦਾਰਥ ਹਨ- 1. ਬਿੰਦੁ ਰਕਤੁ ਮਿਲਿ ਪਿੰਡੁ ਸਰੀਆ, ਪਿੰਡ ਅਰਥਾਤ ਸ਼ਰੀਰ, 2. ਇਹ ਹੈ ਸਮੇਤ ਕੇਸ, 3.ਇਸ ਵਿਚ ਧਰੇ ਗਏ ਹਨ 'ਪ੍ਰਾਣ', ਅਤੇ 4. ਵਿਕਾਸਮਾਨੀ ਬਣਾਉਨ ਹਿਤ ਦਿੱਤੇ ਗਏ ਹਨ 'ਸਵਾਸ', " ਪਉਣੁ ਪਾਣੀ ਅਗਨੀ ਮਿਲਿ ਜੀਆ" ਜਦ ਇਹ ਚਾਰੇ ਮਿਲਾ ਕੇ ਸਾਕਾਰ ਰੂਪ ਧਾਰਦੀ ਹੈ ਤਾਂ ਅਕਾਲ ਸੱਤਾ ਇਨ੍ਹਾਂ ਵਿਚ ਆਪ ਪੰਜਵੇ ਰੂਪ ਵਿਚ ਜੋਤਿ ਸਰੂਪ ਆਪ ਆਣ ਨਿਵਾਸ ਕਰਦੀ ਹੈ। ਸਪਸ਼ਟ ਹੁਕਮ ਹੈ : "ਆਪਿ ਸਤਿ ਕੀਆ ਸਭੁ ਸਤਿ ॥ ਆਪੇ ਜਾਨੈ ਅਪਨ ਮਿਤਿ ਗਤਿ ॥" ਗੁ.ਗ੍ਰੰ.ਸਾ.ਅੰਕ 284। ਵੇਦਾਂਤਕ ਪ੍ਰਭਾਵ ਅਧੀਨ ਚਾਰ ਪਦਾਰਥ ਸਿੱਖੀ ਵਿਚ ਵੀ ਬਿਪਰਵਾਦੀ ਹੀ ਗ੍ਰਹਿਣ ਕਰਕੇ ਗੁਰਮਤਿ ਦਾ ਬਹੁਤ ਜਿਆਦਾ ਨਿਸ਼ੇਧ ਅਤੇ ਵਿਰੋਧ ਕੀਤਾ ਗਿਆ ਹੈ। ਇਹ ਹਾਲੇ ਤਕ ਇੰਜ ਮੰਨੇ ਅਤੇ ਸਵੀਕਾਰ ਕੀਤੇ ਜਾਂਦੇ ਹਨ-ਧਰਮ, ਅਰਥ, ਕਰਮ, ਮੋਖਿ। ਜਦਕਿ ਇਹ ਸ਼ਰੀਰ ਰਚਨਾ ਤੋਂ ਬਾਅਦ ਦੇ ਚਾਰ ਪਦਾਰਥ ਹਨ। ਸ਼ਰੀਰ ਰਚਨਾ ਦੀ ਘਾੜਤ ਹਿਤ ਇਨ੍ਹਾਂ ਦਾ ਕੋਈ

ਸਬੰਧ ਨਹੀਂ ਹੈ। ਵੇਦਾਂਤਕ ਅਤੇ ਸਾਮੀ ਧਰਮਾਂ ਦੇ ਪ੍ਰਭਾਵ ਅਧੀਨ ਗੁਰਮਤਿ ਨਾਲ ਅਨਰਥ ਕੀਤੇ ਜਾਂਦੇ ਰਹੇ ਹਨ ਅਤੇ ਸਿਲਸਿਲਾ ਜਾਰੀ ਹੈ। "ਗੁਰਮਤਿ" ਨਮਿਤ ਮੈਂ ਖ਼ਾਸ ਤੋਰ ਤੇ ਵਿਸ਼ੇਸ਼ ਧਿਆਨ ਕੇਂਦਰਤ ਕਰਨ ਹਿਤ "ਸ਼ਬਦ ਸਰੂਪ ਗੁਰਮਤਿ" ਰਾਹੀਂ ਅਕਾਲ ਸੰਕਲਪ ਨੂੰ ਸਪਸ਼ਟ ਕਰਨ ਹਿਤ ਸਨਿਮਰ ਬੇਨਤੀ ਕਰਦਾ ਹਾਂ ਕਿ ਜਿੱਥੇ ਵਿਗਿਆਨ ਖ਼ਤਮ ਹੋ ਜਾਂਦਾ ਹੈ ਅਤੇ ਗੁਰੂ ਨਾਨਕ ਪਾਤਸ਼ਾਹ ਤੋਂ ਪਹਿਲਾਂ ਦੇ ਗ੍ਰੰਥਾਂ ਵਿੱਚ ਖੜੋਤ ਆ ਜਾਂਦੀ ਹੈ; ਗੁਰਮਤਿ ਉੱਥੋ ਸ਼ੁਰੂ ਹੁੰਦੀ ਹੈ। ਇਹ ਆਦਿ ਕਾਲ ਦਾ ਪ੍ਰਮਾਣਿਤ ਤੱਥ ਹੈ। ਇਸ ਲਈ ਜਦ ਇਹ ਕਿਹਾ ਜਾਂਦਾ ਹੈ, ਜਿਵੇਂ ਕਿ ਸਿੱਖ ਵਿਦਵਾਨਾਂ ਅਤੇ ਵਕੀਲਾਂ ਨੇ ਸਤਿਕਾਰ ਯੋਗ ਅਦਾਲਤ ਵਿਚ ਵੀ ਬਾਰ-ਬਾਰ ਕਿਹਾ ਹੈ ਕਿ ਸਿੱਖ ਧਰਮ ਇਕ ਵਿਗਿਆਨਕ ਧਰਮ ਹੈ; ਇਹ ਗੁਰਮਤਿ ਨੂੰ ਭੌਤਿਕਤਾਵਾਦੀ, ਸਪਰਸ਼, ਦਿੱਖ, ਸੁੰਘਣ ਵਿਦਿਆ ਦੇ ਚੇਤਨ ਦਿਮਾਗ ਦੀ ਮਨੋਕਲਪਤ ਦੌੜ ਵਿਚ ਕੈਦ ਕਰਨ ਸਮਾਨ ਹੈ। ਜੋ ਇਕ ਧੁਰ ਉਪਰਲੇ ਸ਼ਿਖਰ ਨੂੰ, ਬੁੱਧੀ ਦੇ ਜੰਜਾਲ ਵਿਚ ਪੈਰ ਹੇਠਾਂ ਲਿਆ ਕੈਦ ਕਰਨ ਦੀ ਕ੍ਰਿਆ ਹੈ। ਮੈਂ ਸਿੱਖ ਸੱਭਿਅਤਾ ਵਲੋਂ ਇਸ ਕੋਸ਼ਿਸ਼ ਅਤੇ ਪਰਗਟਾਏ ਗਏ ਇਸ ਵਿਚਾਰ ਤੇ ਵਿਚਾਰਾਂ ਨੂੰ ਮੁਕੰਮਲ ਤੌਰ ਤੇ ਇਸ ਲਈ ਰੱਦ ਕਰਦਾ ਹਾਂ ਕਿਉਂਕੀ "ਗੁਰਮਤਿ" ਦਾ ਵਿਸ਼ਾ ਨਿਰਾਕਾਰ ਤੋਂ ਸਾਕਾਰ "ਪ੍ਰਭ" ਆਪ ਹੈ। "ਸਲੋਕੁ ॥ ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥ ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥1॥ ਅਸਟਪਦੀ ॥ ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ ॥ ਪਾਪ ਪੁੰਨ ਤਬ ਕਹ ਤੇ ਹੋਤਾ ॥ ਜਬ ਧਾਰੀ ਆਪਨ ਸੁੰਨ ਸਮਾਧਿ ॥ ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ॥ ਜਬ ਇਸ ਕਾ ਬਰਨੁ ਚਿਹਨੁ ਨ ਜਾਪਤ ॥ ਤਬ ਹਰਖ ਸੋਗ ਕਹੁ ਕਿਸਹਿ ਬਿਆਪਤ ॥ ਜਬ ਆਪਨ ਆਪ ਆਪਿ ਪਾਰਬ੍ਰਹਮ॥" ਗੁ.ਗ੍ਰੰ.ਸਾ.ਅੰਕ 290 ਗੱਲ ਬਹੁਤ ਸਪਸ਼ਟ ਹੈ-"ਆਪਿ ਸਤਿ ਕੀਆ ਸਭੁ ਸਤਿ ॥ ਆਪੇ ਜਾਨੈ ਅਪਨੀ ਮਿਤਿ ਗਤਿ ॥ਜਿਸ ਕੀ ਸ੍ਰਿਸਟਿ ਸੁ ਕਰਣੈਹਾਰੁ ॥ ਅਵਰ ਨ ਬੂਝਿ ਕਰਤ ਬੀਚਾਰੁ ॥ ਕਰਤੇ ਕੀ ਮਿਤਿ ਨ ਜਾਨੈ ਕੀਆ ॥ ਨਾਨਕ ਜੋ ਤਿਸੁ ਭਾਵੈ ਸੋ ਵਰਤੀਆ ॥7॥" ਗੁ.ਗ੍ਰੰ.ਸਾ.284-5। ਸਿੱਖਾਂ ਲਈ ਗੁਰੂ ਦਾ ਸੰਦੇਸ਼, ਗਿਆਨ ਦੇ ਬਿਬੇਕੀ ਚੇਤਨਤਾ ਹਿਤ; ਕਰਮ ਖੇਤਰ ਨੀਅਤ ਹੈ- "ਨਾਨਕ ਕਾ ਜੀਉ ਪਿੰਡੁ ਗੁਰੂ ਹੈ ਗੁਰ ਮਿਲਿ ਤ੍ਰਿਪਤਿ ਅਘਾਈ ॥31॥ ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ ॥32॥1॥" ਗੁ.ਗ੍ਰੰ.ਸਾ.ਅੰਕ 758 ਕਿਉਂਕੀ ਅਕਾਲ ਸੱਤਾ ਦਾ ਸਤਿ ਵਰਤਾਰਾ ਬੜਾ ਸਪਸ਼ਟ ਹੈ- "ਤ੍ਰਿਭਵਣੋ ਤੁਝਹਿ ਕੀਆ ਸਭੁ ਜਗਤੁ ਸਬਾਇਆ ਰਾਮ" - ਗੁ.ਗ੍ਰੰ.ਸਾ.437 । ਵਿਗਿਆਨ ਸਿਰਫ ਕਰਤੇ ਦੀ ਰਚਨਾ ਦੀ ਸੰਰਚਨਾ ਦਾ ਗਿਆਨ ਹਾਸਿਲ ਕਰਨ ਲਈ ਇਕ ਵਿਦਿਆ ਦਾ ਕੇਂਦਰ ਹੈ। ਮੂਲ ਸ੍ਰਿਸਟਨਹਾਰ ਨਹੀਂ ਹੈ। ਵਿਗਿਆਨ ਓਤੇ ਗਿਆਨ ਅਪੂਰਨ ਹੈ। ਗੁਰਮਤਿ ਸੰਪੂਰਨ ਹੈ। ਇਸ ਲਈ ਆਦਿ ਸ਼੍ਰਿਸਟੀ ਦੇ ਰਚਨਹਾਰ ਦੇ ਸਿਧਾਂਤ, ਸਕੰਲਪ ਅਤੇ ਫਲਸਫੇ ਦੇ ਮੂਲ ਗਿਆਨ ਸ੍ਰੋਤ "ਗੁਰਮਤਿ" ਅਧਾਰਤ ਸਿੱਖ ਧਰਮ ਨੂੰ ਅਸੀ ਵਿਗਿਆਨਕ ਕਿਵੇਂ ਕਹਿ ਸਕਦੇ ਹਾਂ। ਇਕ ਸੰਪੂਰਨਤਾ ਨੂੰ ਅਪੂਰਣਤਾ ਨਾਲ ਤੁਲਨਾ





ਕਰਕੇ ਅਸੀ ਉਸ ਦਾ ਸਿੱਧਾ ਨਿਰਾਦਰ ਕਰਦੇ ਹਾਂ। ਜੋ ਮੈਂ ਰੱਦ ਕਰਨ ਦੀ ਬੇਨਤੀ ਕਰਦਾ ਹਾਂ।

ਇੰਜ ਦੇ ਹੀ ਦਿਮਾਗ ਦੀ ਉਪਜ ਹੈ ਕਿ ਸਾਬਤ ਕਰੋ ਕਿ ਸਿੱਖੀ ਵਿਚ ਕੇਸ ਜਮਾਂਦਰੂ ਅਤੇ ਸੰਪੂਰਨ ਹੀ ਹੋਣੇ ਚਾਹੀਦੇ ਹਨ ਅਰਥਾਤ "ਸਾਬਤ"ਹੋਣੇ ਚਾਹੀਦੇ ਹਨ ਇਹ ਕਿੱਥੇ ਲਿਖਿਆ ਹੈ ? ਜੋ ਹੈ ਹੀ ਆਦਿ ਸਚ ਉਸ ਸਤਿ ਸਤਿਆ ਦੀ ਹੋਂਦ ਨੂੰ ਕਿਸੇ ਹੋਰ ਰਾਹੀਂ ਕਿਵੇਂ ਪ੍ਰਮਾਣਿਤ ਕਰੋਗੇ ਕਿਉਂਕੀ ਉਸ ਵਰਗਾ ਜਾਂ ਉਸ ਦੇ ਨੇੜੇ ਤੇੜੇ ਵੀ ਕੋਈ ਹੋਰ ਨਹੀਂ ਹੁੰਦਾਂ ਜਿਸ ਦੀ ਕੋਈ ਮਿਸਾਲ ਹੀ ਨਹੀਂ, ਜੋ ਬੇਮਿਸਾਲ ਹੈ, ਜੋ ਆਪਣੇ ਵਰਗਾ ਸਿਰਫ ਆਪ ਹੀ ਹੈ ਉਸ ਨੂੰ ਫਿਰ ਕਿਸ ਸਬੂਤ ਦੀ ਲੋੜ ਹੈ ? ਕੀ ਜੇ ਕਾਨੂੰਨ ਦੀ ਹੀ ਇਹ ਡਿਊਟੀ ਲਾ ਦਿੱਤੀ ਜਾਵੇ ਕਿ ਜੋ ਆਪਣੇ ਵਰਗਾ ਆਪ ਹੈ ਉਸ ਨੂੰ ਇਹ ਸਾਬਤ ਕਰੋ ਕਿ ਉਹ ਆਪਣੇ ਵਰਗਾ ਆਪ ਹੀ ਹੈ ਫਿਰ ਕਾਨੂੰਨ ਕੀ ਕਰੇਗਾ ? ਇਹ ਉਹੀ ਹਾਲਾਤ ਹਨ ਕਿ ਜਿਸ ਸੰਵਿਧਾਨ ਦੇ ਅੰਦਰ ਇਹ ਕਾਨੂੰਨ ਚੱਲ ਰਿਹਾ ਹੈ ਉਸੇ ਸੰਵਿਧਾਨ ਤੇ ਹੀ ਇਹ ਪ੍ਰਸ਼ਨ ਖੜਾ ਕਰ ਅਦਾਲਤ ਵਿਚ ਆ ਸਵਾਲ ਖੜਾ ਕਰ ਲਿਆ ਜਾਵੇ ਕਿ ਕੀ ਇਹ ਵਾਕੇ ਹੀ ਸੰਵਿਧਾਨ ਹੈ ? ਤੇ ਕੀ ਇਹ ਸੰਵਿਧਾਨ ਹੈ ? ਸਬੂਤਾਂ ਰਾਹੀਂ ਸਾਬਤ ਕਰੋ ਕਿ ਕਿ ਮਨੁੱਖ ਮਨੁੱਖ ਹੀ ਹੈ ਵਰਗੇ ਸਵਾਲ "ਇਕ ਅਜਿਹੀ ਮਾਨਸਿਕ ਬਿਮਾਰੀ ਦੀ ਅਲਾਮਤ ਦਾ ਅਰੰਭ ਹੈ" ਜੋ ਇਸ ਅਸਵੀਕਾਰਨਯੋਗ ਮਨੋਦਸ਼ਾ ਦੀ ਪੈਦਾਇਸ਼ ਹੈ ਜਿਸ ਰਾਹੀਂ ਅਜਿਹੀ ਸਥਿਤੀ ਪੈਦਾ ਕੀਤੀ ਗਈ ਹੈ ਕਿ ਸੂਰਜ ਨੂੰ ਹੀ ਕਿਹਾ ਜਾਏ ਕਿ ਤੂੰ ਸਾਬਤ ਕਰ ਕਿ ਤੂੰ ਹੀ ਸੂਰਜ ਏ !! ਹੋਰ ਅਗਰ ਹੈਂ ਤਾਂ ਕਿਉਂ ਹੇਂ ?!

ਵੈਸੇ ਤਾਂ ਇਨ੍ਹਾਂ ਦੁਹਾਂ ਨੁਕਤਿਆਂ ਰੂਪੀ ਸਵਾਲਾਂ ਦੇ ਜਵਾਬ ਮੁਕੰਮਲ ਦਿੱਤੇ ਜਾ ਚੁਕੇ ਹਨ, ਪਰ ਫਿਰ ਵੀ ਮੈਂ ਕੋਈ ਸ਼ੰਕਾਂ ਬਾਕੀ ਨਹੀਂ ਛੱਡਣਾਂ ਚਾਹੁੰਦਾ ਕਿਉਂਕੀ ਅਦਾਲਤਾਂ ਵਿਚ ਨਿਰਣੈ ਸਬੂਤਾਂ ਤੇ ਅਧਾਰਤ ਹੋਣੇ ਹਨ। ਇਸ ਲਈ ਵਿਸਥਾਰ ਵਿਚ ਜਵਾਬ ਇਹ ਹੈ ਕਿ; ਹੁਕਮ ਹੈ ਅਕਾਲ ਦਾ :

"ਬਿੰਦੁ ਰਕਤੁ ਮਿਲਿ ਪਿੰਡੁ ਸਰੀਆ ॥ ਪਉਣੁ ਪਾਣੀ ਅਗਨੀ ਮਿਲਿ ਜੀਆ ॥ ਆਪੇ ਚੋਜ ਕਰੇ ਰੰਗ ਮਹਲੀ ਹੋਰ ਮਾਇਆ ਮੋਹ ਪਸਾਰਾ ਹੇ ॥4॥ ਗਰਭ ਕੁੰਡਲ ਮਹਿ ਉਰਧ ਧਿਆਨੀ ॥ ਆਪੇ ਜਾਣੈ ਅੰਤਰਜਾਮੀ ॥ ਸਾਸਿ ਸਾਸਿ ਸਚੁ ਨਾਮੁ ਸਮਾਲੇ ਅੰਤਰਿ ਉਦਰ ਮਝਾਰਾ ਹੇ ॥5॥ ਚਾਰਿ ਪਦਾਰਥ ਲੈ ਜਗਿ ਆਇਆ ॥ ਸਿਵ ਸਕਤੀ ਘਰਿ ਵਾਸਾ ਪਾਇਆ ॥ ਏਕੁ ਵਿਸਾਰੇ ਤਾ ਪਿੜ ਹਾਰੇ ਅੰਧੁਲੈ ਨਾਮੁ ਵਿਸਾਰਾ ਹੇ ॥6॥" ਗੁ.ਗ੍ਰੰ.ਸਾ. ਅੰਕ 1026-7। ਜੇ ਚਾਰਾਂ ਪਦਾਰਥਾਂ ਵਿਚੋਂ ਕੋਈ ਇਕ ਵਿਸਾਰ ਦਿੱਤਾ ਜਾਵੇ ਤਾਂ ਗੁਰੂ ਗ੍ਰੰਥ ਸਾਹਿਬ ਜੀ ਰਾਹੀਂ "ਗੁਰਮਤਿ" ਵਿਚ ਸਿੱਖੀ ਦਾ ਸੰਕਲਪ ਇਹ ਕਹਿੰਦਾ ਹੈ ਕਿ ਉਹ ਫਿਰ "ਪਿੜ ਹਾਰੇ" ਅਤੇ "ਅੰਧੁਲੈ ਨਾਮੁ ਵਿਸਾਰਾ ਹੇ"। ਗੱਲ ਇੱਥੇ ਹੀ ਮੁੱਕ ਜਾਂਦੀ ਹੈ। ਮਨੁੱਖੀ ਹੋਂਦ ਰੂਪੀ ਇਹ ਸ਼ਰੀਰ, ਪ੍ਰਾਣ ਅਤੇ ਸਵਾਸਾਂ ਨਾਲ ਪਿੰਡ ਸਮੇਤ ਕੇਸ ਪੈਦਾ ਹੁੰਦਾ ਹੈ ਤੇ ਜਿਸ ਨੇ ਇਹ ਕੇਸ ਹੀ ਛੱਡ ਦਿੱਤੇ ਤਾਂ ਫਿਰ ਉਹ ਮਨੁੱਖ, ਮਨੁੱਖ ਹੀ ਨਹੀਂ

ਰਹਿੰਦਾ। ਸਿੱਖ ਤਾਂ ਹੋ ਹੀ ਨਹੀਂ ਸਕਦਾ। ਇਹ ਅਕਾਲ ਸੱਤਿਆ ਰੂਪੀ ਸੱਤਾ ਦਾ ਅੰਤਿਮ ਫੈਸਲਾ ਹੈ। ਜੋ ਰੱਬੀ ਸ਼ਕਤੀ ਰੂਪੀ ਕੁਦਰਤੀ ਨਿਆਂ ਵਿਚ ਇਕ ਸਾਰ ਵੱਸਦਾ ਹੈ। ਕੋਈ ਵੀ ਦੁਨਿਆਵੀ ਸੱਤਾ ਇਸ ਦੇ ਵਿਪਰੀਤ ਨਹੀਂ ਜਾ ਸਕਦੀ।

## ਕੀ ਮੋਨਾ ਬੰਦਾ ਸਿੱਖ ਨਹੀਂ ਹੋ ਸੱਕਦਾ ?

ਜੀ ਨਹੀਂ; ਮੋਨਾ ਬੰਦਾ ਕਦਾਚਿਤ ਸਿੱਖ ਨਹੀਂ ਹੋ ਸਕਦਾ। ਜੋ ਲੋਕ ਇਹ ਪੁੱਛਦੇ ਹਨ ਕਿ ਕੇਸਾ ਧਾਰੀ ਹੋਣਾਂ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਿੱਥੇ ਲਿਖਿਆ ਹੈ ? ਉਹ ਪਹਿਲਾਂ ਇਹ ਤਾਂ ਦੱਸਨ ਕੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਿੱਥੇ ਲਿਖਿਆ ਹੈ ਕਿ ਮਨੁੱਖ ਕੇਸ ਕੱਟ ਸੱਕਦਾ ਹੈ ? ਪੂਰੇ ਗੁਰੂ ਕਾਲ ਵਿਚ ਇਕ ਵੀ ਘਟਨਾ ਐਸੀ ਨਹੀਂ ਲਿਖਿਤ ਮਿਲਦੀ ਜਿੱਥੋਂ ਇਹ ਸਾਬਤ ਹੋਵੇ ਕਿ ਗੁਰੂ ਸਾਹਿਬ ਨੇ ਇਹ ਮਰਿਆਦਾ ਨੀਅਤ ਕੀਤੀ ਹੋਵੇ ਕਿ ਮੋਨਾ ਮਨੁੱਖ ਸਿੱਖ ਹੋ ਸੱਕਦਾ ਹੈ। ਇਸ ਲਈ ਪਰਮਾਣ ਕਾਹਦੇ ਮੰਗਦੇ ਹੋ। ਕੇਸਾਧਾਰੀ ਮਨੁੱਖ ਅਤੇ ਸਿੱਖ ਆਪਸ ਵਿਚ ਪ੍ਰਾਯਾਯਵਾਚੀ ਹਨ, ਇਕ-ਦੂਜੇ ਦਾ ਬਿੰਬ ਹਨ। "ਜੀਅ ਪ੍ਰਾਣ ਤੁਮ੍ ਪਿੰਡ (ਸਮੇਤ ਕੇਸ ਕਾਇਆ ਰੂਪੀ ਦੇਹਿ) ਦੀਨ੍ ॥ ਮੁਗਧ ਸੁੰਦਰ ਧਾਰਿ ਜੋਤਿ ਕੀਨ੍" -ਗੁ.ਗ੍ਰੰ.ਸਾ.ਅੰਕ 1181 ਦੀ ਅਕਾਲ ਧਾਰੀ ਸ਼ਰੀਰ ਪ੍ਰਤੀ ਕੇਸਾਂ ਤੋਂ ਬਿਨਾਂ ਮਨੁੱਖ ਦੀ ਕਲਪਨਾਂ ਹੀ ਗੁਰੂ ਗ੍ਰੰਥ ਸਾਹਿਬ ਜੀ ਨਹੀਂ ਕਰਦੇ। ਇਸ ਲਈ ਸਿੱਖ ਵਿਰਸੇ ਵਿਚ ਕੇਸਾਂ ਲਈ ਕੋਈ ਹੁਕਮ ਕਰਨ ਦੀ ਇਤਨੀ ਮਹਤੱਤਾ ਹੀ ਬਾਕੀ ਨਹੀਂ ਰਹਿ ਜਾਂਦੀ ਹੈ ਜਿਤਨੀ ਕਿ ਦੁਨਿਆਵੀ ਜੀਵਾਂ ਅਤੇ ਪ੍ਰਬੰਧਕੀ ਨਿਜ਼ਾਮ ਨਾਲ ਨਿਆ ਪ੍ਰਣਾਲੀ ਨੇਂ ਬਣਾ ਲਈ ਹੈ। ਇਸ ਦਾ ਪਰਮਾਣਿਕ ਅਧਾਰ ਮੇਰੇ ਪਿਛਲੇ ਜਵਾਬ ਵਿਚ ਹੈ। ਮਨੁੱਖ ਦੀ ਆਦਿ ਹੋਂਦ ਹੀ ਸਮੇਤ ਕੇਸ ਹੈ। ਇਸ ਲਈ ਕੇਸਾਂ ਬਿਨਾਂ ਮਨੁੱਖ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ। ਅਕਾਲ ਨਸਲ ਦੀ ਮਨੁੱਖਤਾ ਦੀ ਰੱਬੀ ਸਿੱਕੇਮਾਰਕਾ ਮੁਹਰਬੰਦ ਇਨਸਾਨੀ ਸ਼ਕਲ-ਸੂਰਤ-ਸੀਰਤ ਕੇਸਧਾਰੀ ਮਨੁੱਖ ਦੀ ਹੀ ਸਿਰਜੀ ਜਾਣ ਕਰਕੇ ਇਹ ਪ੍ਰਸ਼ਨ ਹੀ ਸਿੱਖੀ ਪ੍ਰਤੀ ਅਪ੍ਰਸੰਗਿਕ ਹੈ। ਇਸੇ ਲਈ ਕਿਹਾ ਜਾਂਦਾ ਹੈ ਕਿ ਕੇਸ ਅਕਾਲ ਦੀ ਮੁਹਰ ਹੈ। ਇਸ ਨਾਲ ਪੰਥ ਖ਼ਾਲਸੇ ਵਿਚ ਇਹ ਪ੍ਰਚਲਤਾ ਸਥਾਪਤ ਕੀਤੀ ਗਈ ਹੈ ਕਿ ਕੇਸ ਗੁਰੂ ਕੀ ਮੁਹਰ ਹੈ। ਇਸ ਨੂੰ ਸਥਾਪਤ ਕਰਨ ਲਈ ਗੁਰੂ ਨੂੰ ਖੁਦ ਕੋਈ ਹੁਕਮ ਕਰਨ ਦੀ ਲੋੜ ਹੀ ਨਹੀਂ ਸੀ ਕਿਉਂਕੀ 'ਹੁਕਮ' ਦੀ 'ਰਜਾ' ਵਿਚ ਬੱਝੇ ਮਨੁੱਖ ਦੀ ਪਰਿਕਲਪਨਾ ਸਮੇਂ ਆਦਿ ਸੱਚ ਸ਼ਰੀਰ ਦੀ ਰਚਨਾ ਦੀ ਬਣਤਰ ਹੀ ਜਦ ਸਮੇਤ ਕੇਸ ਅਰੰਭ ਹੁੰਦੀ ਹੈ ਤਾਂ ਫਿਰ ਅਕਾਲ ਦੇ ਇਸ ਹੁਕਮ ਤੋਂ ਬਾਅਦ ਗੁਰੂ ਆਪਣੇ ਆਪ ਨੂੰ ਅਕਾਲ ਤੋਂ ਉਪਰ ਸਥਾਪਤ ਕਰਨ ਦੀ ਪਰੰਪਰਾ ਕਿਵੇਂ ਸਥਾਪਤ ਕਰ ਸਕਦੇ ਸਨ । ਕੇਸ ਅਕਾਲ ਪੁਰਖ ਦੀ ਬਖਸ਼ਿਸ਼ ਮਨੁੱਖ ਤੇ ਸਨ, ਤਾਂਹੀ ਤਾਂ ਗੁਰੂ ਨੇ ਇਨ੍ਹਾਂ ਦੀ ਅਕਾਲ ਸੁਤ ਪਹਿਚਾਨ ਕਾਇਮ ਰੱਖਣ ਦਾ ਹੁਕਮ ਕੀਤਾ। "ਸਾਬਤ ਸੂਰਤ" ਦਾ ਇਹੋ ਹੀ ਸੰਕਲਪ ਹੈ। ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇਤਾ ਉਦਰੈ ਮਾਹਿ ॥ ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ ਕਰਿ ਮੁਹਲਤਿ ਕਰਮ ਕਮਾਹਿ ॥ ਮੁਹਲਤਿ ਕਰਿ





ਦੀਨੀ ਕਰਮ ਕਮਾਣੇ ਜੈਸਾ ਲਿਖਤੁ ਧੁਰਿ ਪਾਇਆ ॥ ਮਾਤ ਪਿਤਾ ਭਾਈ ਸੁਤ ਬਨਿਤਾ ਤਿਨ ਭੀਤਰਿ ਪ੍ਰਭੂ ਸੰਜੋਇਆ ॥ ਕਰਮ ਸੁਕਰਮ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਧਰਿ ਪਾਇਤਾ ਉਦਰੈ ਮਾਹਿ ॥1॥" ਗੁ.ਗ੍ਰੰ.ਸਾ.ਅੰਕ 77। ਇਸ ਨਾਸ਼ਵਾਨ ਸੰਸਾਰ ਨੂੰ ਅਤੇ ਇਸ ਵਿਚ ਵਿਚਰਨ ਵਾਲੀ ਬਨਸਪਤੀ ਸਮੇਤ ਮਨੁੱਖ ਨੂੰ ਹਮੇਸ਼ਾ ਚੇਤੇ ਰੱਖਣਾਂ ਚਾਹੀਦਾ ਹੈ ਕਿ "ਤ੍ਰਿਭਵਣੋ ਤੁਝਹਿ ਕੀਆ ਸਭੁ ਜਗਤੁ ਸਬਾਇਆ ਰਾਮ" ਗੁ.ਗ੍ਰੰ.ਸਾ.ਅੰਕ437 ।

"ਮੋਨਾ' ਜਿਸ ਲਈ ਸ਼ਬਦ ਵਰਤਿਆ ਗਿਆ ਹੈ ਅਸਲੋਂ ਉਹ ਇਨਸਾਨ "ਗੁਰਮਤਿ ਮਰਿਆਦਾ" ਵਿਚ "ਸਿਰਗੁੰਮ" ਹੈ । ਜੋ ਇਸ ਨੂੰ 'ਪਤਿਤ' ਕਹਿੰਦੇ ਹਨ ਉਹ ਮਨਮਤੀ ਹਨ। ਮੋਨਾ ਗੁਰੂ ਸਾਹਿਬ ਜੀ ਮੁਤਾਬਕ ਪਤਿਤ ਨਹੀਂ ਸਿਰਗੁੰਮ ਹੈ-ਕਿਤਾਬ "ਮਨੁੱਖਤਾ ਅਤੇ ਕੇਸ" ਛਾਪਕ 'ਕੌਮੀ ਸੁਤੰਤਰ' ਬਾਬਾ ਬਕਾਲਾ ਸੰਨ 1976 ਵਿਚ 'ਗੁਰੂ ਨਾਨਕ ਸਹਿਬ ਦੀ ਬਹਾਉਦੀਨ ਪੀਰ ਨਾਲ ਹੋਈ ਮੱਕੇ ਦੀ ਗੋਸ਼ਟ' ਦਾ ਵਰਨਣ ਕਰਦੇ ਹੋਏ ਲੇਖਕ ਸੁਰਜੀਤ ਸਿੰਘ ਗੋਸ਼ਟੀ ਦਾ ਵਾਰਤਾਲਾਪ ਇੰਜ ਲਿਖਦੇ ਹਨ "ਆਖਿਆ ਨਾਨਕ ਸ਼ਾਹ ਸਚੁ ਸੁਣੋ ਬਹਾਉਦੀਨ ਪੀਰਾ ॥ ਹਿੰਦੂ, ਮੁਸਲਮਾਨ ਦੋਵੇਂ ਸਿਰਗੁੰਮ ਥੀਏ ਜ਼ਹੀਰ॥" ਗੁਰੂ ਨਾਨਕ ਸਾਹਿਬ ਜੀ 'ਮੋਨੇ' ਮਨੁੱਖ ਦੀ ਪਰਿਭਾਸ਼ਾ ਇੰਜ "ਗੁਰਮਤਿ" ਪ੍ਰਥਾਏ ਲਿਖਿਤ ਕਰ ਗਏ ਹਨ। ਇਸ ਮੋਨੇ ਮਨੁੱਖ ਦੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ, ਸੰਕਲਪ, ਸਿਧਾਂਤ ਅਨੁਰੂਪ ਪਰਿਭਾਸ਼ਾ ਉਹ ਲੋਕ ਜਰੂਰ ਦੇਣ ਜਿਨ੍ਹਾਂ ਨੇਂ ਸਿੱਖ ਤੇ ਕਿੰਤੂ ਕੀਤਾ ਹੈ। ਇਹ ਮੇਰਾ ਮੂਲ ਪ੍ਰਸ਼ਨ, ਮੁਕੱਦਮਾ ਕਰਨ ਵਾਲੀ ਅਤੇ ਸੁਣਨ ਵਾਲੀ ਧਿਰ ਨੂੰ ਹੈ।

<u>ਪਹਿਲੀ ਗੱਲ</u> ਇਹ ਸਮਝਣੀ ਜਰੂਰੀ ਹੈ ਕਿ ਮੋਨਾ ਬੰਦਾ ਸਿੱਖ ਨਹੀਂ ਹੋ ਸਕਦਾ। ਭਾਈ ਨੰਦਲਾਲ ਜੀ ਆਪਣੇ ਲਿਖਿਤ ਤਨਖਾਹ ਨਾਮਾ ਦੇ ਅੰਤਿਮ ਦੋਹਰੇ ਵਿਚ ਜਦ ਇਹ ਲਿਖਦੇ ਹਨ ਕਿ "ਰਾਜ ਜਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ। ਖ਼੍ਵਾਰ ਹੋਇ ਸਭ ਮਿਲੇਂਗੇ ਬਚੇ ਸਰਨ ਜੋ ਹੋਇ॥" ਤਾਂ ਇਸ ਤੋਂ ਯੱਕਦਮ ਬਾਅਦ ਲਿਖਦੇ ਹਨ "ਬਚਨ ਹੈ ਸ੍ਰੀ ਗੁਰੂ ਜੀ ਕਾ ਜੇ ਕੋਈ ਸਿੱਖ ਦਾ ਬੇਟਾ ਹੋਇ ਔਰ ਮੋਨਾ ਹੋਇ ਜਾਵੇ, ਤਿਸ ਕੀ ਜੜ ਸੁੱਕੀ। ਔਰ ਜੋ ਮੋਨਾ, ਸਿੱਖ ਹੋ ਜਾਵੇ ਤਿਸ ਕੀ ਜੜ ਹਰੀ"। ਇਸ ਤੋਂ ਬਾਅਦ ਹੀ ਆਪਣੇ ਤਨਖਾਹ ਨਾਮਾ ਦੀ ਸਮਾਪਤੀ ਇਨ੍ਹਾਂ ਲਫ਼ਜ਼ਾ ਨਾਲ ਕਰਦੇ ਹਨ 'ਇਤਿ ਸ੍ਰੀ ਤਨਖ਼ਾਹ ਨਾਮਾ ਸੰਪੂਰਨੰ'। 'ਸਾਖੀ ਰਹਿਤ ਕੀ' ਵਿਚ ਭਾਈ ਨੰਦ ਲਾਲ ਜੀ ਹੀ, ਜੋ ਦਸਮ ਪਾਤਸ਼ਾਹ ਦੇ ਸਮਕਾਲੀ ਹੀ ਨਹੀਂ ਸਗੋਂ ਪਾਤਸ਼ਾਹ ਦੇ ਦਰਬਾਰੀ ਕਵੀ ਵੀ ਸਨ; ਲਿਖਦੇ ਹਨ "ਪੰਡਤ ਪਾਂਧੇ ਮੀਏਂ ਮਹਤੇ ਦੀ ਮਤ ਨਹੀਂ ਲੈਣੀ ਅਤੇ ਜੋ ਮੇਰਾ ਹੋਸੀ (ਗੁਰੂ ਸਾਹਿਬ ਦਾ) ਗੁਰ ਸਬਦਿ ਥੀਂ ਸਿਵਾਇ ਕਰਮ ਕਿਰਿਆ, <u>ਭੱਦਣ</u>, <u>ਉਸਤਰਾ</u>, ਨਹੀਂ ਲਾਵਣਾਂ।" ਅਰਥਾਤ ਜੋ ਗੁਰੂ ਸਾਹਿਬ ਦਾ ਆਪਣਾ ਸਿੱਖ ਹੈ ਉਹ ਸਿਰਫ "ਗੁਰ ਸ਼ਬਦਿ" ਵਿਚ ਵਰਣਤ ਕਰਮ ਅਤੇ ਕਿਰਿਆ ਹੀ ਕਰੇ; ਭੱਦਣ, ਕੇਸਾਂ ਦੇ ਕੱਟਣ ਅਤੇ ਇਸ ਹਿਤ

ਵਰਤੇ ਜਾਂਦੇ ਸੰਦ ਉਸਤਰੇ ਤੋਂ ਵੀ ਦੂਰ ਰਹੇ।

## ਗੁਰੂ ਹੁਕਮ ਕੀ ਹੈ ?

'ਸਾਖੀ ਰਹਿਤ ਕੀ' ਵਿਚ ਹੀ ਭਾਈ ਨੰਦ ਲਾਲ ਜੀ ਨੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕੇਸਾਂ ਦੀ ਬੇਅਦਬੀ ਨਾ ਕਰਨ ਸਬੰਧੀ ਭਰਪੂਰ ਤਾੜਨਾਂ ਸਬੰਧੀ ਇਹ ਮਹਾਨ ਬਚਨ ਸਾਖੀ ਦੇ ਅਰੰਭ ਵਿਚ ਹੀ ਪੈਰਾ ਨੰ. 3 ਵਿਚ ਦਰਜ ਕੀਤੇ ਹਨ -

"ਜੋ ਮੇਰਾ ਸਿੱਖ ਹੋਸੀ, ਸੋ ਉਸਤਰਾ ਨ ਲਾਵਸੀ ਅਤੇ <u>ਮੇਰੇ ਸਿੱਖ ਨੂੰ ਜਿਹਾ ਉਸਤਰਾ ਲਾਇਆ ਅਤੇ ਦਾੜ੍ਹੀ ਮੁੰਨੀ ਤੇਹਾ ਧੀਆਂ ਨਾਲ ਸੰਗ ਕੀਤਾ</u>।"

ਹੁਕਮ ਹੈ: "ਹੱਛਾ ਦਾੜ੍ਹਾ, ਸਿਰ ਤੇ ਕੇਸ"।

ਜਨਮ ਸਾਖੀਆਂ ਦੀ ਪਰੰਪਰਾਂ ਤੋਂ ਵਿਕਸਤ ਪਰੰਪਰਾਂਗਤ ਮਾਣਤਾ ਹੈ ਕਿ :

"ਸਾਬਤ ਸੂਰਤ ਰੱਬ ਦੀ ਭੰਨੇ ਬਈਮਾਨ"

## ਬਿਨਾ ਕੱਟੇ ਜਾਂ ਜਮਾਂਦਰੂ ਕੇਸ ਰੱਖਣਾਂ ਹੀ ਹੁਕਮ ਹੈ

ਮਾਨਯੋਗ ਅਦਾਲਤ ਦਾ ਬਾਰ-ਬਾਰ ਸਵਾਲ ਕਿ ਕੀ ਪਹਿਲੇਂ ਨੌਂ ਸਿੱਖ ਗੁਰੂ ਸਾਹਿਬਾਨ ਵੀ ਜਮਾਂਦਰੂ ਕੇਸਾਧਾਰੀ ਸਨ ਅਤੇ ਕਿੱਥੇ ਲਿਖਿਆ ਹੈ ਕਿ ਸਿੱਖ ਲਈ ਬਿਨਾ ਕੱਟੇ ਜਾਂ ਕਦੇ ਨਾ ਕੱਟੇ ਜਾਣ ਵਾਲੇ ਅਰਥਾਤ ਅਨਕੱਟੇ (Unshorne Hair) ਜਮਾਂਦਰੂ ਕੇਸ ਰੱਖਣਾਂ ਹੀ ਹੁਕਮ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਉਸ ਦੇ ਅਧੀਨ ਚੱਲ ਰਹੀ ਧਰਮ ਪ੍ਰਚਾਰ ਕਮੇਟੀ, ਸਿੱਖ ਰਿਸਰਚ ਇਤਿਹਾਸ ਬੋਰਡ ਅਤੇ ਸ੍ਰੀ ਦਰਬਾਰ ਸਾਹਿਬ ਵਿਖੇ ਸਿੱਖ ਅਜਾਇਬ ਘਰ ਦੇ ਮੁੱਖੀ ਲਈ ਇਹ ਬੜੀ ਹੀ ਅਸਾਨ ਗੱਲ ਸੀ। ਸ਼੍ਰੋਮਣੀ ਕਮੇਟੀ ਦੀਆਂ ਇਨ੍ਹਾਂ ਸਾਰੀਆਂ ਹੀ ਸੰਸਥਾਵਾਂ ਪਾਸ ਅਦਾਲਤ ਵਿਚ ਸਾਬਤ ਕਰਨ ਲਈ ਇਨ੍ਹਾਂ ਸਭਨਾਂ ਪੁੱਛਾ ਦੇ ਪਰਮਾਣਿਕ, ਠੋਸ ਅਤੇ ਵਾਸਤਵਿਕ ਜਵਾਬ ਸਨ ਪਰ; ਇਹ ਪਤਾ ਨਹੀਂ ਕਿਉਂ ਇਨਾਂ ਜਵਾਬਾਂ ਨੂੰ ਸਪਸ਼ਟ ਨਹੀਂ ਕਰਨਾਂ ਚਾਹੁੰਦੀ ? ਕਮੇਟੀ ਦਾ ਅਤੇ ਇਸ ਰਾਹੀਂ ਚੱਲ ਰਹੀਆਂ ਸੰਸਥਾਵਾਂ ਦਾ ਇਸ ਪਿੱਛੇ ਕੀ ਗੁਪਤ ਨਜਰੀਆਂ ਹੈ ਇਸ ਨੂੰ ਇਹ ਲੋਕ ਹੀ ਸਪਸ਼ਟ ਕਰ ਸਕਦੇ ਹਨ। ਮੈਂ ਕਮੇਟੀ ਦੇ ਸਨਮਾਨਯੋਗ ਵਕੀਲ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਮੈਨੂੰ ਸਹਿਯੋਗ ਕਰਨ ਅਤੇ ਕਮੇਟੀ ਪਾਸ ਪਏ ਪਰਮਾਣ ਅਦਾਲਤ ਨੂੰ ਮੁਹੱਈਆ ਕਰਵਾਉਣ ਕਿਉਂਕੀ ਕਮੇਟੀ ਨੇ ਮੈਨੂੰ ਦੇਣ ਤੋਂ ਮਨਾ ਕਰ ਦਿੱਤਾ ਹੈ। ਮੈਂ ਸਨਮਾਨ ਯੋਗ ਅਦਾਲਤ ਨੂੰ ਦੱਸਨਾਂ ਚਾਹੁੰਦਾ ਹਾਂ ਕਿ ਸ਼੍ਰੋਮਣੀ ਕਮੇਟੀ ਪਾਸ ਆਪਣੇ ਹੀ ਅਜਾਇਬ ਘਰ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ਅਤੇ ਹੋਰ ਗੁਰੂ ਸਾਹਿਬਾਨਾਂ ਦੇ ਬਚਪਨ ਤੋਂ ਬਜੁਰਗੀ ਤੱਕ ਦੇ ਰੰਗੀਨ ਚਿੱਤਰ ਪਏ ਹਨ। ਜਿਨ੍ਹਾਂ ਨੂੰ 'ਸਿੱਖ ਅਜਾਇਬ ਘਰ' ਦੇ ਮੁੱਖੀ ਰਾਹੀਂ ਪਰਮਾਣਿਤ ਕਾਪੀਆ ਮੰਗਵਾਣੀਆਂ ਚਾਹੀਦੀਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੀ





ਪ੍ਰਬੰਧ ਅਧੀਨ ਗੁਰਦੁਆਰਾ ਬਾਬਾ ਅਟਲ ਸਾਹਿਬ ਜੀ ਦੀਆਂ ਕੰਧਾਂ ਪੁਰ "ਜਨਮ ਸਾਖੀ ਬਾਬਾ ਨਾਨਕ ਜੀ ਦੀ" ਚਿਤਰਿਤ ਕੀਤੀ ਗਈ ਹੈ। ਜਿਸ ਉਪਰ ਗੁਰੂ ਸਾਹਿਬ ਜੀ ਦੀ ਜਨਮ ਤੋਂ ਜੋਤੀ-ਜੋਤ ਸਮਾਉਣ ਤਕ ਦੀ ਜਿੰਦਗੀ ਨੂੰ ਰੰਗੀਨ ਚਿੱਤਰਾਂ ਰਾਹੀਂ, ਚਿੱਤਰਾਂ ਦੇ ਉਪਰ ਸੰਖੇਪ ਵਿਚ ਕਾਵਿਕ ਅਤੇ ਵਾਰਤਕ ਰੂਪਾਂ ਵਿਚ ਲਿੱਖ ਕੇ ਕਥਾ ਨੂੰ ਬਿਆਨ ਵੀ ਕੀਤਾ ਗਿਆ ਹੈ। ਇਸ ਦੇ ਸਾਰੇ ਚਿੱਤਰ ਵੀ ਫੋਟੋ ਰੂਪ ਵਿਚ ਘੰਟਾਂ ਘਰ, ਸ੍ਰੀ ਦਰਬਾਰ ਸਾਹਿਬ ਵਿਖੇ ਸਥਾਪਤ 'ਸਿੱਖ ਅਜਾਇਬ ਘਰ' ਵਿਖੇ ਪ੍ਰਦਰਸ਼ਿਤ ਕੀਤੇ ਗਏ ਹਨ। ਸਿੱਖ ਸੱਭਿਅਤਾ ਵਿਚ ਚਿੱਤਰਕਾਰੀ ਛੇਵੀਂ ਪਾਤਸ਼ਾਹੀ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਕਾਲ ਵਿਚ ਵਿਕਸਿਤ ਹੁੰਦੇ ਹੋਏ ਆਪਣੀ ਪੂਰੀ ਪ੍ਰੋਰੜਤਾ ਤੇ ਅਪੜ ਚੁੱਕੀ ਸੀ। ਇਸ ਸਮੇਂ ਤਕ ਗੁਰੂ ਸਾਹਿਬਾਨ ਜੀ ਦੇ, ਉਨ੍ਹਾਂ ਦੇ ਦਰਬਾਰੀਆਂ ਅਤੇ ਸਿੱਖਾਂ ਦੇ ਚਿੱਤਰ ਬਣਨੇ ਅਰੰਭ ਹੋ ਚੁੱਕੇ ਸਨ।

ਅਜਿਹੀ ਹੀ ਚਿੱਤਰਕਾਰੀ ਵਿਚ ਗੁਰਮੁਖੀ ਹੀ ਨਹੀਂ ਸਗੋਂ ਇਸ ਖਿੱਤੇ ਵਿੱਚ ਪ੍ਰਚਲਤ



ਲੋਕ ਭਾਸ਼ਾਵਾਂ ਵਿਚੋਂ ਪਹਿਲੀ ਵਾਰ ਵਾਰਤਕ ਰੂਪ ਵਿਚ ਚਿੱਤਰਕਾਰੀ ਰਾਹੀਂ ਪਹਿਲੀ ਪੁਸਤਕ ਸਾਹਮਣੇ ਆਈ। ਜਿਸ ਦਾ ਸਮੁੱਚਾ ਖਰੜਾ ਹੁਣ ਬ੍ਰਿਟਿਸ਼ ਆਰਕਾਇਵ ਵਿੱਚ ਹੈ। ਇਸ ਖਰੜੇ ਦਾ ਨਾਮ ਹੈ 'ਬੀ-40' । ਇਹ ਗੁਰੂ ਨਾਨਕ ਸਾਹਿਬ ਜੀ ਨਾਲ ਸਬੰਧਤ ਜਨਮ ਸਾਖੀ ਹੈ। ਇਸ ਜਨਮ ਸਾਖੀ ਦਾ ਸਮਾਂ ਕਾਲ ਬ੍ਰਿਟੇਨ ਦੇ ਇਸ ਖੇਤਰ ਦੇ



ਗੁਰੂ ਨਾਨਕ ਜੀ ਕੇਸਾ ਧਾਰੀ ਜਨਮ ਸਾਖੀ ਵਿਚ ਦਰਸਾਏ ਗਏ ਹਨ ਅਤੇ ਬਾਕੀ ਬੱਚੇ ਮੋਨੇ ਹਨ

ਮਾਹਿਰਾਂ ਵਲੋਂ ਨਿਰਧਾਰਿਤ ਕੀਤਾ ਗਿਆ ਹੈ। ਇਸ ਜਨਮ ਸਾਖੀ ਵਿਚ ਦਿੱਤੇ ਗੁਰੂ ਨਾਨਕ ਪਾਤਸ਼ਾਹ ਦੇ ਬਾਲ-ਕਾਲ ਦੇ ਚਿੱਤਰ ਤੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਨਾਨਕ ਸਾਹਿਬ ਬਚਪਨ ਤੋਂ ਹੀ ਕੇਸਾਂਧਾਰੀ ਸਨ।ਸਤਿਗੁਰੂ ਦੇ ਲੰਮੇਂ ਕੇਸ ਦਿਖਾਏ ਗਏ ਹਨ।

ਇਸੇ ਦੇ ਨਾਲ ਹੀ ਗੁਰੂ ਨਾਨਕ ਸਾਹਿਬ ਜੀ ਬਚਪਨ ਤੋਂ ਕੇਸਾ ਧਾਰੀ ਸਨ ਇਸ ਨੂੰ ਪਰਮਾਣਿਤ ਕਰਦਾ ਸਬੂਤ ਹੈ ਪਿਛਲੇ ਸਫੇ 69 ਤੇ ਦਿੱਤਾ ਗਿਆ ਚਿਤ੍ਰ, ਜਿਸ ਵਿਚ ਵੈਦ ਬਾਲ ਗੁਰੂ ਨਾਨਕ ਸਾਹਿਬ ਜੀ ਦੀ ਨਬਜ਼ ਦੇਖ ਰਿਹਾ ਹੈ। ਇਸ ਸਾਖੀ ਦਾ ਵਿਸਥਾਰ ਵਿਚ ਵਿਰਤਾਂਤ ਜਨਮ ਸਾਖੀ ਵਿਚ ਹੈ ।

ਜਨਮ ਸਾਖੀ ਵਿਚ ਬਾਲ ਗੁਰੂ ਨਾਨਕ ਜਿਸ ਵੇਲੇ ਪਾਂਧੇ ਪਾਸ ਪੜ੍ਹਨ ਲਈ ਜਾਂਦੇ ਹਨ ਤਾਂ





ਉਨ੍ਹਾ ਨੂੰ ਕੇਸਾਧਾਰੀ ਚਿਤਰਿਤ ਕੀਤਾ ਗਿਆ ਹੈ ਜਦ ਕਿ ਨਾਲ ਦੇ ਬਾਕੀ ਬੱਚੇ ਕੇਸ ਵਹੀਨ ਜਾਂ ਬਿਨਾਂ ਕੇਸਾਂ ਤੋਂ ਹਨ। ਜਨਮ ਸਾਖੀ ਵਿਚ ਦਿੱਤਾ ਸਾਹਮਣੇ ਸਫੇ ਤੇ ਦਿੱਤਾ ਚਿਤ੍ਰ ਇਸ ਗੱਲ ਦੀ ਪ੍ਰੋੜਤਾ ਕਰਦਾ ਹੋਇਆ ਇਸ ਨਮਿਤ ਸਾਰੇ ਸ਼ੰਕੇ ਨਿਵਰਤ ਕਰ ਦਿੰਦਾਂ ਹੈ ਕਿ ਸਤਿਗੁਰੂ ਦੇ ਕੇਸ ਜਮਾਂਦਰੂ ਹੀ ਸੁੱਚੇ ਅਤੇ ਸਾਬਤ ਰਹੇ ਹਨ।

ਗੁਰਦੁਆਰਾ ਸ੍ਰੀ ਅਟਲ ਸਾਹਿਬ, ਨੇੜੇ ਸ੍ਰੀ ਦਰਬਾਰ ਸਾਹਿਬ ਵਿਚ ਕੰਧ ਚਿਤ੍ਰਾਂ ਵਿਚ ਗੁਰੂ ਨਾਨਕ ਸਾਹਿਬ ਜੀ ਦੇ ਬਚਪਨ ਤੋਂ ਜੋਤੀ-ਜੋਤਿ ਸਮਾਉਣ ਤਕ ਦੀ ਚਿਤਿਰਤ ਜਨਮ ਸਾਖੀ ਹੈ। ਇਸ ਵਿਚ ਗੁਰੂ ਸਾਹਿਬ ਜੀ ਬਚਪਨ ਤੋਂ ਲੈ ਕੇ ਵਡੇਰੀ ਉਮਰ ਤਕ ਹਰ ਅਵਸਥਾ ਅਤੇ ਹਰ ਇਲਾਕੇ ਦੇ ਪਹਿਰਾਵੇ ਵਿਚ ਵੀ ਪੂਰਨ ਕੇਸਾਧਾਰੀ ਹੀ ਦਿਖਾਏ ਗਏ ਹਨ। ਇਸ ਸੰਪੂਰਨ ਜਨਮ ਸਾਖੀ ਦੇ ਸਾਰੇ ਚਿਤ੍ਰ ਸ੍ਰੀ ਦਰਬਾਰ ਸਾਹਿਬ ਵਿਖੇ, ਘੰਟਾ ਘਰ ਦੀ ਡਿਉੜੀ ਦੇ ਉਪਰ ਬਣੇ ਸਿੱਖ ਅਜਾਇਬ ਘਰ ਵਿਚ; ਫੋਟੋਗ੍ਰਾਫ ਦੇ ਰੂਪ ਵਿਚ ਪ੍ਰਦਰਸ਼ਿਤ ਕੀਤੇ ਗਏ ਹਨ। ਚਾਹੀਦਾ ਤਾਂ ਇਹ ਸੀ ਕਿ ਸ਼੍ਰੋਮਣੀ ਕਮੇਟੀ ਇਨ੍ਹਾਂ ਦੀ ਫਾਈਲ ਅਦਾਲਤ ਵਿਚ ਬਤੌਰ ਸਬੂਤ ਪੇਸ਼ ਕਰਦੀ। ਮੈਂ ਇਹ ਚਿੱਤਰ ਸ਼੍ਰੋਮਣੀ ਕਮੇਟੀ ਤੋਂ ਮੰਗੇ ਸਨ ਪਰ ਉਨ੍ਹਾਂ ਮੈਨੂੰ ਅਦਾਲਤ ਵਿਚ ਜਵਾਬ ਦੇਣ ਦੀ ਮਿਤੀ ਤੱਕ ਅਤੇ ਹੁਣ ਕਿਤਾਬ ਛਪਨ ਤੱਕ ਵੀ ਦੇਣ ਜਾਂ ਨਾ ਦੇਣ ਸਬੰਧੀ ਕੋਈ ਜਵਾਬ ਨਹੀਂ ਦਿੱਤਾ ਹੈ।

ਸ਼ੀਸ਼ ਮਹਿਲ ਪਟਿਆਲੇ ਦੇ ਅਜਾਇਬਘਰ ਵਿਚ ਇਕ ਪੁਰਾਤਨ ਚਿਤ੍ਰ ਵਿਚ ਗੁਰੂ ਨਾਨਕ ਸਾਹਿਬ ਜੀ ਨੂੰ ਅਤੇ ਨਾਲ ਹੀ ਭਾਈ ਮਰਦਾਨੇ ਜੀ ਨੂੰ ਵੀ ਸਾਬਤ ਸੂਰਤ ਦਿਖਾਇਆ ਗਿਆ ਹੈ। ਵੇਖੋ ਹੇਠਲਾ ਚਿਤ੍ਰ :



ਇਸ ਚਿਤ੍ਰ ਦੀ ਵਿਸ਼ੇਸ਼ਤਾ ਇਹ ਹੈ ਕਿ ਸਾਹਿਬ ਸ੍ਰੀ ਗੁਰੂ ਨਾਨਕ ਜੀ ਪਾਤਸ਼ਾਹ ਨੇਂ ਜਿਹੜਾ ਖੱਬੇ ਮੋਢੇ ਉਪਰ ਦੋਸ਼ਾਲਾ ਲਿਆ ਹੋਇਆ ਹੈ ਉਸ ਦੇ ਡਿਜ਼ਾਇਨ ਅਤੇ ਹੂ-ਬ-ਹੂ ਰੰਗਾ ਦਾ ਸ੍ਰੀ ਪਾਤਸ਼ਾਹ ਦਾ ਦੋਸ਼ਾਲਾ ਅੱਜ ਵੀ ਡੇਰਾਬਾਬਾ ਨਾਨਕ ਵਿਖੇ 'ਬੇਦੀਆ' ਪਾਸ ਮੌਜੂਦ ਹੈ ਜਿਸ ਦੇ ਮੈਂ ਦਰਸ਼ਨ ਕੀਤੇ ਹਨ। ਇਸ ਦੀਆਂ ਸੰਭਾਵਨਾਵਾਂ ਹਨ ਜਾਂ ਕਿ ਇਸ ਦਾ ਸਿੱਧਾ ਅਰਥ ਹੈ ਕਿ ਚਿੱਤਰਕਾਰ ਨੇ ਸਤਿਗੁਰੂ ਜੀ ਨੂੰ ਖੁਦ ਅੱਖੀ ਡਿੱਠਾ ਹੋਵੇ ਜਾਂ ਚਿਤ੍ਰ ਬਨਾਉਣ ਤੋਂ ਪਹਿਲਾਂ ਸਤਿਗੁਰੂ ਜੀ ਸਬੰਧੀ ਗੰਭੀਰ ਅਧਿਐਨ ਅਤੇ



ਸ੍ਰੀ ਤਖ਼ਤ ਪਟਨਾ ਸਾਹਿਬ ਜੀ ਵਿਖੇ ਸੰਭਾਲੇ ਗੁਰੂ ਨਾਨਕ ਜੀ ਦੇ ਜਵਾਨੀ ਅਤੇ ਬੁਡਾਪੇ ਸਮੇਂ ਦੇ ਪੁਰਾਤਨ ਚਿਤ੍ਰ

ਜਾਣਕਾਰੀ ਇਕੱਠੀ ਕੀਤੀ ਹੋਵੇ।

ਸਿੱਖ ਰਾਜ ਦੇ ਸਮੇਂ ਕਾਲ ਤੋਂ ਪਹਿਲਾਂ ਦੇ ਇਕ ਦਰਜਨ ਤੋਂ ਵੱਧ ਚਿਤ੍ਰਾਂ ਵਿਚ ਗੁਰੂ ਨਾਨਕ ਪਾਤਸ਼ਾਹ ਨੂੰ ਅਤੇ ਨਾਲ ਹੀ ਭਾਈ ਮਰਦਾਨਾ ਜੀ ਨੂੰ ਕੇਸਾਂਧਾਰੀ ਹੀ ਚਿਤਰਿਤ ਕੀਤਾ ਜਾਂਦਾ ਰਿਹਾ ਹੈ। ਜਿਨ੍ਹਾਂ ਦੀਆਂ ਅਨੇਕਾਂ ਹੀ  ਫੋਟੋਆਂ ਮੇਰੇ ਨਿਜੀ ਅਜਾਇਬਘਰ "ਜਪੁ-ਘਰ" ਵਿਚ ਮੋਜੂਦ ਹਨ।







ਸਿੱਖ ਰਾਜ ਦੇ ਸਮੇਂਕਾਲ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਨੇ ਜਦੋਂ ਸ੍ਰੀ ਦਰਬਾਰ ਸਾਹਿਬ ਦੀ ਸੋਨੇ ਦੇ ਪੱਤਰਿਆਂ ਦੀ ਸੇਵਾ ਕਰਵਾਈ ਤਾਂ ਉਸ ਵਕਤ ਸ੍ਰੀ ਦਰਬਾਰ ਸਾਹਿਬ ਦੀ ਮੁੱਖ ਦੇਹਲੀ ਜਿਹੜੀ ਸਿੱਧੀ ਦਰਸ਼ਨੀ ਡਿਉੜੀ ਦੇ ਸਾਹਮਣੇ ਦਾ ਦਰਵਾਜ਼ਾ ਹੈ, ਦੇ ਉਪਰ ਲੱਗੇ ਸੋਨੇ ਦੇ ਪੱਤਰੇ ਵਿਚ ਵੀ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੂੰ ਭਾਈ ਮਰਦਾਨਾ ਜੀ ਨਾਲ ਕੇਸਾਂ ਧਾਰੀ ਹੀ ਉਕਰਿਆ ਗਿਆ ਹੈ।  ਇਹ ਡੇੜ ਸੌ ਸਾਲ ਤੋਂ ਵੱਧ ਪੁਰਾਨਾ ਪਤਰਾ ਹੈ ਜੋ ਮੇਰੀ ਗੱਲ ਦੀ ਪੁਸ਼ਟੀ ਕਰਦਾ ਹੈ।



ਸਿੱਖ ਰਾਜ ਸਮੇਂ ਹੱਥ ਲਿਖਤ ਤਿਆਰ ਕੀਤੇ ਗਏ ਜੱਫਰਨਾਮੇ ਦੇ ਪਹਿਲੇ ਪੱਤਰੇ ਉਪਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਰੰਗਦਾਰ ਚਿੱਤ੍ਰ ਵਿੱਚ ਕੇਸਾਂਧਾਰੀ ਹੀ ਚਿਤ੍ਰਿਤ ਕੀਤਾ ਗਿਆ ਹੈ ਜਿਸ ਵਿਚ ਨਾਲ ਹੀ ਭਾਈ ਮਰਦਾਨਾਂ ਜੀ ਨੂੰ ਵੀ ਕੇਸਾਂਧਾਰੀ ਹੀ ਦਿਖਾਇਆ ਗਿਆਂ ਹੈ

ਇਤਨਾਂ ਹੀ ਨਹੀਂ ਸਿੱਖ ਰਾਜ ਸਮੇਂ ਇਤਿਹਾਸਕ ਗੁਰਧਾਮਾਂ ਦੀ ਕਰਵਾਈ ਗਈ ਇਮਾਰਤ ਸੇਵਾ ਵਿਚ ਇਮਾਰਤ ਸਾਜੀ ਦਾ ਨਮੂਨਾਂ ਲਗਭਗ ਇੱਕੋ ਹੀ ਰਿਹਾ ਹੈ ਅਤੇ ਹਰ ਇਕ ਗੁਰਦੁਆਰਾ ਸਾਹਿਬ ਦੀ ਮੁੱਖ ਦਰਵਾਜੇ ਦੀ ਡਿਉੜੀ ਦੇ ਉਪਰ ਲਾਏ ਗਏ ਸੋਨੇ ਦੇ ਪੱਤਰਿਆਂ ਵਿਚ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੂੰ ਅਤੇ ਭਾਈ ਮਰਦਾਨੇ ਜੀ ਨੂੰ ਹਮੇਸ਼ਾਂ ਹੀ ਸਮਾਨ ਰੂਪ ਵਿਚ ਕੇਸਾਂਧਾਰੀ ਹੀ ਪੱਤਰੇ ਤੋਂ ਬਾਹਰ ਵਾਰ ਉਭਰੇ ਚਿੱਤ੍ਰ ਵਿਚ ਉਕਰਿਆ ਗਿਆ ਹੈ। ਜਿਨ੍ਹਾਂ ਨੂੰ ਗੁਰਦੁਆਰਾ ਸ੍ਰੀ ਤਰਨਤਾਰਨ ਸਾਹਿਬ, ਤਖ਼ਤ ਸ੍ਰੀ ਹਜ਼ੂਰ ਸਾਹਿਬ, ਤਖ਼ਤ ਸ੍ਰੀ ਪਟਨਾਂ ਸਾਹਿਬ ਵਿਚ ਵੇਖਿਆ ਜਾ ਸੱਕਦਾ ਹੈ। ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਦਸ ਗੁਰੂ ਸਾਹਿਬਨਾਂ ਦੇ ਰੰਗੀਨ ਚਿਤ੍ਰ ਚਿਤਰਕਾਰਾਂ ਵਲੋਂ ਤਿਆਰ ਕੀਤੇ ਪਏ ਹਨ। ਜਿਨ੍ਹਾਂ ਵਿਚ ਵੀ ਗੁਰੂ ਨਾਨਕ ਸਾਹਿਬ ਨੂੰ ਕੇਸਾਧਾਰੀ ਹੀ ਚਿਤਰਤ ਕੀਤਾ ਗਿਆ ਹੈ । ਇਨ੍ਹਾਂ ਚਿਤ੍ਰਾਂ ਵਿੱਚ ਭਾਂਤ ਭਾਂਤ ਦੇ ਪ੍ਰਦੇਸ਼ਾਂ ਵਿੱਚ ਉਥੋਂ ਦੀਆਂ ਹੀ ਲੋਕਲ ਵੇਸ਼ਭੂਸ਼ਾ ਵਿੱਚ ਹੀ ਗੁਰੂ ਨਾਨਕ ਪਾਤਸ਼ਾਹ ਨੂੰ ਦਿਖਾਇਆ ਗਿਆ ਹੈ। ਸਫਾ 72 ਤੇ ਦੋ ਫੋਟੋਆਂ ਜਵਾਨ ਅਵਸਥਾ ਵਿੱਚ ਅਤੇ ਬਜ਼ੁਰਗ ਅਵਸਥਾ ਵਿਚ ਦੇਖੀ ਜਾ ਸੱਕਦੀ ਹੈ, ਜੋ ਮੇਰੇ ਇਨ੍ਹਾਂ ਕਥਨਾਂ ਦੀ ਪੁਸ਼ਟੀ ਕਰਦੇ ਹਨ।

ਸਿੱਖ ਰਾਜ ਦੇ ਸਮੇਂ ਕਾਲ ਵਿਚ ਜ਼ਫਰਨਾਮੇ ਦੇ ਫ਼ਾਰਸੀ ਰੂਪ ਦੇ ਹੀ ਚਿਤ੍ਰਿਤ ਕੀਤੇ ਗਏ ਉਤਾਰੇ ਵਿਚ ਵੀ ਸ੍ਰੀ ਗੁਰੂ ਨਾਨਕ ਪਾਤਸ਼ਾਹ ਨੂੰ ਆਰੰਭ ਦੇ ਪਹਿਲੇ ਪੱਤਰੇ ਤੇ ਹੀ ਬਹੁਤ ਹੀ ਸੁੰਦਰ ਕਲਾ ਕ੍ਰਿਤ ਰਾਹੀਂ ਕਲਾਕਾਰ ਨੇਂ ਕੇਸਾਂ ਧਾਰੀ ਚਿਤ੍ਰਿਤ ਕੀਤਾ ਹੈ। ਅੰਤਮ ਪੱਤਰੇ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਕੇਸਾ ਧਾਰੀ ਹੀ ਚਿਤ੍ਰਿਤ ਕੀਤਾ ਗਿਆ ਹੈ। ਇਹ ਜ਼ਫਰਨਾਮਾ ਪੰਜਾਬ ਪੁਰਾਲੇਖ ਵਿਭਾਗ ਪਟਿਆਲੇ ਵਿਚ ਸੁਰੱਖਿਅਤ ਹੈ ਅਤੇ ਮੇਰੇ ਪਾਸ ਇਸ ਦੀ ਹਰ ਪੱਤਰੇ ਦੀ ਡਿਜ਼ਿਟਲ ਮਾਈਕ੍ਰੋ ਫਿਲਮ ਹੈ। ਇਨ੍ਹਾਂ ਸਾਰੇ ਹੀ ਪਰਮਾਣਾਂ ਤੋਂ ਇਲਾਵਾ ਆਪਣਾ ਪੱਖ ਹੋਰ ਮਜਬੂਤੀ ਨਾਲ ਰੱਖਣ ਲਈ ਅਤੇ ਇਕ ਸੌ ਤੋਂ ਵੱਧ ਹੋਰ ਪਰਮਾਣ ਦੇਣ ਲਈ ਮੈਂ ਤਿਆਰ ਹਾਂ ਅਤੇ ਮਾਨਯੋਗ ਅਦਾਲਤ ਨੂੰ ਬੇਨਤੀ ਕਰਦਾ ਹਾਂ ਕਿ ਇਸ ਹਿਤ ਮੈਨੂੰ ਅਦਾਲਤ ਵਿਚ ਪ੍ਰੋਜੈਕਟਰ ਅਤੇ ਲੈਪਟਾਪ ਲਿਆਉਣ ਦੀ ਇਜ਼ਾਜ਼ਤ ਦਿੱਤੀ ਜਾਵੇ ਤਾਂ ਮੈਂ ਹਰ ਗੱਲ ਨੂੰ ਉਨ੍ਹਾਂ ਦੇ ਅਸਲ ਪਰਮਾਣਾਂ ਸਮੇਤ ਅਦਾਲਤ ਨੂੰ ਦਿਖਾ ਸੱਕਦਾ ਹਾਂ। (ਫੋਟੋ ਸਫਾ 73 ਉਪਰ)

ਗੁਰੂ ਨਾਨਕ ਸਾਹਿਬ ਵਲੋਂ ਸਥਾਪਿਤ ਸਿੱਖ ਸਭਿਅਤਾ ਵਿਚ ਮਨੁੱਖ ਦੀ ਦਿੱਖ ਗੁਰੂ ਸਾਹਿਬ ਦੇ ਹੀ ਵੇਲੇਂ ਤੋਂ ਸਾਬਤ ਸੂਰਤ ਕੇਸਾਧਾਰੀ ਹੀ ਸੀ, ਜਿਸ ਨੂੰ ਹੀ ਗੁਰੂ ਨਾਨਕ ਸਾਹਿਬ ਨੇਂ 'ਸਿੱਖੀ' ਕਿਹਾ ਅਤੇ ਸਵਿਕਾਰਿਆ। ਗੁਰੂ ਨਾਨਕ ਦੀ ਇਸ ਨਾਨਕਸ਼ਾਹੀ ਸੱਭਿਅਤਾ ਦੇ ਸਮਾਜ ਦਾ ਅੰਗ ਬਣਨ ਲਈ ਉਸ ਵਕਤ ਦੇ ਸਮੁੱਚੇ ਸਮਾਜ ਦੇ ਹਰ ਇਕ ਵਰਗ ਨੂੰ ਇਹ ਕੁਦਰਤੀ ਰੂਪ ਵਿਚ ਪਤਾ ਸੀ ਅਤੇ ਪ੍ਰਚਲਤ ਰੀਤ ਤੋਂ ਅਨੁਭਵ ਅਤੇ ਗਿਆਨ ਸੀ ਕਿ ਕਿ ਗੁਰੂ ਨਾਨਕ ਸਾਹਿਬ ਦੀ ਨਾਨਕਸ਼ਾਹੀ ਸੱਭਿਅਤਾ ਵਿੱਚ ਸ਼ਾਮਲ ਹੋਣ ਹਿਤ ਪਹਿਲਾਂ ਕੇਸਾਧਾਰੀ ਹੋਣਾਂ ਪੈਣਾਂ ਹੈ। ਕੇਸਾਧਾਰੀ ਹੋ ਕੇ ਹੀ ਗੁਰੂ ਨਾਨਕ ਦਾ





ਜਨਮ ਸਾਖੀ ਬੀ-40 ਦਾ ਚਿਤ੍ਰ ਨੰ. 22; ਲਹਿਣਾ ਤੇ ਸਾਥੀ ਬਾਬੇ ਨਾਨਕ ਦੇ ਪੈਰੀਂ



ਸਿੱਖ ਅਖਵਾ ਸਕੀਦਾ ਹੈ। ਇਸੇ ਗੱਲ ਨੂੰ ਪਰਮਾਣਿਤ ਕਰਦੀ ਹੋਈ ਤਸਵੀਰ, ਮੈਂ
ਆਪਣੇ ਨਿਜੀ 'ਜਪੁ-ਘਰ' ਆਰਕਾਈਵ ਵਿੱਚੋਂ ਮੈਂ ਅਦਾਲਤ ਦੀ ਸੇਵਾ ਵਿਚ ਹਾਜ਼ਰ
ਕਰ ਰਿਹਾਂ ਹਾਂ।1733 ਈਸਵੀ ਦੇ ਬੀ-40 ਸਾਖੀ ਤੋਂ ਲਏ ਗਏ ਇਸ ਚਿਤ੍ਰ ਵਿਚ ਗੁਰੂ
ਨਾਨਕ ਸਾਹਿਬ ਜੀ ਦੇ ਪਹਿਲੀ ਵਾਰ ਦਰਸ਼ਨ ਕਰਨ ਆਏ ਭਾਈ ਲਹਿਣਾ ਜੀ ਨੂੰ
ਸਤਿਗੁਰੂ ਨਾਨਕ ਜੀ ਦੇ ਦਰਬਾਰ ਵਿਚ ਹਾਜ਼ਰ ਦਿਖਾਇਆ ਗਿਆ ਹੈ (ਫੋਟੋ ਪਿਛਲੇ
ਸਫੇ ਤੇ)। ਇਸ ਚਿਤ੍ਰ ਵਿਚ ਧਿਆਨ ਦੇਣ ਵਾਲਾ ਪੱਖ ਇਹ ਹੈ ਕਿ ਇਸ ਸਮੇਂ ਤਕ
ਭਾਈ ਲਹਿਣਾ ਜੀ ਸਿੱਖ ਨਹੀਂ ਸਨ ਬਣੇ। ਭਾਈ ਲਹਿਣਾ ਜੀ ਦੇਵੀ ਭਗਤ ਹੋਰ ਧਰਮੀ
ਸਨ; ਦੂਜਾ ਅਹਿਮ ਪੱਖ ਇਹ ਹੈ ਕਿ ਭਾਈ ਲਹਿਣਾਂ ਜੀ ਦੇ ਨਾਲ ਆਏ ਉਨ੍ਹਾਂ ਦੇ
ਆਪਣੇ ਸਾਰੇ ਸਾਥੀ ਮੋਨੇ ਹਨ, ਅਰਥਾਤ ਕੇਸਾਂਧਾਰੀ ਨਹੀਂ ਹਨ। ਕੇਵਲ ਭਾਈ ਲਹਿਣਾ
ਜੀ ਨੂੰ ਹੀ ਕੇਸਾਂਧਾਰੀ ਸਾਬਤ ਸਰੂਪਧਾਰੀ ਦਿਖਾਇਆ ਗਿਆ ਹੈ । ਸਵਾਲ ਉਠਦਾ ਹੈ
ਕਿਉਂ ? ਕਿਉਂਕਿ ਗੁਰੂ ਨਾਨਕ ਜੀ ਤੇ ਸ਼ਰਧਾ ਰੱਖ ਆਏ ਭਾਈ ਲਹਿਣਾ ਜੀ, ਜਿਹੜੇ
ਕਿ ਹਾਲੇ ਗੁਰੂ ਚਰਣੀ ਲੱਗ ਸਿੱਖ ਨਹੀਂ ਸਨ ਬਣੇ ਸਗੋਂ ਆਪਣੇ ਆਪ ਨੂੰ ਤਿਆਰ
ਕਰਕੇ "ਸਿੱਖ" ਬਨਣ ਹਿਤ ਗੁਰੂ ਨਾਨਕ ਸਾਹਿਬ ਦੀ ਚਰਣੀ ਆਏ ਸਨ। ਸਾਬਤ
ਹੁੰਦਾ ਹੈ ਕਿ ਭਾਈ ਲਹਿਣਾ ਜੀ ਇਹ ਜਾਣਦੇ ਸਨ ਕਿ ਨਾਨਕਸ਼ਾਹੀ ਸਿੱਖੀ ਦੀ ਪਹਿਲੀ
ਬੁਨਿਆਦ ਹੀ 'ਸਾਬਤ-ਸੂਰਤ' ਸਰੂਪ ਵਿਚ ਹੈ । ਇਸ ਲਈ ਗੁਰੂ ਨਾਨਕ ਸਾਹਿਬ ਜੀ
ਦੇ ਕਿਰਪਾ ਪਾਤਰ ਬਨਣ ਲਈ ਉਨ੍ਹਾਂ ਦੇ ਅਸੂਲਾਂ ਦਾ ਧਾਰਨੀ ਬਣ ਕੇ ਸਤਿਗੁਰੂ ਨਾਨਕ
ਜੀ ਦੇ ਦਰਬਾਰ ਵਿਚ ਆਏ ਹਨ। ਇਸ ਦਾ ਸਿੱਧਾ ਅਰਥ ਹੈ ਕਿ ਉਸ ਸਮੇਂ ਕਾਲ ਵਿਚ
ਸਮਾਜ ਵਿਚ ਹਰ ਇਕ ਨੂੰ ਗਿਆਤ ਨਾਨਕਸ਼ਾਹੀ ਸਿੱਖੀ ਸੱਭਿਅਤਾ ਦੇ ਸਿਧਾਂਤਾਂ
ਅਨੁਕੂਲ ਢਾਲ ਕੇ; ਉਹ ਖੁਦ ਗੁਰੂ ਨਾਨਕ ਦੇ ਦਰਬਾਰ ਵਿਚ ਆਉਣ ਤੋਂ ਪਹਿਲਾਂ ਗੁਰੂ
ਨਾਨਕ ਦੀ ਸੱਭਿਅਤਾ ਦਾ ਅੰਗ ਬਨਣ ਲਾਇਕ ਆਪਣੇ ਆਪ ਨੂੰ ਪਰਮਾਣਤ ਕਰਦੇ
ਹਨ । ਜਿਸ ਕਰਕੇ ਹੀ ਚਿਤ੍ਰ ਵਿਚ ਚਿਤ੍ਰਕਾਰ ਭਾਈ ਲਹਿਣਾ ਜੀ ਨੂੰ ਕੇਸਾਂਧਾਰੀ
ਦਿਖਾਉਂਦਾ ਹੈ ਕਿਉਂਕੀ ਉਹ ਕੇਸਾਂਧਾਰੀ ਹੋ ਕੇ ਆਏ ਸਨ। ਬਾਕੀ ਦੇ ਦੇਵੀ ਭਗਤ
ਸਾਥੀ ਸਾਬਤ ਸੂਰਤ ਨਹੀਂ ਹਨ, ਉਹ ਸਿਰਗੁੰਮ ਦਿਖਾਏ ਗਏ ਹਨ। ਉਹ ਦੇਵੀ ਭਗਤ
ਹਨ, ਜਿਸ ਕਰਕੇ ਉਹ ਲੋਕ ਕੇਸਾ ਧਾਰੀ ਨਾ ਹੀ ਚਿਤ੍ਰਿਤ ਕੀਤੇ ਗਏ ਅਤੇ ਨਾ ਹੀ
ਦਿਖਾਏ ਗਏ ਹਨ।

ਜਨਮ ਸਾਖੀ ਬੀ-40 ਦੀ ਮੂਲ ਕ੍ਰਿਤ ਵਿਚ ਦਰਜ ਸਾਖੀ ਨੰ. 23 "ਅਗੰਦ ਜੀ ਭਉਣਿ" ਚਲਿਆ" ਵਿਚ ਦੋ ਚਿਤ੍ਰ ਚਿਤ੍ਰਿਤ ਕਰਕੇ ਸਾਖੀ ਵਿਚ ਇੰਜ ਵਰਨਣ ਕੀਤਾ ਗਿਆ ਹੈ:

"ਲਹਿਣੇ ਦਾ ਨੇਮੁ ਸਾ ਬਰਸ ਦਿਨਾ ਭਉਣ ਭਗਉਤੀ ਦੇ ਜਾਦਾ ਸਭੁ ਲੋਕ ਜਿਤਨੇ ਹਰੀਕੇ ਸੇ ਦੁਰਗਾ ਪਰਸਣਿ ਚਲੈ। ਜਿਤਨਾ ਸੰਗੁ ਸਾਸਭ ਘੁਮ ਘੁਮਾਇ ਕੇ ਮੁੜਿਆ। ਆਇ ਬਾਬੇ ਨਾਨਕੁ ਦੇ ਪੈਰੀ ਪਏ।ਗੁਰੂ ਬਾਬੇ ਆਖਿਆ ਤੂੰ ਮੇਰੇ ਅੰਗ ਥੀ ਜੁਦਾ ਨਾ ਹੋਹਿਗਾ। ਮੇਰਿਅਹੁ ਅੰਗਹੁ ਤੂੰ ਪੈਦਾ ਹੋਇਓ ਹੈ। ਜੇਹਾ ਬਾਬਾ ਨਾਨਕੁ ਸਾ ਤੇਹੋ ਜੇਹਾ ਗੁਰੂ ਅੰਗਦੁ





ਹੋਇਆ। ਤੇਹੋ ਜੇਹਾ ਗੁਰੂ ਤੇਹੋ ਜਿਹਾ ਸਿਖੁ ਹੋਇਆ। ਜੋਤਿ ਮਹਿ ਜੋਤਿ ਸਮਾਈ। ਕਲਾ ਭਰਪੂਰ ਹੋਈ।

ਗੁਰੂ ਅੰਗਦੁ ਦੇ ਉਪਰ ਜੋੜਾ ਕਪੜਿਆ ਦਾ ਮਹੀਨ ਖਰਾ ਸੁਪੈਦ ਸਾ।"

ਗੁਰੂ ਅੰਗਦ ਸਾਹਿਬ ਜੀ ਕੇਸਾਂਧਾਰੀ ਹੀ ਸਨ ਇਸ ਦਾ ਪਰਮਾਣ ਤਖ਼ਤ ਸ੍ਰੀ ਪਟਨਾ ਸਾਹਿਬ ਵਿਚ ਸੰਭਾਲੇ ਪਏ ਗੁਰੂ ਸਾਹਿਬ ਦੇ ਚਿਤ੍ਰ ਤੋਂ ਵੀ ਹੁੰਦੀ ਹੈ। ਮੈਂ ਅਦਾਲਤ ਨੂੰ ਉਸ ਦੀ ਕਾਪੀ ਪੇਸ਼ ਕਰਦਾ ਹਾਂ। ਇਸ ਚਿਤ੍ਰ ਨੂੰ ਪਾਠਕ ਇਸੇ ਪੰਨੇ ਤੇ ਦੇਖ ਸੱਕਦੇ ਹਨ।



## ਗੁਰੂ ਅਮਰਦਾਸ ਜੀ ਵੀ ਕੇਸਾਧਾਰੀ ਸਨ

ਪ੍ਰਿਥੀ ਚੰਦ ਦੇ ਗ੍ਰਹਿ ਵਿਚਲੇ ਸੰਗ੍ਰਹਿ ਤੋਂ ਪਰਾਪਤ ਫੋਟੋ ਵਿਚ ਗੁਰੂ ਸਾਹਿਬ ਨੂੰ ਕੇਸਾਧਾਰੀ ਦਿਖਾਇਆ ਗਿਆ ਹੈ। ਇਹ ਸ੍ਰੀਮਾਨ ਰਾਮ ਰਾਏ ਨੂੰ ਸਮਰਾਟ ਔਰੰਗਜ਼ੇਬ ਵਲੋਂ ਦੇਹਰਾਦੂਨ ਵਿਖੇ ਮਿਲੀ ਜਾਗੀਰ ਤੋਂ ਬਾਅਦ ਬਣਵਾਈ ਗਈ ਹਵੇਲੀ ਵਿਚ ਸੁਰੱਖਿਅਤ ਪਏ ਹਨ, ਜੋ ਉਨ੍ਹਾਂ ਵਲੋਂ ਬਣਵਾਏ ਗਏ ਸਨ। ਇਸ ਸੰਗ੍ਰਹਿ ਵਿਚਲੇ ਉਪਰੋਕਤ ਚਿਤ੍ਰ ਤੋਂ ਸਪਸ਼ਟ ਹੈ ਕਿ ਸਤਿਗੁਰੂ ਅਮਰਦਾਸ ਜੀ ਸਾਬਤ ਸੂਰਤ ਕੇਸਾਂਧਾਰੀ ਹੀ ਰਹੇ ਹਨ। ਇਤਨਾਂ ਹੀ ਨਹੀਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਉਨ੍ਹਾਂ ਦੇ 'ਸਿੱਖ' ਨੂੰ ਵੀ ਸਾਬਤ ਸੂਰਤ ਕੇਸਾਂਧਾਰੀ ਹੀ ਦਰਸਾਇਆ ਗਿਆ ਹੈ।

ਭਾਈ ਰੂਪਾ ਜੀ ਦੇ ਪਰਿਵਾਰ ਪਾਸ ਪਏ ਇਕ ਚਿਤ੍ਰ ਵਿਚ ਵੀ ਸਤਿਗੁਰੂ ਨੂੰ ਕੇਸਾਧਾਰੀ





ਹੀ ਦਰਸਾਇਆ ਗਿਆ ਹੈ ।

ਇਤਨਾ ਹੀ ਨਹੀਂ ਸਤਿਗੁਰੂ ਦਾ ਇਕ ਚਿਤ੍ਰ ਤਖ਼ਤ ਸ੍ਰੀ ਪਟਨਾ ਸਾਹਿਬ ਵੀ ਪਿਆ ਹੈ। ਜਿਸ ਚਿਤ੍ਰ ਵਿਚ ਵੀ ਸਤਿਗੁਰੂ ਨੂੰ ਕੇਸਾਂਧਾਰੀ ਹੀ ਦਰਸਾਇਆ ਗਿਆ ਹੈ। ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਇਸ ਚਿਤ੍ਰ ਵਿਚ ਸਤਿਗੁਰੂ ਨੂੰ ਗੋਇੰਦਵਾਲ ਸਾਹਿਬ ਵਿਖੇ ਬਾਗ ਵਿੱਚ ਆਸਨ ਲਾਏ ਚਿਤ੍ਰਿਤ ਕੀਤਾ ਗਿਆ ਹੈ।ਇਹ ਰੰਗਦਾਰ ਚਿਤ੍ਰ ਬੜਾ ਹੀ ਮਨਮੋਹਕ ਹੈ ਜਿਸ ਦੀ ਹੇਠਾਂ ਸਾਦੀ ਫੋਟੋ ਦਿੱਤੀ ਗਈ ਹੈ।



ਗੁਰੂ ਅਮਰਦਾਸ ਜੀ ਦੇ ਇਸ ਚਿਤ੍ਰ ਨੂੰ 1699 ਇਸਵੀ ਤੋਂ ਪਹਿਲਾਂ ਬਣਾਇਆ ਗਿਆ
ਲੱਗਦਾ ਹੈ ਜਿਸ ਵਿੱਚ ਚਿਤ੍ਰ ਦੇ ਹੇਠਲੀ ਲਿਖੀ ਇਬਾਰਤ ਦੀ ਲਿਖਾਵਟ ਅੱਡ ਹੈ ਅਤੇ
ਇਹ ਚਿਤ੍ਰ ਜਦੋਂ ਪਟਨਾਂ ਸਾਹਿਬ ਪਹੁੰਚਿਆਂ ਤਾਂ ਉਥੋ ਦੇ ਪ੍ਰਬੰਧਕਾਂ ਨੇ ਇਸ ਚਿਤ੍ਰ ਦੇ
ਉਪਰ "ਗੁਰੂ ਅਮਰਦਾਸ ਸਿੰਘ" ਲਿਖਵਾਇਆ ਜਿਸ ਦੀ ਲਿਖਾਵਟ ਅੱਡ ਹੈ। ਜੋ
ਸਾਬਤ ਕਰਦਾ ਹੈ ਕਿ ਇਹ ਚਿਤ੍ਰ ਖ਼ਾਲਸੇ ਦੀ ਸਾਜਨਾਂ ਤੋਂ ਬਾਅਦ ਹੀ ਪਟਨਾਂ ਸਾਹਿਬ
ਪਹੂੰਚਿਆਂ ਹੋਵੇਗਾ । ਇਸ ਕਰਕੇ ਨਾਲ ਹੀ ਨਾਲ ਇਹ
ਚਿਤ੍ਰ ਇਸ ਗੱਲ ਨੂੰ ਵੀ ਸਿੱਧ ਕਰਦਾ ਹੈ ਕਿ ਗੁਰੂ ਨਾਨਕ
ਦੀ ਸਿੱਖ ਸੱਭਿਅਤਾ ਵਿੱਚ ਕੇਸਾਧਾਰੀ ਹੋਣਾਂ ਲਾਜ਼ਮੀ ਸੀ
ਤਾਂ ਹੀ ਸਮੇਂ ਦੇ ਚਿਤ੍ਰਕਾਰਾਂ ਨੇ ਗੁਰੂ ਸਾਹਿਬਾਨਾਂ ਅਤੇ
ਉਨ੍ਹਾਂ ਦੇ ਸਿੱਖਾਂ ਨੂੰ ਹਮੇਸ਼ਾਂ ਹੀ ਕੇਸਾਧਾਰੀ ਸਾਬਤ ਸੂਰਤ
ਚਿਤ੍ਰਿਤ ਕੀਤਾ ਹੈ। ਜਦੋਂ ਖੰਡੇ ਬਾਟੇ ਦੀ ਪਾਹੁਲ ਰਾਹੀਂ
'ਅੰਮ੍ਰਿਤ ਸੰਸਕਾਰ' ਨੀਅਤ ਕਰ ਦਿੱਤਾ ਗਿਆ ਤਾਂ ਗੁਰੂ
ਨਾਨਕ ਪਾਤਸ਼ਾਹ ਦੇ ਭਾਈ ਮਰਦਾਨੇ ਨੂੰ ਦਿੱਤੇ ਆਦੇਸ਼
ਕਿ "ਕੇਸ ਨਹੀਂ ਕਟਾਉਣੇ" ਨੂੰ ਲਾਜ਼ਮੀ ਕਰ ਦਿੱਤਾ
ਗਿਆ । ਇਸੇ ਲਈ ਹੀ ਉਸ ਵਕਤ ਦੇ ਨਾਮਾਲੂਮ
ਪ੍ਰਬੰਧਕਾ ਨੇ ਇਸੇ ਗੱਲ ਤੋਂ ਅਤੇ ਗੁਰੂ ਗੋਬਿੰਦ ਸਿੰਘ ਜੀ
ਦੇ ਆਦੇਸ਼ ਰੂਪੀ ਬਾ ਹੁਕਮ "ਸਿੰਘ" ਪਦਵੀ ਨੂੰ ਗੁਰੂ
ਸਾਹਿਬਾਨਾਂ ਦੇ ਨਾਵਾਂ ਨਾਲ ਜੋੜ ਦਿੱਤਾ ਗਿਆ । ਅਜਿਹਾ ਹੋਰ ਗੁਰੂ ਪਾਤਸ਼ਾਹੀਆਂ ਦੇ
ਚਿਤ੍ਰਾਂ ਨਾਲ ਵੀ ਨਾਮਕਰਨ ਦੇ ਨਾਲ ਕੀਤਾ ਗਿਆ ਹੈ । ਇੱਥੋਂ ਤੱਕ ਕਿ ਪਟਨਾਂ
ਸਾਹਿਬ ਵਿਖੇ ਪਏ ਗੁਰੂ ਨਾਨਕ ਸਾਹਿਬ ਦੇ ਚਿਤ੍ਰ ਦੇ ਉਪਰ ਵੀ "ਸਿੰਘ" ਪਦਵੀ ਜੋੜੀ
ਗਈ ਹੈ। ਸਤਿਗੁਰੂ ਨਾਨਕ ਪਾਤਸ਼ਾਹ ਦਾ ਇਹ ਚਿਤ੍ਰ ਸਪਸ਼ਟ ਦੇਖਿਆ ਜਾ ਸੱਕਦਾ ਹੈ
ਅਤੇ ਨਾਮ ਨਾਲ ਸਿੰਘ ਲਿਖਣ ਦੀ ਸ਼ੈਲੀ ਨੂੰ ਵੀ ਪਰਖਿਆ ਜਾ ਸੱਕਦਾ ਹੈ ਜੋ ਮੈਂ ਅੱਡ ਤੋਂ
ਦਿੱਤੀ ਹੈ।



ਗੁਰੂਨਾਨਿਕਾਂਘ੧॥

ਗੋਇੰਦਵਾਲ ਸਾਹਿਬ ਵਿੱਚ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੇ ਗ੍ਰਹਿ ਜਿਹੜਾ ਕਿ
ਵਰਤਮਾਨ ਵਿਚ ਗੋਇੰਦਵਾਲ ਸਾਹਿਬ ਵਿਖੇ ਗੁਰੂ ਸਾਹਿਬ ਦੇ ਚੁਬਾਰੇ ਦੇ ਨਾਮ ਤੋਂ
ਪ੍ਰਸਿੱਧ ਹੈ ਵਿੱਚ ਸੱਚੇ ਪਾਤਸ਼ਾਹ ਦੇ ਆਪਣੇ ਕੇਸ ਅਤੇ ਚੋਲਾ ਸੁਭਾਇਮਾਨ ਹੈ। ਇਹ ਗੁਰੂ
ਸਾਹਿਬ ਦੇ ਅਸਲ ਕੇਸ ਹਨ ਜਿਨ੍ਹਾਂ ਨੂੰ ਸੰਭਾਲ ਕੇ ਰੱਖਿਆ ਗਿਆ ਹੈ । ਇਹ ਕੇਸ
ਜਿਨ੍ਹਾਂ ਨੂੰ ਲੱਕੜ ਦੀ ਅਲਮਾਰੀ ਵਿੱਚ ਸ਼ੀਸ਼ੇ ਜੜਾ ਕੇ ਸੰਭਾਲਿਆਂ ਗਿਆ ਹੈ ਸਭ
ਗੁਰਸਿੱਖਾਂ ਅਤੇ ਆਮ ਲੋਕਾਂ ਦੇ ਦਰਸ਼ਨਾਂ ਲਈ ਹਮੇਸ਼ਾਂ ਖੁੱਲੀ ਹੈ। ਜਿਸ ਦਾ ਅਦਾਲਤ
ਖੁਦ ਜਾਂ ਆਪਣੇ ਪ੍ਰਤੀਨਿਧ ਰਾਹੀਂ ਮੁਆਇਨਾਂ ਕਰਵਾ ਕੇ ਮੇਰੇ ਦਾਵੇ ਦੀ ਪੁਸ਼ਟੀ ਕਰ
ਸੱਕਦੀ ਹੈ ਜਾਂ ਮੈਂ ਖੁਦ ਨਾਲ ਲਿਜਾ ਕੇ ਇਨ੍ਹਾਂ ਪਵਿਤ੍ਰ ਰੱਬੀ ਕੇਸਾਂ ਦੇ ਦਰਸ਼ਨ ਅਦਾਲਤ
ਨੂੰ ਕਰਵਾ ਸੱਕਦਾ ਹਾਂ।





ਗੋਇੰਦਵਾਲ ਸਾਹਿਬ ਵਿੱਚ ਗੁਰੂ ਸਾਹਿਬਾਨ ਦੇ ਚੁਬਾਰਿਆਂ ਵਿੱਚ ਸੰਭਾਲ ਕੇ ਰੱਖੇ ਸਤਿਗੁਰਾਂ ਦੇ ਰੱਬੀ ਕੇਸ ਅਤੇ ਚੋਲਾ

ਅਦਾਲਤ ਜਿਲਾ ਪ੍ਰਸ਼ਾਸ਼ਨ ਤੋਂ ਵੀ ਇਸ ਦੀ ਪੁਸ਼ਟੀ ਕਰਵਾ ਸੱਕਦੀ ਹੈ ।

ਮੈਂ ਅਦਾਲਤ ਨੂੰ ਬੇਨਤੀ ਕਰਦਾ ਹੋਇਆ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਇਸ ਤੋਂ ਵੱਡਾ ਪਰਮਾਣ ਹੋਰ ਕੀ ਹੋ ਸੱਕਦਾ ਹੈ ਕਿ ਸਭ ਗੁਰੂ ਸਾਹਿਬਾਨ ਜਮਾਂਦਰੂ ਅਤੇ ਰੱਬੀ ਰੂਪ ਵਿੱਚ ਹੀ ਕੇਸਾਧਾਰੀ ਹੀ ਸਨ ।

ਇਹ ਹੇਠਲੀ ਫੋਟੋ ਮੇਰੇ ਇਸ ਦਾਵੇ ਦੀ ਪ੍ਰਮਾਣਤ ਪੁਸ਼ਟੀ ਕਰਦੀ ਹੈ ਕਿ ਗੁਰੂ ਸਾਹਿਬਾਨ ਕੇਸਾਧਾਰੀ ਸਾਬਤ ਸੂਰਤ ਹੀ ਸਨ। ਦਾਵਾ ਕਰਨ ਵਾਲੀ ਧਿਰ ਦਾ ਇਹ ਇਲਜ਼ਾਮ ਸਰਾਸਰ ਗਲਤ, ਬੇਬੁਨਿਆਦ ਅਤੇ ਸਿੱਖ ਸਿਧਾਂਤਾਂ ਦੇ ਉਲਟ ਭੜਕਾਊ ਦੇ ਨਾਲ ਹੀ ਨਾਲ ਭਰਮਾਊ ਵੀ ਹੈ ਕਿ ਪਹਿਲੇ ਨੌਂ ਗੁਰੂ ਸਾਹਿਬਾਨ 'ਸਹਿਜਧਾਰੀ' ਸਨ। ਮੈਂ ਇਸ ਨੂੰ ਸਤਿਗੁਰਾਂ ਦੇ ਕੇਸਾਂ ਦੀ ਇਸ ਜਾਹਿਰਾਂ ਜਹੂਰ ਪ੍ਰਮਾਣਿਤ ਪਰਤੱਖਤਾਂ ਨਾਲ ਰੱਦ ਕਰਦਾ ਹਾਂ । ਗੁਰੂ ਕਾਲ ਤੋਂ ਹੀ ਸਭ ਗੁਰੂ ਸਾਹਿਬਾਨ ਕੇਸਾਧਾਰੀ ਹੀ ਹੁੰਦੇ ਆਏ ਹਨ। ਇਸ ਨੂੰ ਅਦਾਲਤ ਖੁਦ ਵੀ ਆਪਣੇ ਤੌਰ ਤੇ ਪਰਮਾਣਿਤ ਕਰ ਸੱਕਦੀ ਹੈ। ਮੈਂ ਇੱਥੇ ਉਨ੍ਹਾਂ ਪਵਿੱਤਰ ਰੱਬੀ ਕੇਸਾਂ ਦੀ ਫੋਟੋ ਨਾਲ ਨੱਥੀ ਕਰ ਰਿਹਾਂ ਹਾਂ।

ਇਹ ਉਕਤ ਪਰਮਾਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਹੀ ਹੈ ਪਰ ਮੈਨੂੰ
ਬਹੁਤ ਅਫਸੋਸ ਹੈ ਕਿ ਕਮੇਟੀ ਨੇ ਆਪਣਾਂ ਤਥਾਕਥਿਤ ਹਲਫੀਆ ਬਿਆਨ ਜਿਹੜਾ
'ਸਹਿਜਧਾਰੀਆਂ ' ਨੂੰ ਮਾਣਤਾ ਦੇਣ ਵਾਲਾ ਹੈ ਵਰਗੀ ਆਪਣੀ ਗਲਤਬਿਆਨੀ ਨੂੰ ਹੀ
ਸੱਚ ਸਾਬਤ ਕਰਨ ਹਿਤ ਇਹ ਉਕਤ ਪਰਮਾਣ ਅਦਾਲਤ ਵਿੱਚ ਪੇਸ਼ ਨਹੀਂ ਕੀਤਾ ਹੈ।
ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅਜਿਹੀ ਸੋਚ ਨੂੰ ਅਤੇ ਹਲਫੀਆਂ ਬਿਆਨ
ਵਿੱਚ ਸਿੱਖੀ ਸਿਧਾਂਤਾਂ ਤੋਂ ਉਲਟ ਜਾ ਕੇ ਕੀਤੇ ਗਏ ਦਾਵੇ ਅਤੇ ਵਿਆਖਿਆ ਨੂੰ ਇਸ
ਅਧਾਰ ਤੇ ਮੁੱਢੋ ਹੀ ਰੱਦ ਕਰਦਾ ਹਾਂ। ਮੈਂ ਸਪਸ਼ਟ ਕਰਦਾ ਹਾਂ ਕਿ ਗੁਰੂ ਨਾਨਕ
ਪਾਤਸ਼ਾਹ ਦੇ ਹੀ ਸਮੇਂ ਕਾਲ ਤੋਂ ਹੀ ਮਨੁੱਖ ਜਾਂ ਤਾਂ ਸਿੱਖ ਹੈ ਜਾਂ ਉਹ ਸਿਰਗੁੰਮ ਹੈ।
ਵਿਚਲਾ ਕੋਈ ਵੀ ਰਾਹ ਸਿੱਖੀ ਪ੍ਰਦਾਨ ਨਹੀਂ ਕਰਦੀ ਹੈ। ਅਤੇ, ਸਿੱਖੀ ਵਿੱਚ ਅਜਿਹੀ
ਕਿਸੇ ਵੀ ਧਾਰਨਾਂ ਲਈ ਕੋਈ ਵੀ ਥਾਂਅ ਨਹੀਂ ਹੈ ਕਿ ਕੋਈ ਮਨੁੱਖ ਇਹ ਕਹੇ ਕਿ ਮੈਂ ਤਾਂ

ਸਿਰਫ ਗੁਰੂ ਨਾਨਕ ਦਾ ਸਿੱਖ ਹਾਂ ਗੁਰੂ ਗੋਬਿੰਦ ਸਿੰਘ ਜੀ ਦਾ ਨਹੀਂ ਜਾਂ ਨੌਂ ਗੁਰੂ ਅੱਡ ਸਨ ਤੇ ਦਸਵੇਂ ਪਾਤਸ਼ਾਹ ਅੱਡ। ਅਜਿਹੀ ਹਰ ਇਕ ਦੂਸ਼ਿਤ ਧਾਰਨਾਂ ਨੂੰ ਸਿੱਖੀ ਕੋਈ ਮਾਣਤਾ ਨਹੀਂ ਦਿੰਦੀ ਹੈ। ਸਿੱਖ ਦਾ ਗੁਰੂ ਦੱਸ ਗੁਰੂ ਜੋਤਿ ਸਰੂਪ ਵਿਚ ਇਕ ਰੂਪ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਗੁਰੂ ਹਨ ਅਤੇ ਜਿਨ੍ਹਾਂ ਦੀ ਜੋਤਿ ਸਰੂਪ ਪ੍ਰਤੱਖ ਗੁਰੂ ਪਦਵੀ ਵਰਤਮਾਨ ਵਿੱਚ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ।

## ਗੁਰੂ ਰਾਮਦਾਸ ਸਾਹਿਬ ਜੀ ਵੀ ਕੇਸਾਧਾਰੀ ਸਨ

ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ, ਜਿਨ੍ਹਾਂ ਨੇ ਸਿੱਖੀ ਨੂੰ ਸਿੱਖੀ ਦਾ ਕੇਂਦਰ ਸ੍ਰੀ ਦਰਬਾਰ ਸਾਹਿਬ ਦੇ ਤੌਰ ਤੇ ਦੇਣ ਅਤੇ ਸ਼ਹਿਰ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਉਸਾਰੀ ਦਾ ਮੁੱਢ ਬੰਨਿਆਂ ਵੀ ਕੇਸਾਂਧਾਰੀ ਸਨ।ਆਪ ਜੀ ਦਾ ਇਕ ਦੁਰਲੱਭ ਚਿਤ੍ਰ ਜਿਹੜਾ ਵਰਤਮਾਨ ਵਿੱਚ ਸ੍ਰੀ ਤਖ਼ਤ ਪਟਨਾ ਸਾਹਿਬ ਜੀ ਵਿਖੇ ਸੰਭਾਲਿਆਂ ਪਿਆ ਹੈ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਗੁਰੂ ਪਾਤਸ਼ਾਹ ਖ਼ੁਦ ਕੇਸਾਂਧਾਰੀ ਸਾਬਤ ਸੂਰਤ ਸਨ। ਇਹ ਸੁੰਦਰ ਚਿਤ੍ਰ ਸਤਿਗੁਰੂ ਦੇ ਸਾਬਤ ਸਰੂਪ ਦੀ ਪਰਮਾਣਿਕ ਗਵਾਹੀ ਦਿੰਦਾਂ ਹੈ ਅਤੇ ਸਤਿਗੁਰੂ ਜੀ ਨੂੰ ਕੇਸਾਂਧਾਰੀ ਚਿਤ੍ਰਿਤ ਕਰਦਾ ਹੈ।








## ਗੁਰੂ ਅਰਜਨ ਸਾਹਿਬ ਜੀ ਵੀ ਕੇਸਾਧਾਰੀ ਸਨ

ਗੁਰੂ ਅਰਜਨ ਸਾਹਿਬ ਜੀ ਦੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਸ਼ਬਦ ਵਿੱਚ ਸਿਧਾਂਤ ਰੂਪ ਵਿੱਚ ਇਹ ਦਰਸਾਇਆ ਗਿਆ ਹੈ ਕਿ ਕੇਸਾਂਧਾਰੀ ਹੋਣਾਂ ਹੀ ਸਿੱਖੀ ਦਾ ਨਿਸ਼ਚਾ ਹੈ । ਇਸ ਦਾ ਪ੍ਰਮਾਣਿਤ ਰੂਪ ਗੁਰੂ ਨਾਨਕ ਸਾਹਿਬ ਜੀ ਹੀ ਆਪਣੀ ਬਾਣੀ ਰਾਹੀਂ ਅੱਖਰ "ਕਕੇ" ਦੀ ਪਹਿਚਾਨ ਨੂੰ ਹੀ "ਕੇਸਾਂ" ਨਾਲ ਜੋੜ ਕੇ ਪਰਮਾਣਿਤ ਕਰਕੇ ਗਏ ਹਨ । ਜਿਵੇਂ :

"ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ ॥" (432-14, ਆਸਾ, ਮਃ 1)



ਗੁਰੂ ਅਰਜਨ ਪਾਤਸ਼ਾਹ ਜੀ ਆਪਣੇ ਸਾਬਤ ਸੂਰਤ ਕੇਸਾਧਾਰੀ ਸਿੱਖ ਸੇਵਕ ਨਾਲ

ਚਾਹੇ ਇਹ ਸ਼ਬਦ ਅਦਾਲਤ ਦੀ ਸੰਤੁਸ਼ਟੀ ਨਹੀਂ ਕਰਾਉਂਦਾ ਕਿਉਂਕੀ ਇਹ ਆਦੇਸ਼ਾਤਮਕ ਨਹੀਂ ਹੈ ਪਰ ਫਿਰ ਵੀ ਇਹ ਸਿਧਾਂਤਾਤਮਕ ਤੌਰ ਤੇ ਕੇਸਾਧਾਰੀ ਹੋਣ ਨੂੰ ਅਤੇ ਨਾਲ ਹੀ ਨਾਲ ਕੇਸਾਂਧਾਰੀ ਹੋਣ ਦੀ ਜਰੂਰਤ ਦੇ ਸੰਕਲਪ ਨੂੰ ਅਵੱਸ਼ ਪਰਗਟ ਕਰਦਾ ਹੈ। ਇਸੇ ਲਈ ਹੀ ਗੁਰੂ ਅਰਜਨ ਸਾਹਿਬ ਜੀ ਨੇ ਗੁਰਬਾਣੀ ਵਿੱਚ ਲਿਖਿਆ ਹੈ ਕਿ :

"ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥

ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ ॥1॥"
(745-13, ਸੂਹੀ, ਮਃ 5)

ਅਤੇ -

"ਸਤਿਗੁਰੁ ਅਪਨਾ ਸਦ ਸਦਾ ਸਮ੍ਾਰੇ ॥

ਗੁਰ ਕੇ ਚਰਨ ਕੇਸ ਸੰਗਿ ਝਾਰੇ ॥1॥" (387-12, ਆਸਾ, ਮਃ 5)

ਸ੍ਰੀ ਰਾਮ ਰਾਏ ਜੀ ਦੇ ਗ੍ਰਹਿ ਵਿਚਲੇ ਸੰਗ੍ਰਹਿ ਤੋਂ ਪਰਾਪਤ ਇਹ ਸਾਹਮਣੇ ਦਿੱਤਾ ਹੋਇਆ ਗੁਰੂ ਅਰਜਨ ਸਾਹਿਬ ਜੀ ਦਾ ਚਿਤ੍ਰ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਸਤਿਗੁਰੂ ਸਾਹਿਬ ਸ੍ਰੀ ਗੁਰੂ ਅਰਜਨ ਪਾਤਸ਼ਾਹ ਜੀ ਵੀ ਸਾਬਤ ਸੂਰਤ ਕੇਸਾਂਧਾਰੀ ਹੀ ਸਨ। ਇਹ ਚਿਤ੍ਰ ਹੁਣ ਵਰਤਮਾਨ ਵਿੱਚ ਭਾਈ ਰੂਪਾ ਜੀ ਦੇ ਖਾਨਦਾਨ ਪਾਸ ਸੁਰੱਖਿਅਤ ਸੰਭਾਲਿਆਂ ਪਿਆ ਹੈ। ਜੋ ਗੁਰੂ ਕਾਲ ਦੌਰਾਨ ਹੀ ਬਣਾਇਆ ਗਿਆ ਦੁਰਲੱਭ ਚਿਤ੍ਰ ਹੈ। ਇਸ ਦੀ ਮਾਨਯੋਗ ਅਦਾਲਤ ਵਿੱਚ ਮੇਰੇ ਵੱਲੋਂ ਪੇਸ਼ ਕੀਤੀ ਜਾ ਰਹੀ ਹੇਠਲੀ ਫੋਟੋ ਉਨ੍ਹਾਂ ਦੇ ਪਰਿਵਾਰ ਪਾਸੋਂ ਹੀ ਅਸਲ ਦੁਰਲਭ ਚਿਤ੍ਰ ਤੋਂ ਹੀ ਖਿੱਚ ਕੇ ਲਿਆਂਦੀ ਗਈ ਹੈ। ਇਸ ਦੀ ਪੁਸ਼ਟੀ ਜਿਲਾ ਪ੍ਰਸ਼ਾਸ਼ਨ ਰਾਹੀਂ ਵੀ ਕੀਤੀ ਜਾ ਸੱਕਦੀ ਹੈ ਅਤੇ ਅਦਾਲਤ ਚਾਹੇ ਤਾਂ ਮੈਂ ਅਸਲ ਚਿਤ੍ਰ ਨੂੰ ਉਸ ਦੇ ਰਖਵਾਲੇ ਮਾਲਕਾਂ ਰਾਹੀਂ ਅਦਾਲਤ ਵਿੱਚ ਪੇਸ਼ ਵੀ ਕਰ ਸੱਕਦਾ ਹਾਂ । ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਵੀ ਸਤਿਗੁਰੂ ਦੇ ਤਿੰਨ ਚਿਤ੍ਰ ਸੰਭਾਲੇ ਗਏ ਹਨ। ਉਨ੍ਹਾਂ ਵਿਚੋਂ ਇਕ ਚਿਤ੍ਰ ਸਾਹਿਬਾਂ ਨੂੰ ਉਨ੍ਹਾਂ ਦੇ ਸੱਜੇ ਹੱਥ ਤੇ ਬੈਠੇ ਬਾਜ਼ ਦੇ ਨਾਲ ਦੇ ਨਾਲ ਸਾਬਤ ਸੂਰਤ ਹੀ ਚਿਤ੍ਰਿਤ ਕੀਤਾ ਗਿਆ ਹੈ ।







# ਗੁਰੂ ਹਰਿਗੋਬਿੰਦ ਸਾਹਿਬ ਜੀ ਛੇਵੀ ਪਾਤਸ਼ਾਹੀ

"ਮੀਰੀ-ਪੀਰੀ" ਦੇ ਸ਼ਸ਼ਤਰਧਾਰੀ ਗੁਰੂ ਨਾਨਕ ਦੇ ਸੰਕਲਪ ਨੂੰ ਸਿੱਖੀ ਵਿੱਚ ਬਾ ਹੁਕਮ ਲਾਗੂ ਕਰਨ ਵਾਲੇ ਗੁਰੂ ਹਰਿਗੋਬਿੰਦ ਜੀ ਛੇਵੀ ਪਾਤਸ਼ਾਹੀ ਸਾਬਤ ਸੂਰਤ ਕੇਸਾਂਧਾਰੀ



ਛੇਵੀਂ ਪਾਤਸ਼ਾਹੀ/ਸਤਾਰਵੀਸਦੀ/ਦੇਹਰਾਦੂਨ ਰਾਮਰਾਏ ਹਵੇਲੀ ਵਿਚੋਂ

ਅਤੇ ਨਾਲ ਹੀ ਸ਼ਸ਼ਤਰਧਾਰੀ ਵੀ ਹਨ। ਗੁਰੂ ਨਾਨਕ ਸਾਹਿਬ ਦੇ ਕੇਸਾਂ ਧਾਰੀ ਸਿੱਖੀ ਸੱਭਿਅਤਾ ਦੇ ਵਿਵਹਾਰਕ ਸੰਕਲਪ ਨਾਲ ਸ਼ਸ਼ਤਰਧਾਰੀ ਦਾ ਸਿੱਖੀ ਵਿੱਚ ਸੰਕਲਪ, ਸਿਧਾਂਤਕ ਰੂਪ ਵਿੱਚ ਕਾਰਜਕਾਰਨੀ ਅਤੇ ਪ੍ਰਬੰਧਕੀ ਪੱਧਰ ਤੇ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ "ਸਿੱਖ ਸੱਭਿਅਤਾ" ਦਾ ਇਕ ਲਾਜ਼ਮੀ ਹਿੱਸਾ ਅਤੇ ਦੇਹ ਨਾਲ ਸ਼ਸ਼ਤਰ ਨੂੰ ਨਹੀਂ ਵਿਸਾਰਨਾਂ ਦਾ ਅਮਲੀ ਵਿਧਾਨ ਵਿਵਹਾਰਕ ਜੀਵਨ ਵਿੱਚ ਨੀਅਤ ਕੀਤਾ। ਸਿੱਖ ਧਰਮ ਦਾ ਇਹ ਸਿਧਾਂਤ ਦੱਸਦਾ ਹੈ ਕਿ ਸਿੱਖ ਨੇ ਦੁਨਿਆਵੀ ਅਤੇ ਧਾਰਮਿਕ ਦੋਵੇਂ 'ਪਾਤਸ਼ਾਹੀਆਂ' ਦੀ "ਪ੍ਰਭੁਤਾ" ਪ੍ਰਾਪਤ ਕਰਨੀ ਹੈ। ਜੋ ਲੋਗ ਸਿੱਖੀ ਦੀ ਮਨੋਕਲਪਤ ਵਿਆਖਿਆ ਕਰ ਕੇ ਇਹ ਝੂਠ ਦਾ ਪਸਾਰਾ ਕਰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਾਜ ਕੇ ਸਿੱਖੀ ਦੀ ਵਿਵਹਾਰਕ ਬਣਤਰ ਨੂੰ ਬਦਲ ਦਿੱਤਾ; ਉਨ੍ਹਾਂ ਝੂਠੇ ਲੋਕਾਂ ਦੇ "ਠੀਕਰ" ਛੇਵੀ ਪਾਤਸ਼ਾਹੀ ਦੀ ਇਹ ਬਾ-ਹੁਕਮ ਸੱਚਾਈ ਉਨ੍ਹਾਂ ਦੇ ਹੀ ਸਿਰ ਤੇ ਭੰਨਦੀ ਹੈ। ਇਹ ਸੱਚਾਈ ਇਸ ਅਮਲ ਨੂੰ ਵੀ ਪਰਗਟ ਕਰਦੀ ਹੈ ਕਿ ਦੱਸ ਗੁਰੂ ਸਾਹਿਬਾਨ ਇਕ ਜੋਤਿ ਰੂਪ ਵਿੱਚ ਅਕਾਲ ਦੀ ਸਿੱਖ ਸੱਭਿਅਤਾ ਰੂਪੀ ਨਿਰੰਤਰਤਾ ਦੇ ਹਮੇਸ਼ਾਂ ਕਾਇਮ ਰਹਿਨ ਵਾਲੇ ਅਕਾਲ ਦੇ ਵਿਕਾਸਾਤਮਕ ਸਿਧਾਂਤ ਅਨੁਸਾਰ ਕਾਰਜਸ਼ੀਲ ਰਹੇ ਹਨ। ਨਿਸ਼ਾਨਾਂ ਅਕਾਲ ਦੀ ਨਸਲ ਦੇ ਸਿੱਖੀ ਸਰੂਪ ਵਾਲੇ ਮਨੁੱਖ ਦੀ ਸਿਰਜਨਾ ਦਾ ਹੀ ਰਿਹਾ ਹੈ ਜੋ ਅਕਾਲ ਵਰਗਾ ਹੋਵੇ। ਛੇਵੀ ਪਾਤਸ਼ਾਹੀ ਦਾ ਇਹ ਚਿਤ੍ਰ ਗੁਰੂ ਨਾਨਕ ਸਾਹਿਬ ਦੇ ਇਸ ਸੰਕਲਪਧਾਰੀ ਪ੍ਰੋਗਰਾਮ ਦੇ ਅਮਲੀ ਪਰਗਟਾ ਨੂੰ ਪੇਸ਼ ਕਰਦਾ ਹੈ। ਹੱਥ ਵਿੱਚ ਬਾਜ਼, ਨਾਲ ਸ੍ਰੀ ਸਾਹਿਬ, ਸਾਬਤ ਸੂਰਤ ਕੇਸਾਧਾਰੀ ਅਕਾਲ ਰੂਪ ਪ੍ਰਤੱਖ ਹਰਿ ਇਸ ਚਿਤ੍ਰ ਵਿੱਚ ਪਰਗਟ ਹੁੰਦਾ ਹੈ। ਇਸ ਚਿਤ੍ਰ ਨੂੰ ਗੁਰੂ ਕਾਲ ਵੇਲੇ ਹੀ ਸ੍ਰੀ ਮਾਨ ਰਾਮ ਰਾਏ ਨੇਂ ਹੀ ਆਪਣੀ ਦੇਹਰਾਦੂਨ ਹਵੇਲੀ ਵਿਚ ਬਣਵਾਇਆ ਸੀ ਅਤੇ ਉੱਥੋ ਇਹ ਚਿਤ੍ਰ ਭਾਈ ਰੂਪਾ ਜੀ ਦੇ ਵੰਸ਼ਜਾ ਪਾਸ ਆਇਆ ਹੈ। ਜਿੱਥੋਂ ਮੈਂ ਇਸ ਦੀ ਫੋਟੋ ਖਿੱਚੀ ਹੈ। ਅਸੀ ਪਿਛੇ ਪੰਚਮ ਨਾਨਕ ਸਾਹਿਬ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਹੱਥ ਵਿੱਚ ਬਾਜ਼ ਵਾਲੀ ਫੋਟੋ ਦੇ ਵੀ ਦਰਸ਼ਨ ਕਰ ਚੁਕੇ ਹਾਂ। ਬਾਜ਼ ਦੁਨਿਆਵੀ ਪਾਤਸ਼ਾਹੀ ਦੀ ਪ੍ਰਭੁਤਾ ਦੀ ਨਿਸ਼ਾਨੀ ਹੈ।ਇਸ ਤੋਂ ਵੀ ਪਹਿਲਾਂ ਦੂਜੇ ਨਾਨਕ ਸਾਹਿਬ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੂੰ ਗੁਰੂ ਨਾਨਕ ਸਾਹਿਬ ਦੇ ਜਿਉਣਕਾਲ ਵਿੱਚ ਹੀ ਗੁਰੂ ਨਾਨਕ ਸਾਹਿਬ ਦੇ ਆਦੇਸ਼ ਅਤੇ ਇੱਛਾ ਦੀ ਲਾਜ਼ਮੀ ਹਕੀਕਤ ਨਾਲ ਉਸ ਵਕਤ ਸਿੱਖ "ਸੱਚਾ ਪਾਤਸ਼ਾਹ" ਦਾ ਸੰਬੋਧਨ ਕਰਨ ਲੱਗ ਗਏ ਸਨ। ਕਿਉਂ ? ਸਿਰਫ ਇਸੇ ਲਈ ਕਿ ਕੇਸਾਂਧਾਰੀ ਸਿੱਖ ਸੱਭਿਅਤਾ ਦੁਨੀਆਂ ਦੇ ਇਸ ਖਿੱਤੇ ਵਿੱਚ ਅਕਾਲ ਪ੍ਰਥਾਏ ਪ੍ਰਭੁਤਾ ਦੀ ਅਲੰਬਰਦਾਰੀ ਨਾਲ ਕਾਇਮ ਹੋ ਚੁਕੀ ਸੀ । ਇਹ ਕੇਸਾਂਦਾਰੀ ਸੱਭਿਅਤਾ ਦੀ ਪਾਤਸ਼ਾਹੀ ਲੋਕਾਂ ਨੂੰ ਦੁਨਿਆਵੀ ਪਾਤਸ਼ਾਹੀ ਤੋਂ ਬੇਖ਼ੌਫ ਕਰ ਕੇ ਅਕਾਲ ਨਮਿਤ ਸੁਤੰਤਰ ਜਿਉਣ ਜੀਨ ਦਾ ਹੱਕ ਦੇ ਰਹੀ ਸੀ ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖੀ ਵਿੱਚ "ਰਾਜ" ਦੇ ਨਾਨਕਸ਼ਾਹੀ ਪ੍ਰਣਾਲੀ ਦੀ ਰਾਜਨੀਤਕ ਵਿਆਖਿਆ ਵਜੋਂ ਸਿੱਖ ਸੰਕਲਪ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਿਰਮਾਣ ਦੇ ਨਾਲ ਪਰਗਟ ਕੀਤਾ ਹੈ । ਸਾਬਤ ਸੂਰਤ ਕੇਸਾਂਧਾਰੀ ਸਿੱਖ ਸੱਭਿਅਤਾ ਜਿਹੜੀ ਮੁਗਲ ਸ਼ਾਸ਼ਨਕਾਲ ਵਿੱਚ ਹੀ "ਸ੍ਰੀ ਕਰਤਾਪੁਰ" ਸਾਹਿਬ ਦੇ ਸ਼ਹਿਰ ਨੂੰ ਸਿੱਖ ਸੱਭਿਅਤਾ ਦੇ ਅਕਾਲ ਸਰੂਪ ਧਰਤੀ ਕਾਇਮੀ ਹਿਤ ਸਾਹਿਬ ਸ੍ਰੀ ਗੁਰੂ ਨਾਨਕ



ਪਾਤਸ਼ਾਹ ਵਲੋਂ; ਇਕ ਵਿਦੇਸ਼ੀ ਪਾਤਸ਼ਾਹੀ ਦੇ ਅੰਦਰ ਆਪਣੀ ਮੌਲਿਕ ਅਕਾਲ ਪਾਤਸ਼ਾਹੀ ਦੇ ਸੁਤੰਤਰ ਸਿੱਕੇਬੰਦ ਨਿਰਮਾਣ ਵਜੋਂ ਕਾਇਮ ਕੀਤੀ ਸੀ, ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ "ਰਾਜ" ਦੇ ਦੁਨਿਆਵੀ ਸੰਕਲਪ "ਤਖ਼ਤ" ਦਾ ਧਾਰੀ ਬਣਾਂ ਕੇ ਅਕਲਾ ਸੱਭਿਅਤਾ ਧਾਰੀ, ਅਕਾਲ ਨਸਲੀ, ਅਕਾਲ ਵੰਸ਼ੀ ਕੇਸਾਧਾਰੀ ਸਿੱਖ ਨੂੰ "ਅਕਾਲ ਤਖ਼ਤ" ਦਾ ਸੱਤਾ ਸ੍ਰੋਤ ਅਤੇ ਕੇਸਾਧਾਰੀ ਸੱਭਿਅਤਾ ਦੇ ਮਨੁੱਖ ਨੂੰ ਗੁਰਮਤਿ ਲਾਗੂ ਕਰਨ ਦੇ ਕੇਂਦਰ ਦੇ ਤਖ਼ਤ ਦੀ ਹੁਕਮੀ ਸੱਤਾ ਦਿੰਦੇ ਹਨ। ਇਹ ਛਤਰ ਰੂਪ ਸ਼ੁੱਧ ਗਰੰਟੀ ਬਣ ਕੇ ਕੇਸਾਂਧਾਰੀ ਅਕਾਲਵੰਸ਼ੀ ਨਸਲ ਦੀ ਸਿੱਖ ਸੱਭਿਅਤਾ ਦੇ ਰੱਖਿਅਕ ਅਤੇ ਸੱਤਾ ਸ੍ਰੋਤ ਦੇ ਰੂਪ ਵਿੱਚ ਧਰਤੀ ਤੇ ਸਥਾਪਤ ਹੁੰਦਾ ਹੈ। ਕੇਸਾਧਾਰੀ ਸਿੱਖ ਸਿਵੀਲਾਈਜੇਸ਼ਨ ਦਾ ਇਹ ਸੱਤਾ ਸ੍ਰੋਤ "ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ ਅਘ ਪੁੰਜ ਤਰੰਗ ਨਿਵਾਰਨ ਕਉ॥" ਦੇ ਸੱਭਿਆਚਾਰ ਦੀ ਗਰੰਟੀ ਨਾਲ ਵਿਵਸਥਾ ਦੇ ਕਾਰਜਕਾਰੀ ਤੋਂ ਵਿਧਾਇਕਾ ਤੱਕ ਦੇ ਅਤੇ ਨਿਆਂਪਾਲਿਕ ਤੋਂ ਗਣਰਾਜ ਤੱਕ ਦੇ ਅਧਿਕਾਰ ਖੇਤਰ ਦੀ ਪੁਸ਼ਟੀ ਕਰਦਾ ਹੈ।



ਛੇਵੀਂ ਪਾਤਸ਼ਾਹੀ ਨਾਲ ਚਲਦੇ ਸਿੱਖ ਵੀ ਸਾਬਤਸੂਰਤ ਕੇਸਾਧਾਰੀ ਹੀ ਦਰਬਾਰ ਸਾਹਿਬ ਵਿੱਚ ਵੀ ਚਿਤ੍ਰਿਤ ਕੀਤੇ ਗਏ ਹਨ

ਇਹੋ ਮੁੱਖ ਸੰਕਲਪਧਾਰੀ ਸਿਧਾਂਤਕ ਕਾਰਨ ਹੈ ਕਿ ਛੇਵੀ ਪਾਤਸ਼ਾਹੀ ਆਪਣੇ ਸਿੱਖਾਂ ਨਾਲ ਘੋੜੇ ਤੇ ਸਵਾਰ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਪਹਿਲੀ ਮੰਜਿਲ ਵਿਚ ਵੀ ਚਿਤ੍ਰਿਤ ਕੀਤੇ ਗਏ ਹਨ। ਤਾਂ ਜੋ ਕਿਸੇ ਦੇ ਵੀ ਮਨ ਮਸਤਿਸ਼ਕ ਵਿੱਚ ਕੋਈ ਵੀ ਕਿੰਤੂ-ਪ੍ਰੰਤੂ ਜਾਂ ਸ਼ੰਕਾ ਨਾ ਰਹਿ ਜਾਵੇ । ਸ੍ਰੀ ਦਰਬਾਰ ਸਾਹਿਬ ਵਿਚਲੇ ਇਸ ਚਿੱਤਰ ਵਿਚ ਗੁਰੂ ਸਾਹਿਬ ਨੂੰ ਜਿੱਥੇ ਕੇਸਾਂਧਾਰੀ ਦੇ ਨਾਲ ਹੀ ਨਾਲ ਸ਼ਸ਼ਤਰਧਾਰੀ ਚਿਤ੍ਰਿਤ ਕੀਤਾ ਗਿਆ ਹੈ ਉਥੇ ਹੀ ਉਨ੍ਹਾਂ ਦੇ ਨਾਲ ਜਾਂਦੇ ਸਾਰੇ ਹੀ ਸਿੱਖਾਂ ਨੂੰ ਵੀ ਕੇਸਾਂਧਾਰੀ ਹੀ ਚਿਤ੍ਰਿਤ ਕੀਤਾ ਗਿਆ ਹੈ। ਜੋ ਉਸ ਵਕਤ ਮੁਗਲਕਾਲੀਨ ਵਿਵਸਥਾ ਵਿੱਚ ਵੀ ਅਕਾਲ ਦੀ ਕੇਸਾਂਧਾਰੀ ਸੁਤੰਤਰ ਪ੍ਰਣਾਲੀ ਦੀ ਵਿਵਸਥਾ ਅਤੇ ਰਾਜ ਸੰਕਲਪ ਦੇ ਸਥਾਪਿਤ ਹੋ ਜਾਣ ਦਾ ਪ੍ਰਤੱਖ ਪਰਮਾਣ ਹੈ। ਇਸ ਨੂੰ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਦਰਵਾਜੇ ਨਾਲੋਂ ਪਹਿਲੀ ਮੰਜਿਲ ਤੇ ਜਾਂਦੀਆਂ ਪੌੜੀਆਂ ਦੀ

ਛੱਤ ਦੇ ਮਹਿਰਾਬਾਂ ਵਿੱਚ ਦੇਖਿਆ ਜਾ ਸੱਕਦਾ ਹੈ ।
ਛੇਵੀਂ ਪਾਤਸ਼ਾਹੀ ਦੇ ਤਿੰਨ ਚਿਤ੍ਰ ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਵੀ ਪਏ ਹਨ। ਜਿਨ੍ਹਾਂ ਵਿੱਚ ਬਹੁਤ ਸਾਰੀਆਂ ਖ਼ੂਬੀਆਂ ਅਤੇ ਕਲਾ ਦੇ ਮੇਲ ਪੰਜਾਬ ਵਿਚਲੇ ਚਿਤ੍ਰਾ ਨਾਲ ਮੇਲ ਖਾਂਦੇ ਹਨ । ਇਕ ਬਹੂਤ ਹੀ ਸੁੰਦਰ ਚਿਤ੍ਰ ਵਿੱਚ ਸਤਿਗੁਰੂ ਨੂੰ ਘੋੜੇ ਤੇ ਸਵਾਰ, ਹੱਥ ਵਿੱਚ ਬਾਜ਼ ਅਤੇ ਸ਼ਸ਼ਤਰਧਾਰੀ ਨਿਰੂਪਤ ਕਰ ਸਾਬਤ ਸੂਰਤ ਕੇਸਾਧਾਰੀ ਹੀ ਚਿਤ੍ਰਿਤ





ਕੀਤਾ ਗਿਆ ਹੈ। ਸਤਿਗੁਰਾਂ ਦੇ ਕਮਰਕਸੇ ਵਿੱਚ ਕਟਾਰ ਵੀ ਦਿਖਾਈ ਗਈ ਹੈ। ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨਣ ਵਾਲੇ ਇਸ ਧਰਮ ਧੁਜੀ ਪਾਤਸ਼ਾਹੀ ਨੂੰ ਇਸ ਚਿਤ੍ਰ ਵਿੱਚ ਕਮਰਕੱਸੇ ਨਾਲ 'ਕਿਰਚ' ਸਜਾ ਕੇ ਨਿਰੂਪਤ ਕੀਤਾ ਗਿਆ ਹੈ। ਸਾਹਮਣੇ ਸਫੇ ਤੇ ਇਸ ਚਿਤ੍ਰ ਨੂੰ ਦੇਖਿਆ ਸਹਿਜੇ ਹੀ ਅੰਦਾਜਾ ਹੋ ਜਾਂਦਾ ਹੈ ਕਿ ਕੇਸਾਧਾਰੀ ਸਿੱਖ ਸੱਭਿਅਤਾ ਹੀ ਸਿੱਖੀ ਦੀ ਮੌਲਿਕ ਪਹਿਚਾਨ ਹੈ।ਅਰਥਾਤ ਸਿਵੀਲਾਈਜੇਸ਼ਨ ੀ ਸਿੱਖੀ ਸੱਭਿਆਚਾਰ ਦਾ "ਸੱਤਾਧਾਰੀ" ਆਰੰਭ ਛੇਵੀ ਪਾਤਸ਼ਾਹੀ ਕਰ ਚੁਕੇ ਹਨ। ਤਖ਼ਤ ਸ੍ਰੀ ਪਟਨਾ ਸਾਹਿਬ ਦੇ ਚਿਤ੍ਰਾਂ ਦੀ ਵਿਸ਼ੇਸ਼ ਵਿਸ਼ੇਸ਼ਤਾ ਦੁਬਾਰਾ ਤੋਂ ਲਿਖੇ ਗਏ ਸਤਿਗੁਰਾਂ ਦੇ ਨਾਮ ਨਾਲ ਖ਼ਾਸ ਤੌਰ ਤੇ ਸ਼ਬਦ "ਸਿੰਘ" ਲਗਾਉਣਾਂ ਇਸ ਚਿਤ੍ਰ ਵਿੱਚ ਵੀ ਵੇਖਿਆ ਜਾ ਸੱਕਦਾ ਹੈ ।

## ਸਾਹਿਬ ਸ੍ਰੀ ਗੁਰੂ ਹਰਿ ਰਾਏ ਜੀ ਅਤੇ ਗੂਰ ਹਰਿ ਕਿਸ਼ਨ ਸਾਹਿਬ ਜੀ ਵੀ ਕੇਸਾਧਾਰੀ ਸਨ

ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਸੰਭਾਲੇ ਗਏ ਗੁਰੂ ਸਾਹਿਬਾਨ ਦੇ ਚਿਤ੍ਰਾਂ ਵਿੱਚ ਇਕ ਚਿਤ੍ਰ (ਹੇਠਾਂ ਦਿੱਤਾ ਗਿਆ) ਅਜਿਹਾ ਹੈ ਜਿਸ ਵਿੱਚ ਬਾਲ ਅਵਸਥਾ ਵਿਚ ਬਾਬਾ



ਹਰਿਕਿਸ਼ਨ ਜੀ ਸਤਿਗੁਰੂ ਸਾਹਿਬ ਸ੍ਰੀ ਗੁਰੂ ਹਰਿ ਰਾਏ ਜੀ ਦੇ ਦਰਸ਼ਨਾਂ ਨੂੰ ਫੁੱਲ ਦੀ ਭੇਟਾਂ ਲੈ ਕੇ ਹਾਜ਼ਰ ਹੋਏ ਹਨ। ਇਸ ਚਿਤ੍ਰ ਵਿਚ ਬਾਲ ਹਰਿਕਿਸ਼ਨ ਜੀ ਨੂੰ ਬਾਲ ਅਵਸਥਾ ਵਿੱਚ ਹੀ ਕੇਸਾਧਾਰੀ ਦਿਖਾਇਆ ਗਿਆ ਹੈ ਅਤੇ ਸਤਿਗੁਰੂ ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਦੇ ਦਰਸ਼ਨ ਦੀਦਾਰੇ ਵੀ ਕੇਸਾਧਾਰੀ ਸਰੂਪ ਵਿਚ ਹੀ ਹਨ । ਇਹ ਚਿਤ੍ਰ ਗੁਰੂ ਘਰ ਦੀ ਕੇਸਾਧਾਰੀ ਸਾਬਤ ਸੂਰਤ ਸਿੱਖੀ ਸੱਭਿਅਤਾ ਦੀ ਪਰਮਾਣਿਤ ਕਲਾਕ੍ਰਿਤ ਹੈ । ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਕੇ ਮਹਿਲਾਂ ਵਿੱਚ ਸਿੱਖੀ ਦਾ ਸਰੂਪ ਬਚਪਨ ਤੋਂ ਹੀ ਸਾਬਤ ਸੂਰਤ ਕੇਸਾਧਾਰੀ ਅਕਾਲਵੰਸ਼ੀ ਸੱਭਿਅਤਾ ਦਾ ਹੀ ਰਿਹਾ ਹੈ । ਇਕ ਹੋਰ ਚਿਤ੍ਰ ਵਿੱਚ ਗੁਰੂ ਹਰਿ ਰਾਏ ਸਾਹਿਬ ਜੀ ਨੂੰ ਕੇਸਾਂਧਾਰੀ ਹੀ ਚਿਤ੍ਰਿਤ ਕੀਤਾ ਗਿਆ ਹੈ ।ਇਸੇ ਤਰ੍ਹਾਂ ਹੀ ਅੱਡ ਤੋਂ ਬਣਾਏ ਗਏ ਸਾਹਿਬ ਸ੍ਰੀ ਗੁਰੂ ਹਰਿਕਿਸ਼ਨ ਜੀ ਦੇ





ਚਿਤ੍ਰ ਵਿੱਚ ਵੀ ਗੁਰੂ ਗੱਦੀ ਤੇ ਬਿਰਾਜਮਾਨ ਹੋਣ ਤੋਂ ਬਾਅਦ ਸਤਿਗੁਰੂ ਨੂੰ ਕੇਸਾਧਾਰੀ ਹੀ ਦਿਖਾਇਆ ਗਿਆ ਹੈ ।ਗੁਰੂ ਹਰਿ ਕਿਸ਼ਨ ਸਾਹਿਬ ਜੀ ਦਾ ਹੇਠਲਾ ਚਿਤ੍ਰ ਇਸ ਦੀ ਪੁਸ਼ਟੀ ਕਰਦਾ ਹੈ।

ਸਾਬਤ ਸੂਰਤ ਕੇਸਾਧਾਰੀ ਕਿਰਦਾਰ ਅਤੇ ਆਚਰਣ ਦਾ ਨਿਰਵਾਹ ਹਮੇਸ਼ਾਂ ਹੀ ਸ਼੍ਰੋਮਣੀ ਤੱਤਸਾਰ ਅਤੇ ਜੀਵਨ ਦਾ ਅਧਾਰ ਰਿਹਾ ਹੈ। ਗੁਰੂ ਕਾਲੀਨ ਪਰੰਪਰਾਂ ਲਗਾਤਾਰ ਇਸ ਦੀ ਪੁਸ਼ਟੀ ਕਰਦੀਆਂ ਹਨ।



## ਸਤਿਗੁਰੂ ਸਾਹਿਬ ਸ੍ਰੀ ਗੁਰੂ ਤੇਗ ਬਾਹਦਰ ਜੀ ਵੀ ਕੇਸਾਧਾਰੀ ਸ਼ਸ਼ਤ੍ਰਧਾਰੀ ਸਨ

ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਛੇਵੀਂ ਪਾਤਸ਼ਾਹੀ ਨਾਲ ਸ਼ਸ਼ਤਰਧਾਰੀ ਹੋ ਕੇ ਯੁੱਧ ਵੀ ਲੜੇ ਸਨ । ਇਨ੍ਹਾਂ ਜੰਗਾਂ ਵਿਚ 'ਤੇਗ' ਦੇ ਜੌਹਰ ਦਿਖਾਉਣ ਅਤੇ ਦੁਸ਼ਮਨਾਂ ਖਿਲਾਫ ਬਹਾਦਰੀ ਨਾਲ ਨਿਰਣਾਇਕ ਜੰਗ ਲੜਨ ਕਰਕੇ ਹੀ ਆਪ ਜੀ ਦਾ ਨਾਮਕਰਨ "ਤੇਗਬਹਾਦਰ" ਹੋਇਆ।



ਸਤਿਗੁਰੂ ਜੀ ਦਾ ਤਖ਼ਤ ਸ੍ਰੀ ਪਟਨਾ ਸਹਿਬ ਵਿਖੇ ਪਏ ਚਿਤ੍ਰ ਪਰਮਾਣਤ ਕਰਦੇ ਹਨ ਅਤੇ ਇਸ ਤੱਥ ਦੀ ਪੁਸ਼ਟੀ ਕਰਦੇ ਹਨ ਕਿ ਆਪ ਜੀ ਸਾਬਤ ਸੂਰਤ ਕੇਸਾਧਾਰੀ ਸਨ ।





## ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਵੀ ਕੇਸਾਧਾਰੀ ਸਨ

ਚਿੱਤਰ ਵਿਚ ਦਰਸਾਏ ਗਏ ਸਰੂਪ ਮੁਤਾਬਕ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹ ਸਬੰਧੀ ਤਾਂ ਵਿਰੋਧੀ ਧਿਰ ਨੂੰ ਵੀ ਕੋਈ ਸ਼ੱਕ ਨਹੀਂ ਹਨ ਕਿ ਉਹ ਕੇਸਾਧਾਰੀ ਹੀ ਸਨ। ਦਰਅਸਲ ਉਨ੍ਹਾਂ ਦੀਆਂ ਸਾਰੀਆਂ ਹੀ ਮਨ ਘੜਤ ਧਾਰਨਾਵਾਂ ਇੰਜ ਟੁੱਟ ਕੇ ਝੂਠੀਆਂ ਸਾਬਤ ਹੋ ਜਾਂਦੀਆਂ ਹਨ। ਅਕਾਲ ਵੰਸੀ ਮਨੁੱਖ ਨੇ ਕੇਸਧਾਰੀ ਸਿੱਖ ਸੱਭਿਅਤਾ ਦਾ ਅਨੁਸਰਨ ਕਰਨਾਂ ਹੈ ਇਸ ਦਾ ਪਹਿਲਾਂ ਹੁਕਮ ਪਾਤਸ਼ਾਹ ਗੁਰੂ ਨਾਨਕ ਸਾਹਿਬ ਜੀ ਨੇਹੀ ਕੀਤਾ ਸੀ ਅਤੇ ਅੰਤਿਮ ਹੁਕਮ ਵਜੋਂ ਨਾ ਤਬਦੀਲ ਹੋ ਸਕਣ ਵਾਲਾ ਸੰਕਲਪ ਧਾਰੀ ਖ਼ਾਲਸਾ ਪ੍ਰਗਟ ਕਰ ਕੇ ਦਸਮ ਸਤਿਗੁਰੂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤੇ ਆਖਰੀ ਪ੍ਰਮਾਣਿਕ ਮੁਹਰ ਲਗਾ ਦਿੱਤੀ । ਜਿਸ ਤੋਂ ਬਾਅਦ ਇਹ ਵਿਸ਼ਾ ਜਾਂ ਮੁੱਦਾ ਹੁਣ ਵਿਚਾਰਅਧੀਨ ਹੀ ਨਹੀਂ ਰਹਿ ਜਾਂਦਾ ਕਿਉਂਕੀ ਪੰਥ-ਖ਼ਾਲਸੇ ਦੀ ਪਹਿਚਾਨ, ਅੰਤਿਮ ਤੌਰ ਤੇ ਕੇਸਧਾਰੀ ਸਾਬਤ ਸੂਰਤ ਨਿਰਧਾਰਿਤ ਕਰ ਦਿੱਤੀ ਹੈ। ਇਸ ਤੇ ਮੁੜ ਵਿਚਾਰ ਦਾ ਅਧਿਕਾਰ ਕਿਸੇ ਪਾਸ ਵੀ ਨਹੀਂ ਹੈ। ਇੱਥੋਂ ਤੱਕ ਕਿ ਪੰਥ-ਖ਼ਾਲਸਾ ਪਾਸ ਵੀ ਨਹੀਂ।



ਨਿਰਣਾਂ ਇਹ ਨਿਕਲਦਾ ਹੈ ਕਿ ਗੁਰੂ ਨਾਨਕ ਪਾਤਸ਼ਾਹ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਦਸ ਗੁਰੂ ਸਾਹਿਬਾਨ ਕੇਸਾਧਾਰੀ ਭਿੰਨ ਭਿੰਨ ਸਮੇਂ ਕਾਲਾਂ ਵਿਚ; ਅੱਡੋ ਅੱਡ ਖਿੱਤਿਆਂ ਵਿਚ, ਚਿਤਰਿਤ ਚਿਤ੍ਰਾਂ ਵਿਚ ਕੇਸਾਂਧਾਰੀ ਦਿਖਾਏ ਗਏ ਹਨ ਕਿਉਂਕੀ ਉਹ ਕੇਸਾ ਧਾਰੀ ਸਨ। ਇਹ ਸਾਰੇ ਹੀ ਚਿਤ੍ਰਿਤ ਪਰਮਾਣ ਇਸੇ ਗੱਲ ਨੂੰ ਸਪਸ਼ਟ ਸਾਬਿਤ ਕਰਦੇ ਹਨ।

ਇਤਨਾਂ ਹੀ ਨਹੀਂ ਸਹਿਜਧਾਰੀ ਦੀ ਜਿਹੜੀ ਵਿਆਖਿਆ ਮਾਨਯੋਗ ਅਦਾਲਤ ਵਿੱਚ ਸ਼੍ਰੋਮਣੀ ਕਮੇਟੀ ਦੇ ਬਾਰ-ਬਾਰ ਬਦਲੇ ਗਏ ਸਤਿਕਾਰਤ ਵਕੀਲਾਂ ਨੇ; ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਤਿੰਨ ਵਾਰ ਬਦਲੇ ਗਏ ਵਕੀਲਾਂ ਨੇ; ਮਾਨਯੋਗ ਗਿਆਨੀ ਹਰਿੰਦਰ ਸਿੰਘ ਜੀ ਨੇ, ਸ. ਗੁਰਤੇਜ ਸਿੰਘ ਜੀ ਨੇ, ਡਾ. ਗੁਰਦਰਸ਼ਨ ਸਿੰਘ ਜੀ ਨੇ, ਪ੍ਰੋ. ਲਾਲ ਸਿੰਘ ਜੀ ਨੇ, ਖ਼ਾਲਸਾ ਪੰਚਾਇਤ ਦੇ ਸ. ਰਾਜਿੰਦਰ ਸਿੰਘ ਜੀ ਨੇ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਲਫੀਆ ਬਿਆਨ ਨੇ ਅਦਾਲਤ ਵਿੱਚ ਰੱਖੀ ਹੈ; ਜਿਸ ਦਾ ਨਿਚੋੜ ਤਾਤਪਰ ਇਹ ਦੱਸਿਆ ਗਿਆ ਹੈ ਕਿ 'ਸਹਿਜੇ ਸਹਿਜੇ ਸਿੱਖੀ ਵੱਲ ਵੱਧਣ ਵਾਲਾ ਸਹਿਜਧਾਰੀ ਸਿੱਖ ਹੁੰਦਾਂ ਹੈ' ਨੂੰ ਮੈਂ ਮੁਕੰਮਲ ਤੌਰ ਤੇ ਮੁੱਢ ਤੋਂ ਹੀ ਰੱਦ ਅਤੇ ਨਿਰਸਤ ਕਰਦਾ ਹਾਂ।

ਉਪਰੋਕਤ ਸਾਰੇ ਹੀ ਪਰਮਾਣ ਇਹੋ ਸਿੱਧ ਕਰਦੇ ਹਨ ਕਿ ਜਾਂ ਤਾਂ ਮਨੁੱਖ ਸਿੱਖ ਹੈ ਜਾਂ ਨਹੀਂ ਹੈ। ਵਿਚਲਾ ਕੋਈ ਹੋਰ ਰਾਹ ਉੱਕਾ ਹੀ ਕਿਸੇ ਨੂੰ ਵੀ ਬਨਾਉਣ ਦੀ ਇਜਾਜਤ ਸਿੱਖ ਸੰਕਲਪ ਅਤੇ ਸਿਧਾਂਤ ਨਹੀਂ ਦਿੰਦੇ ਹਨ। ਸਿੱਖੀ ਵਿੱਚ ਕੋਈ ਦੁਵਿਧਾ ਅਤੇ ਹੌਲੇ ਹੌਲੇ ਜਾਂ ਸਹਿਜੇ ਸਹਿਜੇ ਸਿੱਖੀ ਵੱਲ ਵੱਧਣ ਦੀ ਕੋਈ ਪ੍ਰਕਿਰਿਆ ਨੂੰ ਗੁਰੂ ਸਾਹਿਬਾਨ ਮਾਨਤਾ ਨਹੀਂ ਦਿੰਦੇ ਹਨ। ਮੇਰੀ ਇਸ ਗੱਲ ਦੀ ਪੁਸ਼ਟੀ ਗੁਰੂ ਨਾਨਕ ਸਾਹਿਬ ਜੀ ਦੇ ਪਹਿਲੇ ਸੰਗੀ ਸ੍ਰੀ ਭਾਈ ਮਰਦਾਨਾ ਜੀ ਨੂੰ ਬੀ -40 ਸਾਖੀ ਵਿਚ ਸਾਬਤ ਸੂਰਤ ਕੇਸਾਂਧਾਰੀ ਦਿਖਾਇਆ ਗਿਆ ਹੈ। ਜੋ ਸਾਬਤ ਕਰਦਾ ਹੈ ਕਿ ਉਹ ਵੀ ਕੇਸਾਧਾਰੀ ਹੀ ਸਨ। ਇਨ੍ਹਾਂ ਦੇ ਕਈ ਚਿਤ੍ਰ ਪਾਤਸ਼ਾਹ ਗੁਰੂ ਨਾਨਕ ਸਾਹਿਬ ਜੀ ਨਾਲ ਪਹਿਲਾਂ ਹੀ ਮੈਂ ਅਦਾਲਤ ਨੂੰ ਦਿਖਾ ਚੁਕਾ ਹਾਂ । ਸ੍ਰੀ ਦਰਬਾਰ ਸਾਹਿਬ ਦੇ ਮੁੱਖ ਦਰਵਾਜੇ ਤੇ ਲੱਗੇ ਸੋਨੇ ਦੇ ਪੱਤਰੇ ਵੀ ਇਸੇ ਮੇਰੇ ਦਾਵੇ ਦੀ ਪੁਸ਼ਟੀ ਕਰਦੇ ਹਨ। ਗੁਰਦੁਆਰਾ ਤਰਨਤਾਰਨ ਸਾਹਿਬ ਵਿਖੇ ਵੀ ਅਜਿਹੇ ਹੀ ਪਤਰੇ ਲੱਗੇ ਹਨ। ਭਾਈ ਸਾਹਿਬ ਭਾਈ ਮਰਦਾਨਾ ਜੀ ਨੂੰ ਪੂਰੇ







ਸ੍ਰੀ ਦਰਬਾਰ ਸਾਹਿਬ ਵਿੱਚ ਪੱਤਰੇ ਤੇ ਉਕਰੀ ਭਾਈ ਮਰਦਾਨਾ ਜੀ ਦੀ ਤਸਵੀਰ

ਸਿੱਖ ਇਤਿਹਾਸ ਵਿੱਚ ਕਿਤੇ ਵੀ ਇਕ ਵਾਰ ਵੀ 'ਸਹਿਜਧਾਰੀ' ਨਹੀਂ ਲਿਖਿਆ ਗਿਆ ਹੈ। ਮਾਨਯੋਗ ਅਦਾਲਤ ਨੂੰ ਇਸ ਨੁਕਤੇ ਨੂੰ ਧਿਆਨ ਵਿੱਚ ਰੱਖਣਾਂ ਚਾਹੀਦਾ ਹੈ ਅਤੇ ਨਾਲ ਹੀ ਇਸ ਤੱਥ ਤੇ ਵੀ ਗੌਰ ਕਰਨੀ ਚਾਹੀਦੀ ਹੈ ਕਿ ਅਜਿਹੇ ਦੂਜੇ ਸਤਿਕਾਰਤ ਸਿੱਖ ਸਨ ਬਾਬਾ ਬੁੱਢਾ ਜੀ ।

ਬਾਬਾ ਬੁੱਢਾ ਜੀ ਜਿਨ੍ਹਾਂ 6 ਗੁਰੂ ਸਾਹਿਬਾਨ ਨੂੰ ਗੁਰਿਆਈ ਤੇ ਬਿਠਾਉਣ ਦੀ ਜਿੰਮੇਵਾਰੀ ਨਿਬਾਹੀ, ਖੁਦ ਕੇਸਾਂ ਧਾਰੀ ਸਨ। ਇਨ੍ਹਾਂ ਨੂੰ ਪੰਜਵੇ ਨਾਨਕ ਜੀ ਵਲੋਂ ਸ੍ਰੀ ਹਰਿਮੰਦਰ ਸਾਹਿਬ ਦਰਬਾਰ ਸਾਹਿਬ ਵਿਖੇ "ਪੋਥੀ ਸਾਹਿਬ" ਦੇ ਪਰਕਾਸ਼ ਉਪਰੰਤ ਪਹਿਲਾ ਸਿੱਖ ਗ੍ਰੰਥੀ ਨੀਅਤ ਕੀਤਾ ਗਿਆ। ਇਨ੍ਹਾਂ ਨਾਲ ਵੀ ਕਦੇ 'ਸਹਿਜਧਾਰੀ, ਸ਼ਬਦ ਪੂਰੇ ਸਿੱਖ ਇਤਿਹਾਸ ਵਿਚ ਨਹੀਂ ਵਰਤਿਆ ਗਿਆ।
ਭਾਈ ਗੁਰਦਾਸ ਜੀ ਵੀ ਕੇਸਾਂਧਾਰੀ ਸਨ ਅਤੇ ਇਨ੍ਹਾਂ ਨੂੰ ਛੇਵੇਂ ਨਾਨਕ ਜੀ ਵਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਪਹਿਲਾ ਜੱਥੇਦਾਰ ਨੀਅਤ ਕੀਤਾ ਗਿਆ।

ਗੁਰੂ ਕਾਲੀਨ ਸਮਾਜ ਵਿੱਚ ਸਾਹਿਬ ਸ੍ਰੀ ਗੁਰੂ ਨਾਨਕ ਪਾਤਸ਼ਾਹ ਦੇ ਸਮੇਂ ਕਾਲ ਤੋਂ ਹੀ ਇਹ ਮਰਿਆਦਾ ਅਤੇ ਪਰੰਪਰਾਂ ਵਿਕਸਤ ਹੋ ਗਈ ਸੀ ਕਿ ਮਨੁੱਖ ਕੇਸਾਧਾਰੀ ਸਰੂਪ ਵਿੱਚ ਅਕਾਲ ਵੰਸੀ ਹੋ ਕੇ "ਸਿੱਖ" ਅਖਵਾਉਂਦਾ ਸੀ । ਇਸ ਸਿੱਖ ਸਮਾਜ ਦੀ ਰਹਿਤ ਅਤੇ ਮਰਿਆਦਾ ਦੇ ਨਾਲ ਹੀ ਨਾਲ ਕਿਰਦਾਰ ਅਤੇ ਦਿੱਖ ਰੂਪ ਵਿਚ ਜਮਾਂਦਰੂ ਅਨਕੱਟੇ ਕੇਸਾਂ ਦੀ ਸੰਭਾਲ ਕਰਨਾ ਅਤੇ ਇਨ੍ਹਾਂ ਨੂੰ ਅਨਕੱਟੇ ਜਮਾਂਦਰੂ ਹੀ ਸਾਬਤ ਸੂਰਤ ਬਰਕਰਾਰ ਰੱਖਣ ਦੇ ਵਿਧੀ ਵਿਧਾਨ ਨੂੰ ਹੀ "ਸਾਬਤ ਸੂਰਤ ਸਰੂਪ" ਸਵਿਕਾਰ ਕੀਤਾ ਜਾਂਦਾ ਸੀ। ਅਜਿਹੇ ਕੇਸਾਧਾਰੀ ਮਨੁੱਖ ਨੂੰ ਹੀ ਗੁਰੂ ਨਾਨਕ ਦਾ ਸਿੱਖ ਕਿਹਾ ਜਾਂਦਾ ਸੀ।ਅਜਿਹੀ ਸਮਾਜਕ ਵਿਵਸਥਾ ਦਾ ਪਰਮਾਣ ਚਿਤ੍ਰਿਤ ਰੂਪ ਵਿੱਚਲੀ ਜਨਮ ਸਾਖੀ ਬ-40 ਹੈ। ਇਸ ਤੋਂ ਬਾਅਦ ਭਾਈ ਲਹਿਣਾਂ ਜੀ ਦਾ ਸਤਿਗੁਰੂ ਦੇ ਦਰਸ਼ਨਾਂ ਨੂੰ ਆਉਣ ਵੇਲੇ ਦਾ ਸਮਜਿਕ ਉਸਰਿਆ ਅਤੇ ਚਿਤ੍ਰਿਤ ਕੀਤਾ ਆਲਾ ਦੁਆਲਾ ਹੈ। ਚੌਥੀ ਅਤੇ ਪੰਜਵੀ, ਛੇਵੀਂ ਪਾਤਸ਼ਾਹੀ ਦੇ ਨਾਲ ਦੇ ਚਿਤ੍ਰਾਂ ਵਿੱਚ ਦਿਖਾਏ ਗਏ ਸਿੱਖ ਅਤੇ ਸੰਗਤ ਹੈ ।

ਕੇਸਾਂਧਾਰੀ ਸਿੱਖ ਸੱਭਿਅਤਾ ਦੇ ਕਾਇਮ ਹੋ ਚੁਕੇ ਸੱਭਿਆਚਾਰ ਦੀ ਅਤੇ ਸਮਾਜ ਦੀ ਸ਼ਾਹਦੀ ਭਰਦਾ ਇਕ ਹੋਰ ਬੜਾ ਹੀ ਖੂਬਸੂਰਤ ਚਿਤ੍ਰ ਮਾਤਾ ਗੰਗਾਂ ਜੀ ਮਹਿਲ ਪੰਜਵੇ ਗੁਰੂ ਨਾਨਕ; ਗੁਰੂ ਅਰਜਨ ਸਾਹਿਬ ਜੀਦਾ ਮੇਰੇ ਪਾਸ ਹੈ। ਜੋ ਗੁਰੂ ਕਾਲੀਨ ਸਮੇਂ ਵਿੱਚ

ਹੀ ਬਣਾਇਆ ਗਿਆ ਹੈ। ਇਸ ਚਿਤ੍ਰ ਵਿੱਚ ਰੱਥ ਤੇ ਸਵਾਰ ਮਾਤਾ ਗੰਗਾਂ ਜੀ ਬਾਜ਼ਾਰ ਵਿੱਚੋਂ ਨਿਕਲ ਰਹੇ ਹਨ। ਆਲਾ ਦੁਆਲਾ ਚਿਤ੍ਰਿਤ ਕੀਤਾ ਗਿਆ ਹੈ। ਮਾਤਾ ਜੀ ਨਾਲ ਰੱਥਵਾਨ ਅਤੇ ਹੋਰ 'ਸਿੱਖ' ਸੇਵਕ ਵੀ ਹਨ। ਰੱਥਵਾਨ ਅਤੇ ਨਾਲ ਚਲਦੇ ਸਿੱਖ ਕੇਸਾਂਧਾਰੀ ਸਾਬਤ ਸੂਰਤ ਹਨ ਜੋ ਉਸ ਵਕਤ ਗੁਰੂ ਕੇ ਸਿੱਖਾਂ ਨੂੰ ਸਾਬਤ ਸੂਰਤ ਰਹਿਣੀ ਅਤੇ ਰਹਿਤ ਵਿਚ ਪਰਪੱਕ ਪਰਮਾਣਿਤ ਕਰਦਾ ਹੈ। ਇਹ ਚਿਤ੍ਰ ਇਸ ਗੱਲ ਦੀ ਸਵੈ ਸਿੱਧੀ ਨੂੰ ਪਰਮਾਣਿਤ ਕਰਦਾ ਹੈ ਕਿ ਗੁਰੂ ਕਾਲੀਨ ਸਮੇਂ ਤੋਂ ਹੀ ਮਨੁੱਖ ਕੇਸਾਧਾਰੀ ਸਾਬਤ ਸੂਰਤ ਅਤੇ ਅਨਕੱਟੇ ਜਮਾਂਦਰੂ ਕੇਸ ਰੱਖਣ ਦੀ ਅਕਾਲਵੰਸੀ ਮਰਿਆਦਾ ਦੀ ਸਿੱਖ ਸੱਭਿਅਤਾ ਦਾ ਅਨੁਗਾਮੀ ਅਤੇ ਅਨੁਸਰਨੀ ਬਣ ਚੁਕਾ ਸੀ ।



ਚਿਤ੍ਰ ਦੀ ਫੋਟੋ ਵਿਚ ਵੇਖੇ ਜਾ ਸੱਕਦੇ ਹਨ ਮਾਤਾ ਗੰਗਾਂ ਜੀ ਦੇ ਰੱਥ ਨਾਲ ਜਾਂਦੇ ਹੋਏ ਗੁਰੂ ਕਾਲੀਨ ਸਿੱਖ

ਚੰਗੇ ਭਾਗਾਂ ਨੂੰ ਇਸ ਚਿਤ੍ਰ ਵਿੱਚ ਵਰਤਿਆ ਗਿਆ ਰੱਥ ਵਰਤਮਾਨ ਵਿੱਚ ਵੀ ਸੁਰੱਖਿਅਤ ਹੈ। ਮੈਂ ਖੁਦ ਇਸ ਚਿਤ੍ਰ ਦੀ ਪਰਮਾਣਿਕਤਾ ਲਈ ਮਾਤਾ ਜੀ ਵੱਲੋਂ ਵਰਤੇ ਗਏ ਰੱਥ ਦਾ ਬੜੀ ਬਾਰੀਕੀ ਨਾਲ ਨਰੀਖਣ ਅਤੇ ਪਰੀਖਣ ਕੀਤਾ ਹੈ। ਅਸਲ ਰੱਥ ਦੀ ਹੁ-ਬ-ਹੂ ਬਣਤਰ ਨੂੰ ਹੀ ਚਿਤ੍ਰਕਾਰ ਨੇ ਗੁਰੂ ਕਾਲ ਵੇਲੇ ਚਿਤ੍ਰਿਤ ਕੀਤਾ ਗਿਆ ਹੈ। ਇਸ ਗੱਲ ਤੋਂ ਇਹ ਵੀ ਪੁਸ਼ਟੀ ਹੁੰਦੀ ਹੈ ਕਿ ਜਿਤਨੇ ਵੀ ਚਿਤ੍ਰ ਗੁਰੂ ਕਾਲੀਨ ਸਮੇਂ-ਕਾਲ ਵਿੱਚ ਚਿਤ੍ਰਿਤ ਕੀਤੇ ਗਏ ਉਨ੍ਹਾਂ ਵਿੱਚ ਹੁ-ਬ-ਹੂ ਅਸਲ ਰੂਪ ਨੂੰ ਹੀ ਦਿਖਾਉਣ ਦੀ ਹਰ ਅੰਤਿਮ ਕੋਸ਼ਿਸ਼ ਚਿਤ੍ਰਕਾਰ ਵੱਲੋਂ ਕੀਤੀ ਗਈ ਹੇ। ਅਤੇ ਇਸ ਗੱਲ ਦਾ ਵਿਸ਼ੇਸ਼ ਤੌਰ ਤੇ ਧਿਆਨ ਵੀ ਰੱਖਿਆਂ ਗਿਆਂ ਹੈ। ਮੇਰੇ ਇਸ ਨਿਰਣੈ ਤੇ ਪਹੁੰਚਨ ਦੇ ਅਸਲ ਕਾਰਨ ਉਸ ਵਕਤ





ਦੀਆਂ ਗੁਰੂ ਕਾਲੀਨ ਸਮੇਂ ਵਿਚਲੀਆਂ, ਗੁਰੂ ਸਾਹਿਬਾਨ ਦੀ ਵਰਤੋਂ ਵਾਲੀਆਂ ਚੀਜਾਂ ਨੂੰ ਖੁਦ ਅੱਖੀ ਡਿਠਣਾਂ ਅਤੁ ਉਨ੍ਹਾਂ ਨੂੰ ਪਰਤੱਖ ਦੇਖਣਾਂ ਹੈ। ਇਸੇ ਲਈ ਮੈਂ ਇੱਥੇ ਹਰ ਤਰ੍ਹਾਂ ਦੇ ਸ਼ੰਕਿਆਂ ਨੂੰ ਦੂਰ ਕਰਨ ਹਿਤ ਰੱਥ ਦੀ ਅਸਲ ਫੋਟੋ ਵੀ ਦੇ ਰਿਹਾਂ ਹਾਂ ਜੋ ਮੇਰੇ ਨਿਜੀ ਫੋਟੋ ਅਜਾਇਬਘਰ ਵਿੱਚੋਂ ਹੈ -



ਇਕ ਬਹੁਤ ਹੀ ਮਹੱਤਵਪੂਰਨ ਅਤੇ ਵਿਸ਼ੇਸ਼ ਗੱਲ ਦੀ ਪੁਸ਼ਟੀ ਵੀ ਇਹ ਮਾਤਾ ਜੀ ਦਾ ਚਿਤ੍ਰ ਕਰਦਾ ਹੈ ।

ਜਰਾ ਗੌਰ ਨਾਲ ਸਫਾ 96 ਦੀ ਫੋਟੋ ਵੱਲ ਰੱਥ ਦੇ ਅੱਗਲੇ ਪਾਸੇ ਸਿੱਖ ਜੋੜੇ ਵੱਲ ਧਿਆਨ ਦੇਵੋਂ। ਬੀਬੀ ਨੇ ਸਲਵਾਰ ਕਮੀਜ਼ ਪਹਿਨੀ ਹੋਈ ਹੈ ਜਦ ਕਿ "ਸਿੱਖ" ਦੀ ਤੇੜ ਖ਼ਾਲਸੇ ਦਾ ਵਰਤਮਾਨ ਰੂਪ ਵਿਚਲਾ 'ਕਛਿਹਰਾ' ਹੈ । ਇਹ ਇਸ ਗੱਲ ਨੂੰ ਸਿੱਧ ਕਰਦਾ ਹੈ ਕਿ ਸਿੱਖ ਕੇਸਾਧਾਰੀ ਸੱਭਿਅਤਾ ਦਾ ਸੱਭਿਆਚਾਰ ਅਤੇ ਕਾਰ ਵਿਹਾਰ ਦੇ ਨਾਲੋਂ-ਨਾਲ ਲਿਬਾਸ ਵੀ ਆਪਣੀ ਸੁਤੰਤਰ ਅਤੇ ਅੱਡਰੀ ਤੇ ਵਿਲੱਖਣ ਹੋਂਦ ਨੂੰ ਪਹੁੰਚ ਹੀ ਨਹੀਂ ਸੀ ਚੁੱਕਾ ਸਗੋਂ ਕੇਸਾਧਾਰੀ ਅਕਾਲ ਵੰਸੀ ਬਣ ਚੁਕੇ ਸਿੱਖ ਵਲੋਂ ਅਪਣਾਇਆ ਵੀ ਜਾ ਚੁਕਾ ਸੀ । ਦਸਮ ਪਾਤਸ਼ਾਹ ਵਲੋਂ ਕਕਾਰ ਰੂਪ ਵਿੱਚ ਲਾਜ਼ਮੀ ਕੀਤੇ ਕਛਿਹਰੇ ਦਾ ਸਵਰੂਪ ਪੰਚਮ ਨਾਨਕ ਦੇ ਸਮੇਂ ਕਾਲ; ਵਿਚ ਸਿੱਖ ਸੱਭਿਅਤਾ ਦਾ ਇਕ ਅਟੁੱਟ ਅੰਗ ਬਣ ਚੁਕਾ ਸੀ । ਇਸ ਚਿਤ੍ਰ ਤੋਂ ਇਸ ਗੱਲ ਦੀ ਪ੍ਰਮਾਣਿਕਤਾ ਸਵੈ ਸਿੱਧ ਹੁੰਦੀ ਹੈ ।

ਮੈਂ ਆਪਣੇ ਇਸ ਨਤੀਜ਼ੇ ਤੇ ਪਹੁੰਚਦਾ ਹਾਂ ਕਿ-

ਇਹ ਸਾਰੇ ਹੀ ਚਿੱਤਰ ਸਿੱਧ ਕਰਦੇ ਹਨ ਕਿ ਸਿੱਖ ਘਰਾਣੇ ਵਿੱਚ ਜੰਮ ਕੇ ਜਮਾਂਦਰੂ ਅਨਕੱਟੇ ਸਾਬਤ ਸੂਰਤ ਕੇਸਾ ਧਾਰੀ ਹੋਣਾਂ ਸਿੱਖੀ ਦੀ ਪਹਿਲੀ ਆਦਿ ਜਰੂਰਤ ਹੈ। ਇਸ ਨੂੰ ਪੂਰਾ ਕੀਤੇ ਬਗੈਰ ਕੋਈ ਵੀ ਮਨੁੱਖ ਆਪਣੇ ਆਪ ਨੂੰ ਸਿੱਖ ਨਹੀਂ ਅਖਵਾ ਸਕਦਾ।

ਕਿਉਂਕੀ ਗੁਰੂ ਨਾਨਕ ਪਾਤਸ਼ਾਹ ਨੇਂ ਪ੍ਰਚਲਤ ਹਿੰਦੂ, ਮੁਸਲਮਾਨ ਅਤੇ ਹੋਰ ਸਾਰੀਆਂ ਪਰੰਪਰਵਾਂ, ਮਰਿਆਦਾਵਾਂ, ਕੁੱਲ-ਰੀਤਾਂ, ਰਹਿਤ ਆਦਿ ਸਭ ਦਾ ਇਕੋ ਵਾਰੀ ਅੰਤਮ ਖੰਡਣ ਕਰ ਕੇ ਖ਼ਤਮ ਕਰ ਦਿੱਤੀਆਂ ਸਨ । ਜਿਵੇਂ ਜਨੇਊ ਪਹਿਨਣ ਦੀ ਰਸਮ ਦਾ ਕਰੜੇ ਸ਼ਬਦਾ ਵਿਚ ਖੰਡਣ। ਬ੍ਰਹਿਮਣ ਕੁਲ-ਰੀਤ ਵਿਚ ਜਨੇਊ ਦੀ ਰਸਮ ਅਦਾ ਕਰਨ ਤੋਂ ਪਹਿਲਾਂ 'ਭੱਦਣ' ਕੀਤਾ ਜਾਂਦਾ ਹੈ।ਗੁਰੂ ਨਾਨਕ ਪਾਤਸ਼ਾਹ ਨੇ ਇਹ ਰਸਮ ਕਰਵਾਉਣ ਤੋਂ ਸਪਸ਼ਟ ਇੰਕਾਰ ਕਰ ਦਿੱਤਾ। ਮੈਂ ਮਾਨਯੋਗ ਅਦਾਲਤ ਨੂੰ ਬੀ-40 ਸਾਖੀ ਦਾ ਪਰਮਾਣ ਪੇਸ਼ ਕੀਤਾ ਹੈ । ਇਸ ਤੋਂ ਇਲਾਵਾਂ ਵੀ ਇਸ ਗੱਲ ਦੀ ਪੁਸ਼ਟੀ ਲਈ ਹੋਰ ਬਹੁਤ ਸਾਰੇ ਇਤਿਹਾਸਕ ਤੱਥ ਅਤੇ ਪਰਮਾਣ ਮੌਜੂਦ ਹਨ। ਗੁਰੂ ਨਾਨਕ ਪਾਤਸ਼ਾਹ ਵਲੋਂ ਬਾਲ ਅਵਸਥਾ ਵਿੱਚ ਹੀ ਇਹ ਜਨੇਊ ਧਾਰਨ ਦੀ ਰਸਮ ਦਾ ਖ਼ਾਤਮਾ ਹੀ ਨਾ ਕਰਨਾਂ ਸਗੋਂ ਇਸ ਨੂੰ ਉੱਕਾ ਹੀ ਖ਼ਤਮ ਕਰ ਦੇਣਾਂ ਇਸ ਗੱਲ ਦੀ ਸਪਸ਼ਟ ਪੁਸ਼ਟੀ ਕਰਦਾ ਹੈ ਕਿ ਗੁਰੂ ਨਾਨਕ ਸਾਹਿਬ ਜਮਾਂਦਰੂ ਅਨਕੱਟੇ ਕੇਸਾਧਾਰੀ ਅਤੇ ਰੱਬੀ ਸਾਬਤ ਸੂਰਤ ਪਾਤਸ਼ਾਹ ਸਨ, ਹਨ ਅਤੇ ਹਮੇਸ਼ਾਂ ਰਹਿਣਗੇ । "ਆਦਿ ਸਚੁ ਤੋਂ ਨਾਨਕਿ ਹੋਸੀ ਭੀ ਸਚੁ" ਦਾ ਇਹੋ ਸੰਕਲਪੀ ਵਿਧਾਨ ਹੈ, ਨਿਸ਼ਾਨ, ਪਹਿਚਾਨ ਦਾ ਮਨੁੱਖੀ ਸੱਤਾ ਸ੍ਰੋਤ ਦਾ ਆਦਿ ਹੈ।

ਮੈਂ ਗੁਰੂ ਨਾਨਕ ਸਾਹਿਬ ਜੀ ਦੇ ਇਨ੍ਹਾਂ ਬਚਨਾਂ ਦਾ -"ਆਖਿਆ ਨਾਨਕ ਸ਼ਾਹ ਸਚੁ ਸੁਣੋ ਬਹਾਉਦੀਨ ਪੀਰਾ ॥ ਹਿੰਦੂ, ਮੁਸਲਮਾਨ ਦੋਵੇਂ ਸਿਰਗੁੰਮ ਥੀਏ ਜ਼ਹੀਰ॥" ਪਹਿਲਾਂ ਹੀ ਜਿਕਰ ਕਰ ਚੁਕਾ ਹਾਂ। ਕੇਸਾਂ ਵਹੀਨ ਦੇਹ ਨੂੰ ਗੁਰੂ ਨਾਨਕ ਪਾਤਸ਼ਾਹ ਨੇਂ ਹੀ "ਸਿਰਗੁੰਮ" ਨਾਮਕਰਨ ਦੇ ਕੇ ਵਿਆਖਿਅਤ ਅਤੇ ਪਰਿਭਾਸ਼ਤ ਕੀਤਾ ਹੈ। ਇਹ "ਸਿਰਗੁੰਮ" ਦਾ ਨਿਰਧਾਰਨ ਸਤਿਗੁਰੂ ਨਾਨਕ ਪਾਤਸ਼ਾਹ ਨੇ ਕੀਤਾ ਹੈ ਕਿਸੇ ਸਿੱਖ ਸੰਸਥਾਵਾਂ ਜਾਂ ਵਿਦਵਾਨਾ ਨੇਂ ਨਹੀਂ। ਗੁਰੂ ਨਾਨਕ ਪਾਤਸ਼ਾਹ ਨੇ ਉਸ ਵਕਤ ਸ਼ਬਦ 'ਸਹਿਜਧਾਰੀ' ਇਸਤੇਮਾਲ ਨਹੀਂ ਕੀਤਾ ਕਿਉਂਕੀ ਗੁਰੂ ਨਾਨਕ ਪਾਤਸ਼ਾਹ ਇਸ ਸ਼ਬਦ ਨੂੰ ਅਤੇ ਇਸ ਸ਼ਬਦ ਦੇ ਅਰਥਾਵਲੀ ਵਾਲੇ ਕਰਮ ਨੂੰ ਸਿੱਖੀ ਵਿੱਚ ਮੁੱਢੋ ਹੀ ਕੋਈ ਮਾਨਤਾ ਨਹੀਂ ਸਨ ਦੇਣੀ ਚਾਹੁੰਦੇ । ਇਸ ਤੋਂ ਵੱਡਾ ਅਤੇ ਅੰਤਿਮ ਪਰਮਾਣ ਹੋਰ ਕੀ ਹੋ ਸੱਕਦਾ ਹੈ ਕਿ ਮਨੁੱਖ ਅਕਾਲ ਦੀ ਸਿੱਖ ਸੱਭਿਅਤਾ ਦੀ ਬੁੱਕਲ ਵਿਚ ਜੰਮ ਕੇ ਜਦ ਉਸ ਤੋਂ ਮੁਨਕਰ ਹੋ ਜਾਂਦਾ ਹੈ ਤਾਂ ਉਹ ਸਿਰਗੁੰਮ ਹੋ ਜਾਂਦਾ ਹੈ । ਉਸ ਨੂੰ ਸਹਿਜਧਾਰੀ ਦਾ ਨਾਮ ਦੇਣਾਂ ਅਨਅਧਿਕਾਰਤ, ਅਵੈਧਾਨਿਕ ਅਤੇ ਅਧਰਮੀ ਬਣ ਜਾਵੇਗਾ ।

"ਅਕਾਲ" ਦਾ "ਕੁਦਰਤੀ" "ਸਭਿਅਤਾ" ਵਾਲਾ "ਧ੍ਰਮ ਪੰਥੁ ਧਰਿਓ ਧਰਨੀਧਰ





ਆਪਿ ਰਹੇ ਲਿਵ ਧਾਰਿ ਨ ਧਾਵਤ ਹੈ" ਅਤੇ "ਕਾਇਆ ਅੰਦਰਿ ਗੜੁ ਕੋਟੁ ਹੈ ਸਭਿ ਦਿਸੰਤਰ ਦੇਸਾ॥ ਆਪੇ ਤਾੜੀ ਲਾਈਅਨੁ ਸਭ ਮਹਿ ਪਰਵੇਸਾ॥ ਆਪੇ ਸ੍ਰਿਸਟਿ ਸਾਜੀਅਨੁ ਆਪਿ ਗੁਪਤੁ ਰਖੇਸਾ"(ਗੁਰੂ ਗ੍ਰੰਥ ਸਾਹਿਬ ਜੀ ਅੰਕ 955 ਅਤੇ 1404) ਦੇ ਸੰਕਲਪ ਅਧੀਨ ਮਨੁੱਖ ਦੀ ਕਾਇਆ ਵਿਚ ਅਕਾਲਪੁਰਖ ਆਪ ਵਸਦਾ ਹੈ ਇਸ ਲਈ ਇਸ ਦਾ ਸਰੂਪ ਉਸ ਅਕਾਲ ਪੁਰਖ ਦਾ ਸਰੂਪ ਹੈ, ਅਤੇ ਅਕਾਲਪੁਰਖ ਦਾ ਆਪਣਾ ਸਰੂਪ ਬਤੌਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ "ਕੇਸਾਧਾਰੀ" ਹੈ; ਮੋਨਾ ਜਾਂ ਸਿਰਗੁੰਮ ਨਹੀਂ ਹੈ। 'ਸਹਿਜਧਾਰੀ' ਦਾ ਤਾਂ ਕਿਤੇ ਪਰਛਾਵੇਂ ਮਾਤਰ ਵੀ ਜਿਕਰ ਨਹੀਂ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੇ ਅੰਕ 98 ਤੇ ਸ਼ਬਦ ਹੈ -"ਨਿਰਹਾਰੀ ਕੇਸਵ ਨਿਰਵੈਰਾ॥" ਰਾਹੀਂ ਇਹ ਪਰਮਾਣਿਤ ਕਰਦੇ ਹਨ ਕਿ ਉਹ ਅਕਾਲ ਪੁਰਖ ਖੁਦ ਕੇਸਾਂ ਵਾਲਾ ਹੈ । ਇਹ ਹੁਕਮ ਹੈ ਕਿ:

"ਮਾਝ ਮਹਲਾ 5 ॥ ਓਤਿ ਪੋਤਿ ਸੇਵਕ ਸੰਗਿ ਰਾਤਾ ॥ ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ ॥ ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ ॥1॥ ਕਾਟਿ ਸਿਲਕ ਪ੍ਰਭਿ ਸੇਵਾ ਲਾਇਆ ॥ ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ ॥ ਸੋਈ ਕਮਾਵੈ ਜੋ ਸਾਹਿਬ ਭਾਵੈ ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ॥2॥ ਤੂੰ ਦਾਨਾ ਠਾਕੁਰੁ ਸਭ ਬਿਧਿ ਜਾਨਹਿ ॥ ਠਾਕੁਰ ਕੇ ਸੇਵਕ ਹਰਿ ਰੰਗ ਮਾਣਹਿ ॥ ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ॥3॥ ਅਪੁਨੈ ਠਾਕੁਰਿ ਜੋ ਪਹਿਰਾਇਆ ॥ ਬਹੁਰਿ ਨ ਲੇਖਾ ਪੁਛਿ ਬੁਲਾਇਆ ॥ ਤਿਸੁ ਸੇਵਕ ਕੈ ਨਾਨਕ ਕੁਰਬਾਣੀ ਸੋ ਗਹਿਰ ਗਭੀਰਾ ਗਉਹਰੁ ਜੀਉ ॥4॥18॥25॥ (ਅੰਕ 102-102) ਅਰਥਾਤ ਜਿਵੇਂ ਦਾ ਅਤੇ ਜੋ ਕੁਛ ਵੀ ਅਕਾਲ ਪੁਰਖ ਦਾ ਹੈ ਉਵੇਂ ਦਾ ਹੀ ਉਸ ਨੇ ਆਪਣੀ ਅੰਸ ਮਨੁੱਖ ਨੂੰ ਦਿੱਤਾ ਹੈ । ਮੈਂ ਪਹਿਲਾਂ ਹੀ ਪ੍ਰਸ਼ਨ ਨੰਬਰ ਇਕ ਵਿੱਚ ਇਸ ਗੱਲ ਨੂੰ ਸਪਸ਼ਟ ਰੂਪ ਵਿਚ ਵਿਸਥਾਰ ਨਾਲ ਪਰਮਾਣਿਤ ਕਰ ਚੁਕਾ ਹਾਂ ਕਿ "ਸਤਿਗੁਰ ਵੰਸੀ ਪਰਮ ਹੰਸ, ਗੁਰ ਸਿਖ ਹੰਸ ਵੰਸੁ ਨਿਗਹੰਦਾ। ਪਿਓ ਦਾਦੇ ਦੇ ਰਾਹਿ ਚਲੰਦਾ"। ਗੁਰੂ ਕਾਲ ਤੋਂ ਇਸੇ ਹੀ ਅਕਾਲ ਰੀਤ ਦਾ ਧਾਰਨੀ ਸਿੱਖ ਜਗਤ ਨੂੰ ਬਣਾਇਆਂ ਗਿਆ ਹੈ।ਇਹ ਗੱਲ ਭਾਈ ਗੁਰਦਾਸ ਜੀ ਆਪਣੀ ਵਾਰ 26ਵੀ ਦੀ ਪਉੜੀ 29ਵੀ ਵਿੱਚ ਇਸੇ ਲਈ ਇੰਜ ਦਰਜ ਕਰਦੇ ਹਨ।

ਇਹ ਗੁਰਬਾਣੀ ਵਿਚਲੇ ਇਨ੍ਹਾਂ ਸਿਧਾਂਤਕ ਅਤੇ ਸੰਕਲਪੀ ਪਰਮਾਣਾਂ ਤੋਂ ਹੀ ਸਾਬਤ ਕੀਤਾ ਗਿਆ ਹੈ ਕਿ:

"ਗੁਰਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ"( ਅੰਕ 648;)

"ਸੋ ਗੁਰੁ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ" ( ਅੰਕ 602)

"ਗੁਰਸਿਖਾ ਅੰਦਰਿ ਸਤਿਗੁਰੁ ਵਰਤੈ ਚੁਣਿ ਕਢੇ ਲਧੋਵਾਰੇ" (ਅੰਕ 312)

ਸਤਿਗੁਰ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ ਗੁਰਸਿਖਾ ਕੀ ਘਾਲ ਸਚਾ ਥਾਇ ਪਾਵੈ" (ਅੰਕ 317)

"ਗੁਰੁ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ" (ਅੰਕ 444)

ਜਿਸ ਦੀ ਵਿਆਖਿਆ ਭਾਈ ਗੁਰਦਾਸ ਜੀ ਨੇ ਇੰਜ ਕੀਤੀ ਹੈ "ਗੁਰਮੁਖ ਪੰਥ ਨਿਰੋਲ, ਨ ਰਲੈ ਰਲਾਇਆ" ਅਤੇ "ਮਾਰਿਆ ਸਿੱਕਾ ਜਗਤ ਵਿੱਚ ਨਾਨਕ ਨਿਰਮਲ ਪੰਥ ਚਲਾਇਆ" ਹੈ।

ਭਾਸ਼ਾ ਵਿਭਾਗ ਪੰਜਾਬ ਵਲੋਂ ਪਰਕਾਸ਼ਤ 'ਗੁਰਮਤਿ ਸੁਧਾਕਰ' ਵਿੱਚ ਇਸ ਦੇ ਅਰਥਾਂ ਦੇ ਫੁੱਟ ਨੋਟ ਵਿੱਚ ਦਰਜ ਕੀਤਾ ਗਿਆ ਹੈ ਕਿ 'ਗੁਰੂ ਨਾਨਕ ਨੇ ਆਪਣੀ ਸਿੱਖੀ ਦਾ ਸਿੱਕਾ ਮਨੁੱਖ ਦੇ ਮਨ ਵਿੱਚ ਕਾਇਮ ਕਰ ਲਾਗੂ ਕਰ ਦਿੱਤਾ ਹੈ' ਗੁਰਮਤਿ ਸੁਧਾਕਰ ਦੇ ਲਿਖਾਰੀ ਦੇ ਸ਼ਬਦ ਹਨ "ਸੰਸਾਰੀ ਰਾਜੇ ਜਿਸ ਤਰ੍ਹਾਂ ਚਾਂਦੀ ਸੁਇਨੇ ਆਦਿਕ ਧਾਤਾਂ ਪਰ ਆਪਣਾ ਸਿੱਕਾ ਲਾਉਂਦੇ ਹਨ; ਉਸ ਤਰ੍ਹਾਂ ਸੱਤਨਾਮ ਕਾ ਸਿੱਕਾ ਗੁਰੂ ਨਾਨਕ ਨੇ ਲੋਕਾਂ ਦੇ ਮਨ ਉਪਰ ਲਾ ਕੇ ਸੁੱਚਾ ਸੁਵਰਗੀਯ ਰਾਹ ਸੰਸਾਰ ਵਿਚ ਸਥਾਪਤ ਕੀਤਾ, ਨਿਰੋਲ ਪੰਥ। ਪਵਿੱਤਰਤਾ ਦਾ ਪੁੰਜ, ਮਲੀਨਤਾ ਰਹਿਤ ਪਰਮ ਸ਼ੁਧ ਮਾਰਗ। ਇਸੇ ਦਾ ਨਾਉਂ ਖੰਡੇ ਦਾ ਅੰਮ੍ਰਿਤ ਛਕਣ ਪਿੱਛੋਂ 'ਖ਼ਾਲਸਾ' ਹੋ ਗਿਆ। ਅਰਥ ਦੁਹਾਂ ਦਾ ਇਕੋ ਹੈ :-

"ਅਕਾਲਵੰਸ਼ੀ" ਅਤੇ "ਅਕਾਲਦਰਸ਼ੀ"

"ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ" ਦਾ ਬ੍ਰਹਿਮੰਡੀ "ਮਨੁੱਖੀ", "ਅਕਾਲ ਧਰਮ" ਮਨੁੱਖ ਨੂੰ ਬਤੌਰ "ਸਿੱਖ" ਸਿਰਜ ਕੇ, ਗੁਰੂ ਨਾਨਕ ਪਤਸ਼ਾਹ ਨੇ ਭਾਈ ਗੁਰਦਾਸ ਜੀ ਦੇ ਸ਼ਬਦਾ ਵਿਚ 'ਕੀਤੋਸ ਆਪਣਾ ਪੰਥ ਨਿਰਾਲਾ'।

ਅੱਜਕਲ ਇਕ ਭਰਮ ਰੂਪ ਵਿੱਚ ਗੁੱਝਾ ਰਹੱਸ ਰੂਪੀ ਸ਼ਾਤਰੀ ਪਰਗਟਾ ਸਿੱਖ ਨੂੰ ਸਿੱਖ ਕੌਮ ਕਹਿਣ ਦੀ ਥਾਂਅ ਤੇ 'ਸਿੱਖ ਪੰਥ' ਕਹਿਣ ਵਿਚ ਪ੍ਰਚਲਤ ਕਰ ਦਿਤਾ ਗਿਆ ਹੈ। ਇਸ ਪਿਛਲਾ ਗੁੱਝਾ ਭੇਦ ਇਹ ਹੈ ਕਿ ਕਈ ਲੋਕ ਇਹ ਆਖਦੇ ਹਨ ਕਿ ਸਿੱਖ ਕੌਮ ਨਹੀਂ ਹੈ ਇਕ ਪੰਥ (ਰਾਹ) ਹੈ ਜੋ ਕਿ ਹਿੰਦੂ ਕੌਮ ਦਾ ਇਕ ਮਾਰਗ ਜਾਂ ਪੰਥ ਅਰਥਾਤ ਇਕ ਫਿਰਕਾ ਹੈ।

ਅਜਿਹੀ ਸੋਚ ਵਿਚੋਂ ਹੀ ਸਹਿਜਧਾਰੀ ਵਾਲੀ ਵਿਆਖਿਆ ਦੀ ਮਨੋਕਲਪਤ ਭਾਵਨਾ ਨਿਕਲਦੀ ਹੈ। ਇਸ ਪਿਛਲੀ ਮਨੁੱਖ ਦੀ ਆਦਿ ਸ਼ਕਤੀ ਦੇ "ਅੰਸ-ਵੰਸ-ਬੰਸ" ਦੀ ਥਾਂਅ ਤੇ ਅਕਾਲ ਕੌਮ ਨੂੰ ਇਕ ਫਿਰਕਾਵਾਦੀ ਪੰਥ (ਲੋਕਾਂ ਅਨੁਸਾਰ ਇਕ ਰਾਹ) ਬਣਾਂ ਕੇ ਰੱਖ ਦੇਣਾਂ ਚਾਹੁੰਦੇ ਹਨ। ਸਿੱਖ ਪੰਥ ਨਹੀਂ ਹੈ ਸਿੱਖ ਅਕਾਲ ਵੰਸੀ ਕੌਮ ਹੈ। ਇਸੇ ਲਈ ਇਸ ਦੀ ਅਕਾਲ ਵੰਸੀ, ਕੁਦਰਤੀ ਰਜਾ ਵਿੱਚ ਓਤ-ਪੋਤ, ਅਕਾਲ ਹੁਕਮੀ "ਸੱਭਿਅਤਾ" ਹੈ, ਜਿਸ ਦਾ ਸੱਭਿਆਚਾਰਕ ਆਚਰਣ ਅਤੇ ਕਿਰਦਾਰ "ਗੁਰਮਤਿ" ਸੱਭਿਆਚਾਰ ਹੈ। ਇਹੋ ਇਸ ਦੀ ਸੁਤੰਤਰ ਅਕਾਲ ਅੱਡਰਾਪਨ ਅਤੇ ਵਿਲੱਖਣਤਾ ਹੈ। ਮੈਂ ਇੱਥੇ ਇਹ ਵੀ





ਸਪਸ਼ਟ ਕਰ ਦੇਣਾਂ ਚਾਹੁੰਦਾ ਹਾਂ ਕਿ ਹਾਲਾਂਕਿ ਸਿੱਖੀ ਵਿੱਚ "ਕੌਮ" ਅਤੇ "ਪੰਥ" ਸਮਾਨਾਰਥੀ ਅਤੇ ਇਕ ਦੂਜੇ ਦੇ ਪੂਰਕ ਵਰਤੇ ਗਏ ਹਨ ਅਤੇ ਮੰਨੇ ਗਏ ਹਨ। ਪਰ; ਅਸੀ ਜਿਸ ਪਰਿਵੇਸ਼ ਦੀ ਵਿਵਹਾਰਕ ਗੈਰ ਕੁਦਰਤੀ, ਅਮਾਨਵੀ ਅਤੇ ਅਕਾਲ ਵੰਸੀ ਬਨਣ ਤੋਂ ਆਕੀ ਪ੍ਰਣਾਲੀ ਵਿੱਚ ਰਹਿਣ ਲਈ ਮਜਬੂਰ ਹਾਂ ਉਸ ਦੀ ਬਿਬਰਵਾਦਿਤਾ ਅਰਥਾਵਲੀ ਵਿੱਚ ਸਿੱਖ ਸ਼ਬਦਾਵਲੀ ਨੂੰ "ਗੁਰਮੁਖੀ" ਭਾਸ਼ਾਂਤਰ "ਗੁਰਮਤਿ" ਅਰਥਾਵਲੀ ਵਿੱਚ ਪਰਵਾਨ ਨਹੀਂ ਕੀਤਾ ਜਾਂਦਾ। ਇਸ ਲਈ ਇਕ ਫਿਰਕੇ ਦੇ ਰਾਹ ਵਜੋਂ ਪਰਿਭਾਸ਼ਤ ਕਰਨ ਅਤੇ ਲੋਕ ਮਨਾਂ ਵਿੱਚ ਧਾਰਨਾਂ ਪੈਦਾ ਕਰਨ ਲਈ 'ਸਿੱਖ ਪੰਥ' ਜਦ ਵਰਤਿਆ ਜਾਂਦਾ ਹੈ ਤਾਂ ਉਸ ਦਾ ਫਿਰਕੂਪਣ ਕਰ ਕੇ ਕੌਮੀਅਤਾ ਦੀ ਅਕਾਲਵੰਸੀ ਮਰਿਆਦਾ ਨੂੰ 'ਹਿੰਦੂਤਵਾ ਦੀ ਹਿੰਦਸਤਾਨੀਅਤਾ' ਵਿੱਚ ਅਵੈਧਾਨਿਕ ਅਸੰਵਿਧਾਨਿਕ' ਮਰਿਆਦਾ ਵਿੱਚ ਲਿਬੇੜ ਕੇ ਇਸ ਨੂੰ ਹਿੰਦੂ ਧਰਮ ਦਾ ਇਕ ਫਿਰਕਾ ਬਣਾ ਦੇਣ ਦੀ ਨੀਅਤ ਦਾ ਜਾਹਿਰਾ ਇਜਹਾਰ ਇਸ ਵਿੱਚ ਵਿਦਮਾਨ ਹੁੰਦਾ ਹੈ।

ਇਸੇ ਲਈ ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ 'ਗੁਰਮਤਿ ਸੁਧਾਕਰ' ਵਿੱਚ ਪੰਨਾਂ ਨੰ. 97-98 ਤੇ ਗੁਰਮਤਿ ਅਰਥਾਵਲੀ ਦੀ ਵਿਆਖਿਆ ਕਰਦੇ ਹੋਏ ਫੁਟ ਨੋਟ ਵਿੱਚ ਸਪਸ਼ਟ ਕਰਦੇ ਹਨ "ਸਿੱਖ ਧਰਮ, ਬਿਨਾ ਮਿਲਾਉਣ ਪਰਮ ਪਵਿਤ੍ਰ ਹੈ, ਗੁਰਮੁਖ, ਨਿਰਮਲ ਅਤੇ ਖ਼ਾਲਸਾ ਪੰਥ, ਤਿੰਨੇ ਇੱਕ ਅਰਥ ਰੱਖਣ ਵਾਲੇ ਪਦ ਸਿੱਖ ਕੌਮ ਦੇ ਬੋਧਕ ਹਨ। ਸਾਡੀਆਂ ਪੁਸਤਕਾਂ ਵਿੱਚ ਕੌਮ ਅਤੇ ਪੰਥ ਇੱਕ ਅਰਥ ਵਿੱਚ ਆਉਂਦੇ ਹਨ। ਕਈ ਅਗਿਆਨੀ ਆਖਦੇ ਹਨ ਕਿ ਪੰਥ ਤੇ ਕੌਮ ਵਿੱਚ ਭਾਰੀ ਭੇਦ ਹੈ ਔਰ ਸਿੱਖ ਕੌਮ ਨਹੀਂ ਹੈ ਕਿੰਤੂ ਹਿੰਦੂ ਕੌਮ ਦਾ ਇਕ ਪੰਥ (ਫਿਰਕਾ) ਹੈ। ਮੈਂ ਭ੍ਰਮ ਦੂਰ ਕਰਨ ਲਈ ਹੇਠ ਲਿਖੇ ਪ੍ਰਮਾਣਾਂ ਤੋਂ ਸਿੱਧ ਕਰਦਾ ਹਾਂ ਕਿ ਪੰਥ ਪਦ ਦਾ ਅਰਥ ਕੌਮ ਹੈ :

"ਦੋ ਤੇ ਤੀਨ ਪੰਥ ਕਰ ਲੈਹੈਂ - ਗੁਰਬਿਲਾਸ

"ਪੂਰਬ ਹਿੰਦੂ ਤੁਰਕ ਹੈਂ ਦੋਇ ਅਬ ਤੇ ਤੀਨ ਜਾਨੀਯੋ ਹੋਇ -ਗੁਰਪ੍ਰਤਾਪ ਸੂਰਜ ਗ੍ਰੰਥ

"ਪੁਨ ਹਿੰਦੂ ਤੁਰਕਨ ਤੇ ਨਯਾਰਾ, ਰਚੋ ਪੰਥ ਯਹਿ ਵਲੀ ਅਪਾਰਾ -ਪੰਥ ਪ੍ਰਕਾਸ਼

"ਦੂਹੂੰ ਪੰਥ ਮੇ ਕਪਟ ਵਿਦਯਾ ਦਲਾਨੀ,
ਬਹੁਰ ਤੀਸਰਾ ਪੰਥ ਕੀਜੈ ਪ੍ਰਧਾਨੀ -ਛੱਕੇ "

ਇਹ ਸਭ ਪ੍ਰਮਾਣ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਸਿੱਖ ਕੌਮ ਦੇ ਸਾਰੇ ਹੀ ਪ੍ਰਾਥਮਿਕ ਸ੍ਰੋਤ ਗ੍ਰੰਥਾ ਵਿੱਚੋਂ ਦਿੱਤੇ ਗਏ ਹਨ। ਇਹ ਸਾਰੇ ਹੀ ਤੱਥ ਇੰਜ ਮੇਰੇ ਇਸ ਮੱਤ ਦੀ ਪੁਸ਼ਟੀ ਕਰਦੇ ਹਨ ਕਿ ਸਿੱਖੀ 'ਬਿਪਰਵਾਦੀ' ਭਾਸ਼ਾਈ ਅਰਥਾਵਲੀ ਨੂੰ ਸਵਿਕਾਰ ਨਹੀਂ ਕਰਦੀ ਹੈ। ਇਹ ਗੁਰਮੁਖੀ ਰਾਹੀਂ ਹੀ ਆਪਣੇ ਆਪ ਨੂੰ ਅਭਿਵਿਅਕਤ ਕਰਦੀ ਹੈ; ਆਪਣਾ ਪਰਗਟਾ ਕਰਦੀ ਹੈ। ਜਦ ਇਸ ਤੱਥ ਨੂਮ ਸਵੀਕਾਰ ਕਰ ਲਿਆ ਜਾਂਦਾ ਹੈ ਤਾਂ ਫਿਰ 'ਸਹਿਜਧਾਰੀ' ਦਾ ਭਰਮ ਆਪਣੇ ਆਪ ਹੀ ਛਲੇਡਾ ਬਣ ਕੇ ਸਾਹਮਣੇ ਆ ਜਾਂਦਾ ਹੈ।

ਇਸੇ ਲਈ ਗੁਰਮਤਿ ਦੀ ਇਹ ਸਪਸ਼ਟ ਧਾਰਨਾਂ ਹੀ ਨਹੀਂ ਸਗੋਂ ਵਿਆਖਿਆ ਹੈ ਕਿ ਮਨੁੱਖੀ ਨਸਲ ਦਾ ਕੁਦਰਤੀ ਰੂਪ ਹੈ: ਕੇਸਾਧਾਰੀ ਅਕਾਲਵੰਸ਼ੀ ਨਸਲ ਵਾਲਾ ਸਿੱਖ। ਜਿਸ ਨੂੰ ਦਸ ਗੁਰੂ ਸਾਹਿਬਾਨ ਨੇਂ ਪਰਤੱਖ ਰੂਪ ਵਿਚ ਆਪਣੇ ਮੂਲ ਦੀ ਮੌਲਿਕਤਾ ਨਾਲ ਜੁੜਨ ਵਾਲੇ ਅਤੇ ਕੁਦਰਤੀ ਮੌਲਿਕਤਾ ਰਾਹੀਂ ਹੀ ਮੌਲਣ-ਪਰਫੁੱਲਤ ਹੋਣ, ਇਕਸਾਰ ਸਦਾ ਕਾਇਮ ਰਹਿਣ ਵਾਲੇ ਵਿਕਾਸ ਦੇ ਮਨੁੱਖੀ ਪਸਾਰੇ ਦੇ ਅਕਾਸ ਤੱਤੀ, ਗੁਣਾਧਾਰੀ ਸਭਿਅਤਾਧਾਰੀ "ਸਿੱਖ" ਨੂੰ ਬ੍ਰਹਿਮੰਡੀ ਮਨੁੱਖ ਵਜੋਂ ਸਥਾਪਤ ਕਰ; ਅਕਾਲ ਕੌਮ ਦਾ ਪੁਨਰ ਸੁਰਜੀਤੀ ਕਰਨ ਕੀਤਾ ਹੈ। ਜਿਸ ਦਾ ਅੰਤਿਮ ਸੱਤਾ ਦਾ ਸ੍ਰੋਤ ਹੁਣ "ਪੰਥ-ਖ਼ਾਲਸਾ" ਹੈ।

ਇਸੇ ਲਈ ਹੀ ਗੁਰੂ ਨਾਨਕ ਨੇਂ ਕੇਸਾਧਾਰੀ ਹੋਣ ਦਾ ਸਭ ਤੋਂ ਪਹਿਲਾ ਹੁਕਮ ਭਾਈ ਮਰਦਾਨਾ ਜੀ ਨੂੰ ਇਨ੍ਹਾਂ ਸ਼ਬਦਾਂ ਵਿਚ ਦਿੱਤਾ:

"ਜਦ (ਭਾਈ ਮਰਦਾਨਾ ਜੀ) ਨਾਲ ਗੁਰੂ ਨਾਨਕ (ਦੇਵ) ਜੀ ਦੇ ਉਦਾਸੀ ਲਈ ਟੁਰਿਆ ਤਾਂ ਕਹਿਣ ਲੱਗਾ ਕਿ ਐਸਾ ਉਪਦੇਸ਼ ਦਿਓ ਕਿ ਨਿਭ ਆਵੈ ਤਾਂ ਬਾਬੇ ਕਹਿਆ:

"ਇਕ ਕੇਸ ਨਾ ਕਟਾਈ

ਦੂਏ ਪਿਛਲ ਰਾਤੀ ਜਾਗ ਸਤਿਨਾਮ ਦਾ ਜਾਪ ਕਰੀ"। (ਜਨਮ ਸਾਖੀ ਭਾਈ ਮਨੀ ਸਿੰਘ)

ਕਾਬਲ ਦੀ ਸੰਗਤ ਵੱਲ ਭੇਜੇ ਹੁਕਮਨਾਮੇ ਵਿਚ ਸੰਮਤ 1756 ਜੇਠ 26 ਮਿਤੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇਂ ਕੇਸਾਂ ਨੂੰ ਆਪਣੀ ਮੁਹਰ ਦੱਸਿਆ ਅਤੇ ਹੁਕਮ ਕੀਤਾ:

"ਕੇਸ ਰੱਖਣੇ, ਇਹ ਅਸਾਡੀ ਮੋਹਰ ਹੈ"।

ਅਤੇ ਨਾਲ ਹੀ ਤਾਕੀਦ ਕੀਤੀ ਕਿ:

"ਦੋਨੋਂ ਵਕਤ ਕੇਸਾਂ ਦੀ ਪਾਲਣਾਂ ਕਰਨੀ"

ਇਸ ਤੋਂ ਬਾਅਦ ਹੁਕਮ ਕੀਤਾ ਕਿ:

"ਭਾਦਨੀ (ਕੇਸ ਮੁੰਨਾਉਣ ਵਾਲੇ) ਤਥਾ ਕੰਨਿਆਂ ਮਾਰਨ ਵਾਲੇ ਸੇ ਮੇਲਾਪ ਨਾ ਰੱਖੇ" (ਇਸ ਨੂੰ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਆਪਣੀ ਪੁਸਤਕ 'ਆਦਿ ਸਿੱਖ ਆਦਿ ਸਾਖੀਆਂ' ਵਿੱਚ ਦਰਜ ਕੀਤਾ ਹੈ। ਇਸ ਦੀ ਤਸਦੀਕ ਲਈ ਮੈਂ ਪ੍ਰਿੰਸੀਪਲ ਸਾਹਿਬ ਦੀ ਕਿਤਾਬ ਤੇ ਹੀ ਟੇਕ ਰੱਖਦਾ ਹਾ।)

ਕੇਸ ਰੱਖਣ ਦੇ ਸਿੱਧੇ ਹੁਕਮ ਦੇ ਹੋਰ ਬਹੁਤ ਸਾਰੇ ਪਰਮਾਣ ਮਿਲਦੇ ਹਨ ਜਿਵੇਂ: ਗੁਰਮਤਿ ਮਾਰਤੰਡ ਭਾਗ ਪਹਿਲਾ ਦੇ ਪੰਨਾਂ ਨੰ. 308-9 ਤੇ ਭਾਈ ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ- ਸਿੰਘਾਂ ਲਈ ਦਸ਼ਮੇਸ਼ ਦੀ ਆਗਿਆ ਹੈ ਕਿ ਕੇਸਾਂ ਦੀ ਰੱਖਯਾ ਕਰਨਾ। ਕੇਸਾਂ ਦੀ ਗਿਣਤੀ ਤ੍ਰੈ ਮੁਦ੍ਰਾ ਵਿੱਚ ਹੈ। ਅਤੇ





ਕਪਾਲ (ਸਿਰ ਦੀ ਖੋਪਰੀ) ਉਪਰ ਜੋ ਰੋਮ ਹਨ, ਉਨ੍ਹਾਂ ਦੀ ਸੰਗਿਯਾ ਕੇਸ਼ ਹੈ, ਪਰ ਸਿੱਖ ਮਤ ਵਿੱਚ ਦਾੜੀ ਅਤੇ ਮੁੱਛਾਂ ਦੇ ਰੋਮ ਭੀ ਕੇਸ਼ ਮੰਨੇ ਗਏ ਹਨ।

## ਕੇਸਾਂ ਸਬੰਧੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਰਤੇ ਰੂਪ ਅਤੇ

## ਗੁਰਬਾਣੀ ਤੋਂ ਵੀ ਸਿੱਖ ਗੁਰੂ ਸਾਹਿਬਾਨ ਕੇਸਾਧਾਰੀ ਸਿੱਧ ਹੁੰਦੇ ਹਨ:

"ਕੇਸ ਸੰਗਿ ਦਾਸ ਪਗ ਝਾਰਉ" - ਗੁਰੂ ਗ੍ਰੰਥ ਸਾਹਿਬ ਜੀ ਅੰਕ 500

"ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ" - ਅੰਕ 745

"ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ ਗੁਰ ਪਗ ਝਾਰਹ ਹਮ ਬਾਲ" - ਅੰਕ 1335

"ਪੰਚ ਦੂਤ ਮੁਡ ਪਰਿ ਠਾਢੇ ਕੇਸ ਗਹੇ ਫੇਰਾਵਤ ਹੇ।" – ਬਿਲਾ ੫, ੮੮, ੩:੧ (822)

ਕੇਸ: ਵਾਲ, ਸਿਰ ਦੇ ਵਾਲ

"ਗੁਰ ਕੇ ਚਰਨ ਕੇਸ ਸੰਗਿ ਝਾਰੇ।" – (387)

"ਭਾਣੈ ਹੀ ਜਿਸੁ ਭਗਤੀ ਲਾਏ ਨਾਨਕ ਵਿਰਲੇ ਹੇ।" – (963)

ਕੇਸ ਸਬੰਧੀ ਹੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਬਦ 'ਕੇਸਉ' ਵੀ ਵਰਤਿਆ ਗਿਆ ਹੈ ਜਿਸ ਦਾ ਅਰਥ ਹੈ:

ਸੁਹਣੇ ਕੇਸਾਂ ਵਾਲਾ ਭਾਵ ਵਾਹਿਗੁਰੂ "ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ।" – ਆਸਾ ੧, ੩੨, ੨:੧ (358)

ਕੇਸ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੁਲ (16) ਵਾਰ ਆਇਆ ਹੈ ਜੋ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਂਜ ਹੈ- ਪੰਨਾਂ ਨੰ/ਲਾਇਨ ਨੰ.- 93-11, 387-12, 408-6, 432-14, 500-2, 659-12, 821-19, 870-7, 906-12, 969-19, 1104-6, 1106-8, 1365-16, 1366-7, 1369-16, 1406-11.

ਗੁਰਬਾਣੀ ਪਰਮਾਣਿਤ ਕਰਦੀ ਹੈ ਕਿ ਸਿੱਖ ਦੇ ਕੇਸਾਂ ਦਾ ਸੰਪੂਰਨ ਸਿਧਾਂਤ ਰੋਮਾਂ ਤੋਂ ਹੈ। ਇਸ ਵਿਚ ਜਿੱਥੇ ਸ਼ਰੀਰ ਦੇ ਸਾਰੇ ਰੋਮ ਆਉਂਦੇ ਹਨ ਉੱਥੇ ਵਿਸ਼ੇਸ਼ ਤੌਰ ਤੇ ਮਰਦ ਮਨੁੱਖ

ਦੀ ਦਾੜ੍ਹੀ ਵੀ ਵਿਸ਼ੇਸ ਤੌਰ ਤੇ ਹੈ। ਜਿਸ ਸਬੰਧੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੁਕਮ ਕਰਦੇ ਹਨ :

"ਗਰੀਬਾ ਉਪਰਿ ਜਿ ਖਿੰਜੈ ਦਾੜੀ।" - (199)

ਦਾੜੀ - ਤੋਂ ਅਰਥ ਸ਼ਬਦ ਕੋਸ਼ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਇਹ ਮੰਨੇ ਗਏ ਹਨ -ਠੋਡੀ ਉਪਰ ਉਗ੍ਰੇ ਰੋਮ, ਸਤਿਕਾਰ ਤੇ ਉਚ ਪਦਵੀ ਦਾ ਪ੍ਰਤੀਕ ਮੰਨੇ ਜਾਂਦੇ ਹਨ।

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹੋਰ ਰੂਪਾਂ ਵਿੱਚ ਇੰਜ ਦਰਜ ਹੈ:

ਦਾੜੀਆ -

"ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ।" - (1419)

ਦਾੜੀਆਂ - "ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨ੍ਹਿ।" - (1419)

ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹੀ "ਮੁਛਾਂ" ਸਬੰਧੀ ਜੋ ਅਰਥ ਲਏ ਗਏ ਹਨ ਉਨ੍ਹਾਂ ਨੂੰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਛਾਪਿਆ ਸ੍ਰੀ ਗੁਰੂ ਗ੍ਰੰਥ ਕੋਸ਼ ਇੰਜ ਬਿਆਨ ਕਰਦਾ ਹੈ:

- ਉਪਰਲੇ ਬੁੱਲ ਤੇ ਉਗਨ ਵਾਲੇ ਵਾਲ/ਰੋਮ ਜਿਸ ਦਾ ਪ੍ਰਮਾਣ ਦਿੱਤਾ ਗਿਆ ਹੈ:

"ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ।" - (1380)

"ਮੁਛਾਂ ਦਾੜ੍ਹੀ ਸੋਹਣੀ ਬਹੁ ਦੁਰਬਲ ਵੇਸੁ॥" (ਭਾਈ ਗੁਰਦਾਸ ਜੀ ਦੀ ਵਾਰ36-34-2)

ਸਿੱਖੀ ਸੱਭਿਅਤਾ ਵਿੱਚ ਕੇਸਾਂ ਸਬੰਧੀ ਜੋ ਸੰਸਕਾਰ ਅਪਣਾਏ ਜਾਂਦੇ ਸਨ ਉਨ੍ਹਾਂ ਦਾ ਸਪਸ਼ਟ ਅਤੇ ਬੜਾ ਹੀ ਸਟੀਕ ਵਰਨਣ ਕੀਤਾ ਗਿਆ ਹੈ । ਪ੍ਰੇਮ ਸੁਮਾਰਗ ਗ੍ਰੰਥ ਵਿਚ 'ਧਿਆਉ ਤ੍ਰਿਤੀਆ ਜਨਮ ਕਾ' ਵਿਚ ਬਚੇ ਦੇ ਜਨਮ ਕਾਲ ਤੋਂ ਹੀ ਕ੍ਰਿਆ ਜੋ ਪ੍ਰਚਲਿਤ ਸੀ ਉਸ ਦਾ ਜਿਕਰ ਇੰਜ ਕੀਤਾ ਹੈ-"ਗੁੜ੍ਹਤੀ ਖੰਡਾਂ ਛੁਹਾਇ ਕਰ ਦੇਈਐ; ਅਰਦਾਸਿ ਕਰੈ, ਜੁ-ਏਹੁ ਜੀਅ ਤੇਰਾ ਭੇਜਿਆ ਆਇਆ ਹੈ; ਤੇਰੀ ਸਰਣਿਹੈ ! ਅਰੁ ਇਸ ਦੀ ਹਿੰਮਤ ਤੇ ਸੇਵਾ ਹੋਵੈ; ਰਾਜੀ ਰਹੈ। ਸੰਜੋਗ ਪਾਇ ਕਰ ਆਇਆ ਹੈ; ਹਮਾਰਾ ਇਸ ਸਾਥਿ ਕਛੁ ਸਾਕੁ ਦੁਨੀਆ ਦਾ ਨਾਹੀ, ਸਿਵਾਇ ਸਿੱਖੀ"॥3॥ ...ਜੀ ! ਇਹ ਜੀਉ ਖਸਮ ਭੇਜਿਆ ਹੈ। ਇਸ ਕਉ ਸਿੱਖੀ ਅਕਾਲ ਪੁਰਖੁ ਕੇ ਖ਼ਾਲਸੇ ਕੀ ਪ੍ਰਾਪਤਿ ਹੋਇ! ਅਰ ਬਖਸ਼ੀਐ! ਅਰ ਜੋ ਕਿਛੁ ਕਰਾਰ ਕਰਤੇ ਪੁਰਖ ਕੇ ਕਰਿ ਆਇਆ ਹੈ; ਉਸ ਤੇ ਸੁਰਖਰੂ ਹੋਵੈ॥"

ਇਸ ਉਪਰੰਤ ਇਤਨਾ ਸਪਸ਼ਟ ਲਿਖਣ ਤੋਂ ਬਾਅਦ ਵੀ ਕਿਤੇ ਸਿੱਖ ਥਿੜਕ ਨਾ ਜਾਵੇ ਇਸ ਲਈ ਪੱਕੀ ਤਾਕੀਦ ਕਰਦੇ ਹੋਏ ਗ੍ਰੰਥ ਵਿਚ ਫਿਰ ਲਿਖਿਆ ਹੈ: 'ਕੇਸ ਜਮਾਂਦਰੂ





ਰਖਣੇ' ਸਬੰਧੀ ਸਪਸ਼ਟ ਗੁਰ ਨਿਰਦੇਸ਼ ਇਨ੍ਹਾਂ ਲਫਜ਼ਾ ਵਿਚ ਦਿੱਤਾ ਹੈ :

"ਅਤੇ ਕੇਸ ਲੜਕੇ ਕੇ ਜਨਮ ਕੇ ਹੋਵਹਿਂ । ਉਨ੍ਹਾਂ ਕੇਸਾਂ ਕਾ ਬੁਰਾ ਨਾ ਮੰਗੇ-ਕੇਸ ਵੁਹੀ ਰਖੇ-ਨਾਮ ਸਿੰਘ ਰਖੇ।"।

ਸਿੱਖ ਕੌਮ ਦੇ ਇਕ ਹੋਰ ਆਦਿ ਸ੍ਰੋਤ, ਗੁਰੁ ਸੋਭਾ ਗ੍ਰੰਥ ਦੇ ਅਧਿਆਇ 18 ਵਿਚ 59 ਪਦ ਵਿਚ ਵੀ ਸਪਸ਼ਟ ਪਰਮਾਣਿਤ ਕਰਦੇ ਹੋਏ ਲਿਖਿਆ ਗਿਆ ਹੈ ਕਿ:

"ਭਯੋ ਜੈਕਾਰ ਤ੍ਰਈ ਲੋਕ ਚੌਦਹ ਭਵਨ ਅਚਲ ਪ੍ਰਤਾਪ ਗੁਰੁ ਕੇਸ ਧਾਰੀ"।

ਪੁਰਾਤਨ ਸਿੱਖ ਰਹਿਤ ਮਰਿਆਦਾਵਾਂ ਜਿਵੇਂ ਭਾਈ ਦਇਆ ਸਿੰਘ ਜੀ, ਭਾਈ ਪ੍ਰਹਿਲਾਦ ਸਿੰਘ ਜੀ, ਭਾਈ ਚੌਪਾ ਸਿੰਘ ਜੀ ਆਦਿ ਵਿੱਚ ਕੇਸਾਂ ਸਬੰਧੀ ਹਦਾਇਤਾਂ ਬੇਇੰਤਹਾਂ ਹਨ ਪਰ ਇਨ੍ਹਾਂ ਵਿੱਚ ਮਿਲਗੋਭੇ ਦੇ ਅੰਸ ਮੌਜੂਦ ਹੋਣ ਕਰਕੇ ਮੈਂ ਆਪਣੇ ਵਲੋਂ ਪੇਸ਼ ਇਸ ਕੇਸ ਦਾ ਅਧਾਰ ਕਮਜੋਰ ਨਹੀਂ ਕਰਨਾ ਚਾਹੁੰਦਾ । ਜਦ ਕਿ ਕੇਸਾਂ ਸਬੰਧੀ ਇਨ੍ਹਾਂ ਰਹਿਤ ਨਾਮਿਆਂ ਵਿੱਚ ਅਜਿਹੀ ਕੇਸ ਕਮਜੋਰ ਕਰਨ ਵਾਲੀ ਕੋਈ ਵੀ ਗੱਲ ਨਹੀਂ ਹੈ। ਪਰ ਕੁਝ ਹੋਰ ਗੱਲਾਂ ਜੋ ਮਿਲਗੋਭੇ ਵਜੋਂ ਇਨ੍ਹਾਂ ਵਿੱਚ ਆ ਗਈਆਂ ਹਨ ਉਨ੍ਹਾਂ ਨੂੰ ਅਧਾਰ ਅਤੇ ਕੇਂਦਰ ਬਣਾਂ ਕੇ ਸਮੁੱਚੀ ਗੱਲ ਦੇ ਤੱਥ ਸਾਰ ਨੂੰ ਬਦਲ ਦੇਣ ਦੀ ਕਵਾਇਦ ਤੋਂ ਮੈਂ ਵਿਰੋਧੀ ਧਿਰ ਦੀ ਮਾਨਸਿਕਤਾ ਤੋਂ ਭਲੀ ਭਾਂਤ ਜਾਣੂ ਹਾਂ। ਇਸ ਲਈ ਮੈਂ ਸਿਰਫ ਗੁਰੂ ਪੰਥ ਵਲੋਂ ਅਪਣਾਈ ਜਾ ਚੁਕੀ "ਸਿੱਖ ਰਹਿਤ ਮਰਿਆਦਾ" ਵਿੱਚੋਂ ਹੀ ਪਰਮਾਣ ਪੇਸ਼ ਕਰਦਾ ਹਾਂ ।

ਇਸੇ ਦੇ ਨਾਲ ਹੀ ਸਿੱਖ ਰਹਿਤ ਮਰਿਆਦਾ ਵਿੱਚ ਹੀ ਦਰਜ "ਅਰਦਾਸ" ਕੇਸਾਂ ਸਬੰਧੀ ਪਰਮਾਣਿਕਤਾ ਦਾ ਮੇਰਾ ਦੂਜਾ ਅਧਾਰ ਵੀ ਹੈ ।

ਮੈਂ ਚਾਹ ਕੇ ਵੀ ਸਿੱਖ ਇਤਿਹਾਸ ਦੇ ਉਹ ਲਾਸਾਨੀ ਕਾਂਡ ਅਤੇ ਸ਼ਹਾਦਤਾਂ ਨੂੰ ਇੱਥੇ ਜਾਣਬੁੱਝ ਕੇ ਦਰਜ ਨਹੀਂ ਕਰ ਰਿਹਾਂ ਹਾਂ ਜੋ ਮੇਰੇ ਵੱਲੋਂ ਪੇਸ਼ ਪੱਖ ਦੇ ਸਿਧਾਂਤ ਅਤੇ ਸੰਕਲਪ ਕਰਕੇ ਹੀ ਪੁਰਾਤਨ ਸਿੰਘਾਂ ਨੇਂ ਦਿੱਤੀਆਂ ਹਨ। ਉਹ ਅਦਾਲਤ ਜਾਣਦੀ ਹੈ ।

## ਸਿੱਖ ਰਹਿਤ ਮਰਿਆਦਾ ਵਿਚ ਕੇਸਾਂ ਦੀ ਮਹਤਤਾ :

ਸਿੱਖ ਦੀ ਤਾਰੀਫ (ਪਰਿਭਾਸ਼ਾ) ਰਾਹੀਂ ਇੰਜ ਸਪਸ਼ਟ ਕੀਤੀ ਗਈ ਹੈ ਜੋ ਹੁਣ ਗੁਰ ਹੁਕਮ ਹੈ :

"ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤਕ), ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉੱਤੇ ਨਿਸ਼ਚਾ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ।"

ਪੰਥਕ "ਸਿੱਖ ਰਹਿਤ ਮਰਿਆਦਾ" ਵਿਚ ਕੁਲ ਮਿਲਾ ਕੇ ਸਿੱਖ ਲਈ ਕੇਸਾਂ ਸਬੰਧੀ ਬਾ ਹੁਕਮ ਨਿਰਦੇਸ਼ 18 ਵਾਰ ਆਏ ਹਨ; ਜੋ ਇੰਜ ਹਨ : ਸਭ ਤੋਂ ਪਹਿਲਾਂ ਕੇਸਾਂ ਦੀ ਮਹੱਤਤਾ ਸਿੱਖ ਦੀ ਦੋ ਸਮੇਂ ਦੀ ਅਰਦਾਸ ਵਿਚ ਆਈ ਹੈ:

1. "ਸਿੱਖੀ ਕੇਸਾਂ ਸਵਾਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ" ਖ਼ਾਲਸਾ ਜੀ ਬੋਲੋ ਜੀ ਵਾਹਿਗੁਰੂ।

2. ਇਸ ਤੋਂ ਬਾਅਦ "ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ" ਅਕਾਲ ਪੁਰਖ ਤੋਂ ਮੰਗੇ ਗਏ ਹਨ।

3. "ਤਖ਼ਤ ਸ੍ਰੀ ਕੇਸਗੜ੍ਹ ਸਾਹਿਬ" ਅਨੰਦਪੁਰ ਸਾਹਿਬ ਦਾ ਨਾਮ ਸਿੱਖੀ ਵਿਚ ਕੇਸਾਂ ਦੀ ਮਹਤੱਤਾ ਨੂੰ ਠੋਸ ਅਧਾਰ ਦਿੰਦਾ ਹੈ ਕਿਉਂਕੀ ਇਥੇ ਹੀ ਪੰਥ ਖ਼ਾਲਸਾ 1699 ਦੀ ਵੈਸਾਖੀ ਨੂੰ ਪਰਗਟ ਹੋਇਆ ਸੀ।

4. ਸਿੱਖ ਕੌਮ ਦੇ ਪੰਜਾਂ ਤਖ਼ਤਾ ਲਈ ਇਹ ਵਿਧਾਨ ਹੈ ਕਿ "ਤਖ਼ਤਾਂ ਦੇ ਖ਼ਾਸ ਤੇ ਕੇਵਲ ਰਹਿਤਵਾਨ ਅੰਮ੍ਰਿਤਧਾਰੀ ਸਿੰਘ-ਸਿੰਘਣੀ ਹੀ ਚੜ੍ਹ ਕਦੇ ਹਨ।

5. ਖ਼ਾਸ ਧਿਆਨ ਗੋਚਰੇ ਗੱਲ ਹੈ ਕਿ "ਤਖ਼ਤਾਂ ਉਪਰ ਸਿੱਖ, ਗੈਰ ਸਿੱਖ ਅਤੇ ਹਰ ਪ੍ਰਾਣੀ ਮਾਤਰ ਦੀ ਅਰਦਾਸ ਤਾਂ ਹੋ ਸਕਦੀ ਹੈ, ਪਰ ਪਤਿਤ ਅਤੇ ਤਨਖਾਹੀਏ ਸਿੱਖ ਦੀ ਅਰਦਾਸ ਨਹੀਂ ਹੋ ਸਕਦੀ।

6. ਸਿੱਖ ਸੰਗਤ ਵਿਚ ਗੁਰਦੁਆਰੇ ਕੀਰਤਨ ਕੇਵਲ ਸਿੱਖ ਹੀ ਕਰ ਸਕਦਾ ਹੈ। ਅਰਥਾਤ ਮੋਨਾ ਵਿਅਕਤੀ ਨਹੀਂ।

7. ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਕੇਵਲ ਸਿੱਖ ਮਰਦ ਜਾਂ ਇਸਤ੍ਰੀ ਹੀ ਬੈਠ ਸਕਦੀ ਹੈ। ਮੋਨਾ ਨਹੀਂ।

8. ਸੰਗਤ ਨੂੰ ਗੁਰੂ ਗ੍ਰੰਥ ਸਾਹਿਬ ਜੀ ਤੋਂ ਪਾਠ ਕੇਵਲ ਸਿੱਖ ਹੀ ਕਰ ਕੇ ਸੁਣਾਂ ਸਕਦਾ ਹੈ।





ਅਰਥਾਤ ਮੋਨੇ ਨੂੰ ਇਹ ਅਧਿਕਾਰ ਨਹੀਂ ਦਿੱਤੇ ਗਏ ਹਨ।

9. ਸੰਗਤ ਵਿਚ ਗੁਰਬਾਣੀ ਦੀ ਕਥਾ ਕੇਵਲ ਸਿੱਖ ਹੀ ਕਰ ਸਕਦਾ ਹੈ।

10. ਜਾਤ ਪਾਤ ਸਿਖਾ ਸੂਤ ਅਤੇ ਭੱਦਣ ਦੀ ਮਨਾਹੀ ਹੈ। (ਭੱਦਨ-ਮੁੰਡਨ ਸੰਸਕਾਰ)

11. ਸਿੱਖ ਮਰਦ ਅਤੇ ਇਸਤ੍ਰੀ ਨੂੰ ਨੱਕ ਕੰਨ ਛੇਦਣੇ ਮਨਾ ਹੈ।

12. ਲੜਕੇ ਲੜਕੀਆਂ ਦੇ ਕੇਸ ਜੋ ਜਮਾਂਦਰੂ ਹਨ ਉਹੀ ਸਾਬਤ ਰੱਖੇ।( ਮਾਨਯੋਗ ਅਦਾਲਤ ਦੇ ਵਲੋਂ ਬਾਰ-ਬਾਰ ਕੀਤੇ ਗਏ ਸਵਾਲ ਕਿ ਕਿੱਥੇ ਲਿਖਿਆ ਹੈ ਕਿ ਅਨਕੱਟੇ ਜਮਾਂਦਰੂ ਕੇਸ ਹੀ ਸਾਬਤ ਰੱਖਣੇ ਹਨ ? ਦਾ ਸਪਸ਼ਟ ਜਵਾਬ ਹੈ ਇਹ )

13. ਕੇਸਾਂ ਤੋਂ ਸੱਖਣਾਂ ਜਾਂ ਟੋਪੀ ਪਾਉਣ ਵਾਲੇ ਨੂੰ ਅੰਮ੍ਰਿਤ ਦੀ ਦਾਤ ਨਹੀਂ ਮਿਲ ਸਕਦੀ।

14. ਪੰਜ ਕਕਾਰਾ ਵਿਚੋਂ 'ਕੇਸਾਂ ਨੂੰ ਗੁਰੂ ਕੀ ਮੁਹਰ' ਕਹਿ ਕੇ ਸਥਾਪਿਤ ਕੀਤਾ ਗਿਆ ਹੈ।

15. ਸਿੱਖ ਨਸਲ ਹਿਤ ਚਾਰ ਬੱਜਰ ਕੁਰਹਿਤਾ ਵਿਚੋਂ ਸਭ ਤੋਂ ਵੱਡੀ ਅਤੇ ਪਹਿਲੇ ਨੰ. ਦੀ ਡੰਡ ਯੋਗ ਗਲਤੀ "ਕੇਸਾਂ ਦੀ ਬੇ-ਅਦਬੀ" ਨੂੰ ਮਿਥਿਆ ਗਿਆ ਹੈ।

16. ਹੁਕਮ ਹੈ ਕਿ "ਸਿਰਗੁੰਮ" ਜਿਸ ਦੇ ਰਹਿਤ ਮਰਿਆਦਾ ਦੇ ਪੰਨਾਂ ਨੰ 30 ਤੇ ਅਰਥ ਵੀ ਦਿੱਤੇ ਹਨ ਕਿ ਜੋ 'ਕੇਸਾ ਧਾਰੀ ਹੋ ਕੇ ਕੇਸ ਮੁਨਾ ਦੇਵੇ' ਬਾਬਤ ਸਪਸ਼ਟ ਨਿਰਦੇਸ਼ ਬਾ ਹੁਕਮ ਹੈ ਕਿ "ਜੋ ਸਿੱਖ ਹੋ ਕੇ ਇਹ ਕੰਮ ਕਰਨ ਦਾ ਸੰਗ ਨਹੀਂ ਕਰਨਾ"।

17. ਸਿਰਗੁੰਮ ਨਾਲ ਵਰਤਣ ਵਾਲਾ ਤਨਖਾਹੀਆ ਹੋ ਜਾਂਦਾ ਹੈ। ਸਪਸ਼ਟ ਕੀਤਾ ਗਿਆ ਹੈ ਪੰਨਾਂ ਨੰ. 31 ਤੇ "ਵਰਤਣ ਤੋਂ ਭਾਵ ਰੋਟੀ-ਬੇਟੀ ਦੀ ਸਾਂਝ ਹੈ, ਜਿਸ ਦਾ ਸਪਸ਼ਟ ਅਰਥ ਰਿਸ਼ਤਾ-ਨਾਤਾ ਕਰ ਕੇ ਬਰਾਦਰੀ ਦਾ ਸਬੰਧ ਪੈਦਾ ਕਰਨਾ ਹੈ।"

18. ਦਾੜ੍ਹਾ (ਕੇਸ) ਰੰਗਣ ਵਾਲਾ ਵੀ ਡੰਡ ਦਾ ਭਾਗੀ ਮੰਨਿਆਂ ਗਿਆ ਹੈ।

(ਵਿਸਥਾਰ ਵਿੱਚ ਪਰਮਾਣ ਵੇਖਣ ਲਈ ਦੇਖੋ ਇਸੇ ਕਿਤਾਬ ਵਿੱਚ ਦਿੱਤੀ "ਸਿੱਖ ਰਹਿਤ ਮਰਿਆਦ" ਅੰਤਿਕਾ ਨੰ -1 ਵਿੱਚ)

## ਅਨੁਰੋਧ 2 ਦਾ ਨਿਸ਼ਕਰਸ਼

ਸਿੱਖ ਲਈ ਇੰਜ, ਪਰਮਾਣਤ ਹੁੰਦਾ ਹੈ ਕਿ 1469 ਈ. ਵਿਚ ਗੁਰੂ ਨਾਨਕ ਸਾਹਿਬ ਦੇ ਪਰਕਾਸ਼ ਧਾਰਨ ਤੋਂ ਹੀ; ਗੁਰੂ ਘਰ ਦੀ ਇਹੋ ਪਰੰਪਰਾਂ, ਮਰਿਆਦਾ, ਰਹਿਤ ਅਤੇ ਨਿਸ਼ਚੇ ਦਾ ਅਟੁੱਟ ਅਨੁਗਾਮੀ 'ਨਿਰਗੁਨ ਅਤੇ ਸਰਗੁਨ' "ਸਾਬਤ ਸੂਰਤ" ਸਰੂਪਧਾਰੀ ਰਹਿਣ ਦਾ ਹੀ ਮਨੁੱਖ ਲਈ "ਹੁਕਮ" ਹੈ। ਜਿਸ ਨੂੰ ਹੀ ਗੁਰੂ ਨਾਨਕ ਦੀ ਨਾਨਕਸ਼ਾਹੀ ਅਕਾਲ "ਸਿੱਖ ਸਭਿਅਤਾ" ਦੀ "ਸਿੱਖੀ" ਵਜੋਂ ਸਮਕਾਲੀਨ ਇਤਿਹਾਸ ਪਰਮਾਣਿਤ ਕਰਦਾ ਹੈ। ਅਤੇ, ਇਸ ਅਕਾਲਵੰਸੀ ਨਾਨਕਸ਼ਾਹੀ ਸਭਿਅਤਾ ਦੇ ਸਮਾਜ ਦਾ ਅੰਗ ਬਣਨ ਲਈ ਸਾਬਤ ਸੂਰਤ ਕੇਸਾਧਾਰੀ ਹੋਣਾਂ ਮਨੁੱਖ ਵੰਸ ਦਾ ਅਟੁੱਟ ਅੰਗ ਅਤੇ ਅੰਸ ਹੈ।

ਇਸੇ ਨੂੰ ਹੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦ੍ਰਿੜ ਕਰਵਾ ਕੇ ਆਚਰਣ ਦਾ ਵਿਵਹਾਰਕ ਅਮਲ ਅਪਨਾਉਣ ਦਾ, ਅਕਾਲ ਧਰਮੀ ਢੰਗ ਇੰਜ ਦਿੱਤਾ ਅਤੇ ਸਭਨਾਂ ਮਨੁੱਖਾਂ ਨੂੰ ਧਾਰਨ ਕਰਨ ਦਾ ਆਦੇਸ਼ ਦਿੱਤਾ ਗਿਆ ਹੈ । ਇਸ ਨੂੰ ਧਾਰਨ ਕੀਤੇ ਬਗੈਰ ਇਨਸਾਨ ਸਿੱਖ ਅਰਥਾਤ ਅਕਾਲ ਦਾ ਮਨੁੱਖ, ਸਭਿਅਤਾਧਾਰੀ ਸ਼ਹਿਰੀ ਨਹੀਂ ਬਣ ਸੱਕਦਾ ਕਿਉਂਕੀ "ਹੁਕਮ" ਦਾ ਪਹਿਲਾ ਅਤੇ ਸ਼੍ਰੋਮਣੀ ਅਵਲੀਨ ਭਾਵਾਰਥੀ ਵਰਤਾਰਾ ਹੀ ਈਹੋ ਨੀਅਤ ਕੀਤਾ ਗਿਆ ਹੈ :

"ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥ " -ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾਂ -1

"ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇਪਰਵਾਹੁ ॥3॥" /ਪੰਨਾਂ -2

ਆਦਿ ਮਨੁੱਖ ਸਿੱਖ ਲਈ ਇਸੇ ਦਾ ਹੀ ਫੁਰਮਾਨੀ ਕਰਤਵ ਵੀ ਅਵਲੀਨ ਤੌਰ ਤੇ ਇਹੋ ੀ ਨੀਅਤ ਕੀਤਾ ਗਿਆ ਹੈ:

'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥1॥"/ ਪੰਨਾਂ -1

ਏਹੋ 'ਹੁਕਮ' ਹੀ " ਸਾਬਤ ਸੂਰਤਿ ਦਸਤਾਰ ਸਿਰਾ" ਦਾ "ਸਿੱਖ ਧਰਮ" ਹੈ। ਇਸੇ ਰਮ ਦੇ ਅਨੁਗਾਮੀਆਂ ਨੂੰ ਗੁਰਮਤਿ ਦੇ ਧਾਰਨੀ ਗੁਰਮੁਖ ਕਿਹਾ ਜਾਂਦਾ ਹੈ। ਜਿਨ੍ਹਾਂ ਦੀ ਕੰਮਲ ਸ਼ਰੀਰ ਦੀ ਬਾਹਰਲੀ ਤੇ ਆਤਮ ਮੰਡਲ ਦੀ ਅੰਦਰਲੀ 'ਨਸਲ' ਦੀ ਅਕਾਲ ਮੀਅਤਾ ਦੀ ਸੁਤੰਤਰ, ਨਿਰਭਊ, ਨਿਰਵੈਰ ਅਕਾਲ ਮੂਰਤਿ ਦੀ ਸੈਭੰ (ਸਵੈਭੰ) ਵਲੱਖਣ ਪਹਿਚਾਨ "ਸਾਬਤ ਸੂਰਤ ਬ੍ਰਹਿਮੰਡੀ ਮਨੁੱਖ ਦੇ ਤੌਰ ਤੇ ਸਿੱਖ" ਹੈ। ਜਿਸ ਈ ਬਾਹੁਕਮ ਫਰਜ ਹੈ-

ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ।"- (1084)





ਇਹ ਸਭ ਪਰਮਾਣ ਅਨੁਰੋਧ ਨੰ. 2 ਨੂੰ ਇਸ ਨਿਰਣੈ ਤੇ ਪਹੁੰਚਾਉਂਦੇ ਹਨ ਕਿ:
ਉਪਰੋਕਤ ਸਭ ਸਬੂਤ ਇਹ ਪਰਮਾਣਿਤ ਕਰਦੇ ਹਨ ਕਿ ਬਿਨਾਂ ਸਾਬਤ ਸੂਰਤ ਕੇਸਾਂ ਤੋਂ, ਦਾਹੜੀ ਤੋਂ, ਦਸਤਾਰ ਤੋਂ ਸਿੱਖ ਦੀ ਕਲਪਨਾਂ ਹੀ ਨਹੀਂ ਕੀਤੀ ਜਾ ਸਕਦੀ। ਸਿੱਖ ਅਤੇ ਸਾਬਤ ਸੂਰਤ ਕੇਸਾ ਧਾਰੀ ਮਨੁੱਖ ਆਪਨੇ ਆਪ ਵਿਚ ਇਕ ਦੂਜੇ ਵਿਚ ਉਵੇਂ ਹੀ ਪਰੋਏ ਹੋਏ ਅਤੇ ਓਤ-ਪੋਤ ਹਨ ਜਿਵੇਂ "ਜਲ, ਜਲ ਮਾਹੀ" ਵਿਲੀਨ ਹੋ ਜਾਂਦਾ ਹੈ। ਰੱਬ ਦੀ ਤ੍ਰੈ ਆਦਿ ਅੰਗੀ ਮੂਰਤ (ਜਾ ਤਿਸ ਭਾਣਾ ਤਾ ਜੰਮਿਆ ਦੇ ਗੁਰੂ ਮੁਖ ਵਾਕ ਮੁਤਾਬਕ ਪੈਦਾਇਸ਼ੀ ਮਨੁੱਖ ਦੇ ਸਰੀਰ ਵਿਚ ਪ੍ਰਾਣ, ਜਿੰਦਗੀ ਦੇ ਰੂਪ ਵਿਚ ਸਵਾਸ ਅਤੇ ਸ਼ਰੀਰ ਤੇ ਰੋਮ ਅਰਥਾਤ ਕੇਸ ਬਾ ਹੁਕਮ ਹਨ।) ਦੇ ਮੁੱਕਦੇ ਹੀ ਮਨੁੱਖ ਮ੍ਰਿਤਕ ਹੋ ਜਾਂਦਾ ਹੈ। ਇਨ੍ਹਾਂ ਤਿੰਨਾਂ ਦਾ ਜੋੜ ਹੀ ਪੈਦਾਇਸ਼ੀ ਰੱਖਣ ਦਾ ਨਾਮ "ਸਿੱਖ ਨਸਲ" ਹੈ। ਜਿਸ ਲਈ ਬਤੌਰ ਅਕਾਲਵੰਸ਼ੀ ਰਕਤ-ਬਿੰਦੀ ਸਿੱਖ ਤੇ ਇਹ "ਹੁਕਮ" ਹੈ ਅਤੇ ਇਸ ਨੂੰ ਕੇਸਾਂ ਸਵਾਸਾਂ ਸੰਗ ਨਿਬਾਹ ਕੇ ਅਕਾਲ ਦੀ ਇਕਸਾਰ ਕਾਨੂੰਨੀਅਤ ਅਰਥਾਤ "ਰਜਾ" ਵਿਚ ਜਿਉਣਾਂ ਹੀ ਸਿੱਖੀ ਹੈ। ਇਸ ਸਿੱਖੀ ਦੀ ਜੀਵਨਧਾਰਾ ਦਾ ਰੱਖਿਆ ਗੜ੍ਹ (ਕਿਲਾ) ਹੈ- ਕੇਸ। ਸਾਬਤ ਸੂਰਤ ਕੇਸ, ਤਾਂ ਹੀ ਤਾਂ "ਪੰਥ" ਦੀ ਮਾ ਧਰਤੀ ਜਾ ਉਦਗਮ ਸ੍ਰੋਤ- ਕੇਸਗੜ੍ਹ ਕਿਲਾ ਹੈ। ਜਿਸ ਦਾ ਸਿੱਧਾ ਅਰਥ ਹੈ ਕਿ ਕੇਸ ਮਨੁੱਖ ਦੀ ਰੱਬੀ ਹੋਂਦ ਦੇ ਪਰਮਾਣਿਤ ਸਾਬਤ ਸੂਰਤ ਮੌਲਿਕ ਬਣਤਰ ਦੀ ਪਰਮਾਣਿਤ ਹਸਤੀ ਤੇ ਕਿਲਾ (ਗੜ੍ਹ ਅਰਥਾਤ ਕੇਸਗੜ੍ਹ) ਹੈ। ਇਸੇ ਲਈ ਹੁਕਮ ਹੈ "ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥ ਸਾਬਤੁ ਵਸਤੁ ਓਹੁ ਅਪਨੀ ਲਹੈ ॥1॥"

ਇਸ ਤੋਂ ਬਗੈਰ ਗੁਰਮਤਿ ਸਿੱਖ ਦੀ ਪਰਿਕਲਪਨਾਂ ਹੀ ਨਹੀਂ ਕਰਦੀ। ਇਸ ਲਈ ਜਿੱਥੇ ਸ਼ਬਦ ਸਿੱਖ ਵਰਤਿਆ ਜਾਂਦਾ ਹੈ ਉਥੇ ਸਵੈ ਸਿੱਧ ਹੀ ਇਕ ਮਿਕ ਹੁੰਦੇ ਹਨ "ਕੇਸ ਅਤੇ ਮਨੁੱਖੀ ਸ਼ਰੀਰ ਅਰਥਾਤ ਸਾਬਤ ਸੂਰਤ ਕੇਸਾ ਧਾਰੀ ਮਨੁੱਖੀ ਸ਼ਰੀਰ। ਇਨ੍ਹਾਂ ਨੂੰ ਜਮਾਂਦਰੂ ਅਤੇ ਅਨਕੱਟੇ ਰੱਖਣ ਦੀ ਹੀ ਸਿੱਖੀ ਹੈ ਅਤੇ ਇਸੇ ਨੂੰ ਹੀ ਮੌਲਿਕ ਸਿੱਖ ਆਚਰਣ ਅਤੇ ਕਿਰਦਾਰ ਕਿਹਾ ਜਾਂਦਾ ਹੈ। ਇਨ੍ਹਾਂ ਨੂੰ ਜੁਦਾ ਕਰ ਕੇ ਵੇਖਣ ਦੀ ਮਰਿਆਦਾ ਦਾ ਨਾਮ ਹੀ ਹੈ ਮਨਮਤਿ, ਬਿਪ੍ਰਨ ਕੀ ਰੀਤ, ਰੱਬ ਦੀ ਹਸਤੀ ਦੀ ਹੋਂਦ ਤੋਂ ਮੁਨਕਰ ਹੈਵਾਨ ਰੂਪੀ ਸ਼ੈਤਾਨ ਦਿਮਾਗ ਵਾਲਾ ਜੀਵ। ਇਸੇ ਲਈ ਗੁਰਬਾਣੀ ਵਿੱਚ ਹੁਕਮ ਹੈ - "ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ"॥

ਇਸ ਕਰੜੇ ਹੁਕਮ ਦੀ ਖਾਤਰ ਹੀ, ਅਤੇ ਸਵਾਸਾਂ ਨਾਲੋਂ ਪਿਆਰੀ ਸਿੱਖੀ ਰਹਿਤ ਖਾਤਰ ਹੀ ਨਿੱਕੇ-ਨਿੱਕੇ ਬਾਲ ਸਾਹਿਬਜ਼ਾਦੇ ਭਾਈ ਜ਼ੋਰਾਵਰ ਸਿੰਘ ਜੀ ਅਤੇ ਭਾਈ ਫ਼ਤਹਿ ਸਿੰਘ ਜੀ ਨੀਹਾਂ ਵਿਚ ਖੜ ਜਾਂਦੇ ਹਨ, ਅਤੇ ਜਿਉਂਦੇ ਚਿਣ ਕੇ ਸ਼ਹੀਦ ਕਰ ਦਿੱਤੇ ਜਾਂਦੇ ਹਨ; ਭਾਈ ਤਾਰੂ ਸਿੰਘ ਜੀ ਆਪਨਾਂ ਖੋਪਰ ਲਹਾਂਉਂਦੇ ਹਨ; ਭਾਈ ਜੈ ਸਿੰਘ ਜੀ ਬਾਰਨ ਆਪਨੀ ਪੁੱਠਾ ਲਟਕ ਕੇ ਖੱਲ ਉਤਰਵਾਉਂਦੇ ਹਨ, ਅਨੇਕਾਂ ਸਿੱਖ ਬੀਬੀਆਂ ਆਪਨੇ ਦੁੱਧ ਚੁੰਘਦੇ ਬਾਲਾਂ ਨੂੰ ਟੋਟੇ-ਟੋਟੇ ਕਰਵਾ ਕੇ ਆਪਨੀ ਝੋਲੀ ਵਿਚ ਉਨ੍ਹਾਂ ਦੇ ਅੰਗਾਂ ਦੇ ਪਰੋਏ

ਹਾਰ ਪਹਿਣ ਕੇ ਸਵਾ-ਸਵਾ ਮਣ ਪੀਸਣ ਪੀਸਦੀਆਂ ਹਨ। ਜਿਸ ਦਾ ਦਰਦ "ਸਿੱਖ ਦੀ ਸਿੱਖੀ" ਤੇ ਸਵਾਲ ਚੁੱਕਣ ਵਾਲਿਆਂ ਨੂੰ ਕਦੇ ਮਹਿਸੂਸ ਹੀ ਨਹੀਂ ਹੋ ਸਕਦਾ ਕਿਉਂਕੀ ਮਹਿਸੂਸ ਕਰਨ ਲਈ ਜਿਉਣ ਦੀ ਪਹਿਲੀ ਲੋੜ ਹੈ। ਇਸੇ ਲਈ ਸ਼ਹੀਦ ਭਾਈ ਰਤਨ ਸਿੰਘ ਭੰਗੂ ਨੇਂ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਲਿਖਿਆ, ਮੈਂ ਇੱਥੇ ਦੱਸਨਾਂ ਚਾਹੁੰਦਾ ਹਾਂ ਕਿ ਸ੍ਰੀਮਾਨ ਮੈਕਾਲਿਫ ਦਾ ਸਿੱਖ ਇਤਿਹਾਸ ਇਸੇ ਗ੍ਰੰਥ ਤੇ ਅਧਾਰਤ ਹੈ ਜਿਸ ਦਾ ਬੌਧਿਕ "ਸਿੱਖੀ" ਆਤਮਾਂ ਦਾ ਲਿਖਤੀ ਆਰੰਭ ਹੈ:

"ਧੰਨ ਖ਼ਾਲਸੋ ਧੰਨ ਪੰਥ ਭੁਜੰਗੀ
ਰਖਯੋ ਬੀਜ਼ ਜਾਣ ਸਿੱਖੀ ਚੰਗੀ।
ਏਕ ਸੀਸ ਕਯਾ ਸੌ ਸੀਸ ਤਾਈਂ
ਹਮ ਸਿੱਖੀ ਨਹਿ ਦਹਿਂ ਗੁਵਾਈ॥





# 7

## ਮਾਨਯੋਗ ਅਦਾਲਤ ਵਿਚ ਅਨੁਰੋਧ ਨੰ. 3

## ਸਿੱਖ ਦੀ ਕੇਸਾਂ ਦੀ ਮਹੱਤਤਾ ਨਾਲ ਕੀ ਕੋਈ ਪਰਿਭਾਸ਼ਾ ਹੈ ?

ਜੀ ਹਾਂ ਇਹ ਬੜੇ ਹੀ ਸਪਸ਼ਟ ਅਤੇ ਨਿਰਣਾਇਕ ਆਦਰਸ਼ ਦੇ ਇਕ ਰੱਬੀ ਅਕਾਲ ਪ੍ਰਥਾਏ ਸੰਕਲਪ ਵਜੋਂ ਵਿਵਹਾਰਕਤਾ ਵਿੱਚ ਉਲੀਕੀ ਗਈ ਹੈ। ਜੋ ਸਿਰਫ ਸਿਧਾਂਤਕ ਮਾਤਰ ਹੀ ਨਹੀਂ ਹੈ ਸਗੋਂ ਇਹ ਬ੍ਰਹਿਮੰਡ ਦੇ ਅਸਲ ਤੱਤ ਸੱਚ ਦੇ ਵਿਵਹਾਰਕ ਅਮਲ ਦਾ ਪਰਤੱਖ ਕਿਰਦਾਰੀ ਅਤੇ ਆਚਰਣੀ ਸਬੂਤ ਪੇਸ਼ ਕਰਦੀ ਹੈ :

"ਸਾਬਤ ਸੂਰਤਿ ਦਸਤਾਰ ਸਿਰਾ।"– ਅੰਕ (1084)

ਅੱਗੇ ਹੋਰ ਸਪਸ਼ਟਤਾ ਲਈ ਮੈਂ ਅਰਦਾਸ ਵਿੱਚ ਢਾਈ ਕਰੋੜ ਸਿੱਖਾਂ ਵਲੋਂ ਨਿਤ ਕੀਤੀ ਜਾਂਦੀ ਇਸ ਅਰਜੋਈ ਨੂੰ ਜਿਸ ਦੇ ਕੁੱਲ ਸਿਰਫ ਪੰਜ ਸ਼ਬਦ ਹਨ, ਜਿਸ ਰਾਹੀਂ ਇਹਪੂਰੀ ਤਰ੍ਹਾਂ ਦੁਨਿਆਵੀ ਪਰਿਪੇਖ ਵਿੱਚ ਸਪਸ਼ਟ ਹੋ ਜਾਂਦੀ ਹੈ-

"ਸਿੱਖੀ ਕੇਸਾਂ ਸਵਾਸਾਂ ਨਾਲ ਨਿਬਹਿ"।

ਜਿਸ ਦੀ ਰੋਜ਼ਾਨਾਂ ਅਰਦਾਸ ਵਿਸ਼ਵ ਭਰ ਵਿਚ ਲਗਭਗ ਢਾਈ ਕਰੋੜ ਸਿੱਖ ਅਬਾਦੀ ਦੇ ਪੰਜ ਲੱਖ ਪਰਿਵਾਰਾਂ ਵਿਚ ਸਵੇਰੇ ਸ਼ਾਮ 10 ਲੱਖ ਵਾਰ ਕੀਤੀ ਜਾਂਦੀ ਹੈ। ਇਕ ਵਾਰ ਦੀ ਅਰਦਾਸ ਵਿਚ ਦੋ ਵਾਰ ਕੇਸਾਂ ਦੀ ਮਹਾਨਤਾ ਨੂੰ ਦ੍ਰਿੜ ਕਰਵਾਇਆ ਗਿਆ ਹੈ ਤੇ ਇੰਜ "ਸਿੱਖੀ ਕੇਸਾਂ ਸਵਾਸਾਂ ਨਾਲ ਨਿਬਹਿ" ਦੇ ਪਵਿੱਤਰ ਇਰਾਦੇ ਅਤੇ ਸੰਕਲਪ ਨੂੰ 20 ਲੱਖ ਵਾਰ ਪ੍ਰਣ ਰੂਪ ਵਿੱਚ ਸਿਖਾਂ ਵਲੋਂ ਪ੍ਰਣਾਇਆ ਅਤੇ ਅਪਨਾਇਆ ਜਾਂਦਾ ਹੈ।

ਇਸ ਤੋਂ ਇਲਾਵਾ ਦੁਨੀਆਂ ਭਰ ਦੇ ਲਗਭਗ ਹਰ ਮੁਲਕ ਵਿਚ ਇਕ ਲੱਖ ਤੋਂ ਵੱਧ ਗੁਰਦੁਆਰਿਆ ਵਿਚ ਰੋਜ਼ਾਨਾਂ ਘਟੋ-ਘਟ ਚਾਰ ਲੱਖ ਵਾਰ ਇਹ ਅਰਦਾਸ ਆਪਣੇ ਇਨ੍ਹਾਂ ਅਸਲ ਲਫ਼ਜ਼ਾਂ "ਸਿੱਖੀ ਕੇਸਾਂ ਸਵਾਸਾਂ ਨਾਲ ਨਿਬਹਿ" ਰਾਹੀਂ ਕੀਤੀ ਜਾਂਦੀ ਹੈ। ਇਤਨੇ ਵੱਧ ਦੁਹਰਾਅ ਦਾ ਸਮੁੱਚੇ ਸੰਸਾਰ ਵਿਚ ਹੋਰ ਕਿਸੇ ਵੀ ਸਿਧਾਂਤ, ਮੰਨੀ ਜਾਣ ਵਾਲੀ ਗੱਲ, ਮੰਨੇ ਜਾਣ ਵਾਲੇ ਹੁਕਮ, ਅਤੇ ਇਸ ਦੇ ਅਨੁਸ਼ਾਸ਼ਨ ਵਿਚ ਰਹਿਣ ਦੇ ਦਿੱਤੇ ਜਾਂਦੇ ਪ੍ਰਣ ਦਾ ਹੋਰ ਕੋਈ ਸਬੂਤ ਨਹੀਂ ਮਿਲਦਾ ਹੈ । ਇੰਜ ਇਹ ਤੱਥ ਸਾਰ ਆਪਣੇ ਆਪ ਵਿਚ ਪਰਮਾਣਿਤ ਅਥਾਰਟੀ ਹੋ ਸਥਾਪਤ ਹੋ ਜਾਂਦਾ ਹੈ।

"ਹਰਿਮੰਦਰ ਕੇ ਹਜੂਰ ਇਮ ਖੜ ਕਰ ਕਰੀ ਅਰਦਾਸ।
ਸਤਿਗੁਰ ਸਿੱਖੀ ਸੰਗ ਨਿਭੈ, ਸੀਸ ਕੇਸਨ ਕੇ ਸਾਸ ॥48॥

(ਹਵਾਲਾ ਪਦ ਨੰ. ਨਾਲ ਸਿੱਖ ਧਰਮ ਦੇ ਮੁਢਲੇ ਆਦਿ ਸ੍ਰੋਤ -ਸ੍ਰੀ ਗੁਰੂ ਪੰਥ ਪ੍ਰਕਾਸ਼)

"ਨਿਸ਼ਾਨ ਸਿੱਖੀ ਪੰਜ ਹਰਫ਼ ਅਸਤ ਕਾਫ਼
ਹਰਗਿਜ਼ ਨਾ ਬਾਸ਼ਦ ਅਜ਼ਈ ਪੰਜ ਮੁਆਫ਼
ਕੜਾ, ਕਾਰਦ ਵ ਕੱਛ, ਕੰਘਾ ਬਦਾਨ
ਬਿਲਾ ਕੇਸ ਹੇਜ਼ ਅਸਤ ਜੁਮਲਾ ਨਿਸ਼ਾਨ
ਹਰਫ਼ਹਾ ਇਕਾਈ ਅਸਤ ਅਗ਼ੀ ਪੰਜ ਕਾਫ਼
ਬਦਾਨੰਦ ਬਾਵਰ ਨਾ ਗੋਇਮ ਖਿਲਾਫ਼
ਹਲਾਲਾ ਵ ਹਜਾਮਤ ਹੁੱਕਾ ਹਰਾਮ
ਬਰੇਸ਼ੀ ਹਨਾ ਕਰਦ ਰੂ ਸਿਆਹਫ਼ਾਮ।"

ਇਸ ਸਰਬ ਲੋਹ ਗ੍ਰੰਥ ਦੇ ਮੂਲ ਪਾਠ ਦਾ ਸਾਰਾਂਸ਼ ਡਾ, ਗੰਡਾਂ ਸਿੰਘ ਜੀ 'ਸਿੱਖ ਇਤਿਹਾਸ ਸ੍ਰੋਤ ਪੁਸਤਕ ਵਿਚ' ਇੰਜ ਕਰਦੇ ਹਨ ਕਿ-

'ਸਿੱਖੀ ਦਾ ਨਿਸ਼ਾਨ ਇਹ ਪੰਜ ਸ਼ਬਦ ਹਨ, ਕਾਫ਼ (ਕੱਕੇ ਕਕਾਰ) ਇਹਨਾਂ ਪੰਜਾ ਵਿੱਚੋਂ ਕਿਸੇ ਪ੍ਰਤੀ ਵੀ ਮੁਆਫੀ ਨਹੀਂ । ਕੜਾ, ਕਾਰਦ ਅਤੇ ਕੱਛ, ਕੰਘਾ ਕਾਣ ਲਉ ਕੇਸਾਂ ਦੇ ਬਗੈਰ ਇਹ ਸਭ ਚਿਨ੍ਹ ਨਿਗੂਣੇ ਹਨ। ਇਨ੍ਹਾਂ ਸਾਰਿਆਂ ਹੀ ਵਾਸਤੇ ਇੱਕੋ ਸ਼ਬਦ ਹੈ "ਕੱਕਾ ਕਕਾਰ"। ਸਭ ਜਾਣ ਲੈਣ, ਯਕੀਨਨ।

'ਹਲਾਲ, ਹਜ਼ਾਮਤ, ਹੁੱਕਾ, ਹਰਾਮ ਹਨ, ਦਾੜ੍ਹੀ ਨੂੰ ਮਹਿੰਦੀ ਕਰਨਾ ਕਲਮੂੰਹਿਆਂ ਦਾ ਕੰਮ ਹੈ।'

ਬਿਕਰਮੀ 1866 ਵਿੱਚ ਸਰ ਡੇਵਿਡ ਔਕਟਰਲੋਨੀ ਦੀ ਆਗਿਆ ਨਾਲ ਮਰੇ ਨੇ ਲੁਧਿਆਣੇ ਵਿਖੇ ਸਿੱਖ ਸਰਦਾਰਾਂ ਤੋਂ ਗੁਰੂ ਸਾਹਿਬਾਨ ਤੋਂ ਲੈ ਕੇ ਉਸ ਸਮੇਂ ਕਾਲ ਤੱਕ ਦਾ ਇਤਿਹਾਸ ਸੁਣ ਕੇ ਲਿਖਿਆ । ਇਸ ਨੂੰ ਸ. ਮਤਾਬ ਸਿੰਘ ਮੀਰਾ ਕੋਟੀਏ ਦੇ ਪੋਤੇ ਅਤੇ ਸ. ਸ਼ਯਾਮ ਸਿੰਘ ਕਰੋੜੀਆ ਮਿਸਲ ਦੇ ਜੱਥੇਦਾਰ ਦੇ ਦੋਹਤੇ ਸ. ਰਤਨ ਸਿੰਘ ਭੰਗੂ ਵਲੋਂ ਲਿਖਵਾਇਆ ਅਤੇ ਬਾਅਦ ਵਿੱਚ ਖੁਦ ਕਵਿੱਤਾ ਵਿੱਚ ਲਿਖਿਆ; ਜਿਸ ਤੋਂ ਹੇਠਲੀ ਉਦਾਹਰਣ ਮੈਂ ਦੇ ਰਿਹਾਂ ਹਾਂ। ਇਹੋ ਇਤਿਹਾਸ ਬਾਅਦ ਵਿੱਚ ਗਿਆਨੀ ਗਿਆਨ ਸਿੰਘ ਜੀ ਨੇ ਵੀ 'ਪੰਥ ਪਰਕਾਸ਼' ਨਾਮ ਤੋਂ ਲਿਖਿਆ । ਪਰ ਭਾਈ ਰਤਨ ਸਿੰਘ ਦਾ 'ਪ੍ਰਾਚੀਨ ਪੰਥ ਪਰਕਾਸ਼' ਜਿਆਦਾ ਪ੍ਰਮਾਣਿਕ ਅਤੇ ਤੱਥ ਅਧਾਰਤ ਅਤੇ ਇਤਿਹਾਸਕ ਤਾਰੀਖਾਂ ਤੇ ਸਹੀ ਉਤਰਦਾ ਹੈ । ਭਾਈ ਸਾਹਿਬ ਕਥਾ ਖ਼ਾਲਸਾ ਸਾਜਨ ਕੀ ਵਿੱਚ ਲਿਖਦੇ ਹਨ:

"ਧੰਨ ਖ਼ਾਲਸੋ ਧੰਨ ਪੰਥ ਭੁਜੰਗੀ





ਰਖਯੋ ਬੀਜ਼ ਜਾਣ ਸਿੱਖੀ ਚੰਗੀ।
ਏਕ ਸੀਸ ਕਯਾ ਸੌ ਸੀਸ ਤਾਈਂ
ਹਮ ਸਿੱਖੀ ਨਹਿ ਦਹਿਂ ਗੁਵਾਈ॥"

ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਲਿਖਦੇ ਹਨ:
ਪੰਥ ਪਰਕਾਸ਼ ਅਧਿਆਏ 64 ਵਿਚ ਗਿਆਨੀ ਗਿਆਨ ਸਿੰਘ ਲਿਖਦੇ ਹਨ:

"ਕੂੰਢੀ ਮੁੱਛਾਂ ਸਿੱਧੇ ਦਾੜ੍ਹੇ, ਬਾਣੀ ਪੜ੍ਹਤ ਦੁ ਵਖਤੇ।
ਗੁਰ ਕੇ ਭਾਣੇ ਪਰ ਖੁਸ਼ ਰਹਿੰਦੇ, ਧਰਮ ਕਿਰਤ ਕਰ ਖਾਤੇ।
ਰਾਮ ਰਾਮ ਸਲਾਮ ਨਾ ਰਟਤੇ, ਗੱਜਕਰ ਫਤਹਿ ਬੁਲਾਤੇ।
ਖੱਦਰ ਚੌਸੀ ਕੇ ਦਸਤਾਰੇ। ਸਾਫੈ ਉਭੇ ਹਜੂਰੀ ਭਾਰੇ ।"

ਇੱਥੇ ਸਪਸ਼ਟ ਕਰਨਾ ਜਰੂਰੀ ਹੈ ਕਿ 'ਸਿੱਧੇ ਦਾੜ੍ਹੇ' ਤੋਂ ਅਰਥ ਦਾੜ੍ਹੀ ਨੂੰ ਨਾ ਬੰਨਣ ਵੱਲ ਸੰਕੇਤ ਹੈ। ਦਾੜ੍ਹੀ ਬੰਨਣ ਜਾਂ ਦਾੜ੍ਹੀ ਚੜ੍ਹਾਉਣ ਦਾ ਰਿਵਾਜ ਲਾਹੌਰ ਪਤੀ ਮਹਾਰਾਜਾ ਸ਼ੇਰ ਸਿੰਘ ਨੇ ਅਰੰਭਿਆ ਸੀ। ਨਿਰਮਲੇ ਸਾਧੂ ਵੀ ਦਾੜ੍ਹੀ ਨੂੰ ਗੰਢਾ ਮਾਰ ਕੇ ਰੱਖਦੇ ਸਨ। ਇਸ ਪ੍ਰਥਾ ਨੂੰ ਜੁੜੀਆਂ ਵਿੱਚ ਦਾੜ੍ਹੀ ਨੂੰ ਉੜੰਗਨਾਂ ਕਿਹਾ ਜਾਂਦਾ ਸੀ। (ਗੁਰਮਤਿ ਮਾਰਤੰਡ ਭਾਗ ਪਹਿਲਾ ਸਫਾ 345)

ਗੁਰ ਪ੍ਰਣਾਲੀਆਂ ਗ੍ਰੰਥ ਵਿਚੋਂ ਹਵਾਲੇ ਨਾਲ ਕੇਸ ਚਮਤਕਾਰ ਦੇ ਰਚੇਤਾ ਨੇ ਲਿਖਿਆ ਹੈ :

"ਗੁਰੂ ਗ੍ਰੰਥ ਸਾਹਿਬ ਗੁਰੂ ਜਾਨੋ। ਰਹਿਤ ਗੁਰੂ ਕੀ ਆਗਿਆ ਮਾਨੋ।
ਰਖੋ ਕੱਛ ਕਰਦ ਅਰ ਕੇਸ। ਕੰਘੇ ਕੜੇ ਨਾਲ ਸੁਭ ਵੇਸ॥"

ਭਾਈ ਸਾਹਿਬ ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿੱਚ ਵਾਰ 41ਵੀ ਦੀ ਪਉੜੀ 15 ਵਿੱਚ ਲਿਖਦੇ ਹਨ:

"ਨਿਜ ਪੰਥ ਚਲਾਇਓ ਖ਼ਾਲਸਾ ਧਰਿ ਤੇਜ ਕਰਾਰਾ॥
ਸਿਰ ਕੇਸ ਧਾਰਿ ਕਰ ਖੜਗ ਕੋ ਸਭ ਦੁਸ਼ਟ ਪਛਾਰਾ॥
ਗੁਰੁ ਬਰ ਅਕਾਲ ਕੇ ਹੁਕਮ ਸੋਂ ਉਪਜਿਓ ਬਿਗਿਆਨਾ॥
ਤਬ ਸਹਿਜੇ ਰਚਿਓ ਖ਼ਾਲਸਾ ਸਾਬਤ ਮਰਦਾਨਾ ॥"

ਸਿਧਾਂਤ-ਸੰਕਲਪ-ਨਿਸ਼ਚਾ ਅਤੇ ਧਰਮ ਇਹ ਹੈ ਕਿ : ਅਕਾਲ ਪੁਰਖ ਖੁਦ ਕੇਸਾਧਾਰੀ ਹੈ, ਉਸ ਨੇਂ ਆਪਣੀ ਅੰਸ-ਬੰਸ ਮਨੁੱਖ ਨੂੰ ਆਪਣੀ ਸੂਖਮ ਜਿਉਣ-ਸ਼ਕਤੀ "ਰਕਤ-ਬਿੰਦ" ZYGOTE ਤੋਂ EMBRYO (ਜਾਇਗੋਟ ਤੋਂ ਐਮਬਰਾਯੋ) ਦੀ ਮਰਿਆਦਾ 'ਔਰਤ ਅਤੇ ਮਰਦ' ਦੇ ਅੱਖਾਂ ਤੋਂ ਨਾਹ ਦਿੱਸਣ ਵਾਲੇ 'ਰਕਤ-ਬਿੰਦ' ਦੀ ਸੂਖਮਸ਼ਕਤੀ ਰਾਹੀਂ, ਜਿਸ ਵਿਚ ਕਿ ਸ਼ਰੀਰ ਦੇ ਜਿਉਣ ਹਿਤ ਸਵਾਸ ਸ਼ਕਤੀ, ਉਦਗਮ ਤੋਂ ਵਿਕਾਸ ਹਿਤ ਪ੍ਰਾਣ ਸ਼ਕਤੀ, ਅਤੇ ਇਨ੍ਹਾਂ ਦੁਹਾਂ ਦੇ ਨਿਰਵਾਹ ਹਿਤ ਸਮੇਤ ਕੇਸ ਕਾਇਆ ਸ਼ਕਤੀ ਆਪਣੀ ਆਦਿ ਸਵੈਭੂੰ ਮੂਰਤ ਦੇ ਰੂਪ ਵਿਚ ਸਥਾਪਤ ਕਰ ਮਨੁੱਖ ਦੀ ਜਿਉਣ

ਰਚਨਾ ਕੀਤੀ ਹੈ। ਇਹੋ ਜਿਉਣ ਰਚਨਾ ਦਾ ਹੁਕਮ ਹੈ। ਜਿਸ ਤਰਾ ਪ੍ਰਾਣਾਂ ਤੋਂ ਬਗੈਰ ਸ਼ਰੀਰ ਮੁਰਦਾ ਹੈ, ਜਿਸ ਤਰਾ ਸਵਾਸਾਂ ਤੋਂ ਬਗੈਰ ਸ਼ਰੀਰ ਮੁਰਦਾ ਹੈ ਉਸੇ ਤਰਾ ਹੀ ਰੋਮਾਂ "ਕੇਸਾਂ" ਤੋਂ ਬਗੈਰ ਸ਼ਰੀਰ ਮੁਰਦਾ ਹੈ। ਇਹੋ ਸਿੱਖ ਧਰਮ ਦਾ ਪਹਿਲਾਂ ਨਿਯਮ ਹੈ। ਜਿਸ ਨੂੰ ਸਿੱਖ "ਹੁਕਮ ਰਜਾਈ ਚਲਣਾ ਨਾਨਕ ਲਿਖਿਆ ਨਾਲ" ਦੀ ਰਹਿਤ-ਮਰਿਆਦਾ ਰਾਹੀਂ ਅੰਗੀਕਾਰ ਕਰਦੇ ਹਨ। ਇਹ ਸਾਰੇ ਹੀ ਸੰਸਾਰ ਦੇ ਮਨੁੱਖਾਂ ਲਈ ਹੁਕਮ ਹੈ। ਬਾਕੀ ਇਸ ਤੋਂ ਬਾਗੀ ਹਨ। ਰਕਤ-ਬਿੰਦ ਦੀਆਂ ਇਨ੍ਹਾਂ ਤਿੰਨੋ ਆਦਿ ਸ਼ਕਤੀਆਂ ਵਿਚੋਂ ਕੀ ਬਾਗੀ ਮਨੁੱਖ ਜਾਂ ਉਨ੍ਹਾ ਦੀ 'ਅਗਿਆਨ ਅਵਿਦਿਆ' ਕੇਸਾਂ ਨੂੰ ਖਤਮ ਕਰ ਸਕਦੀ ਹੈ ? ਅਗਰ ਹਾਂ ਤਾਂ ਫਿਰ ਉਹ ਪਹਿਲਾਂ ਇਹ ਕਰ ਦਿਖਾਵੇ ਤਾਂ ਫਿਰ ਇਸ ਤੋਂ ਬਾਅਦ ਮਨੁੱਖ ਲਈ ਸਵਾਲ ਉਤਪੰਨ ਹੋਵੇਗਾ ਕਿ ਉਹ ਕੇਸਾਂ ਤੋਂ ਬਗੈਰ ਜਿਉਣ ਜੀਵਨ ਦਾ ਜਾਂ ਇਸ ਵਿਚ ਮਨਚਾਹੀ ਕਾਰਗੁਜ਼ਾਰੀ ਦਾ ਅਧਿਕਾਰ ਰੱਖਦਾ ਹੈ।

ਇਸ ਲਈ ਪਟੀਸ਼ਨ ਕਰਤਾਵਾਂ ਦੇ ਸਾਰੇ ਦਾਵੇ ਨਿਰ-ਅਰਥਕ, ਰਕਤ-ਬਿੰਦ ਦੀ ਜਨਮ ਅਤੇ ਜਨਣ ਸ਼ਕਤੀ ਦੀ ਕੁਦਰਤੀ ਹਮੇਸ਼ਾਂ ਕਾਇਮ ਰਹਿਣ ਵਾਲੀ ਵਿਕਾਸ ਦੀ ਮਰਿਆਦਾ (ਜਿਸ ਨੂੰ ਮੁਕੰਮਲ ਇਕ ਸ਼ਬਦ ਵਿਚ "ਗੁਰਮਤਿ" ਕਹਿੰਦੇ ਹਨ) ਦੇ ਵਿਰੁਧ, ਅਰਾਜਕਤਾ ਵਾਲੇ ਅਤੇ ਕੁਦਰਤੀ ਨਿਆਂ ਪ੍ਰਣਾਲੀ ਦੀ ਸਦਾ ਕਾਇਮ ਰਹਿਣ ਵਾਲੀ "ਰਜ਼ਾ" ਦੇ ਵਿਕਾਸਾਤਮਕ ਪ੍ਰਣਾਲੀ ਦੇ ਇਕਮਾਤਰ "ਹੁਕਮ" ਦੇ ਸਿਧਾਂਤ; ਅਰਥਾਤ ਸਿੱਖੀ ਤੋਂ ਵਿਰੁੱਧ ਹਨ। ਜਿਨ੍ਹਾਂ ਨੂੰ ਮੁੱਢ ਤੋਂ ਹੀ ਸਮੇਤ ਸਾਰੇ ਖਰਚੇ ਦੇ ਰੱਦ ਕਰ ਦਿੱਤਾ ਜਾਣਾਂ ਚਾਹੀਦਾ ਹੈ ਅਤੇ ਇਨ੍ਹਾਂ ਤੇ ਮਾਨਵੀ ਵਿਕਾਸ ਦੇ ਅਕਾਲ ਸਿਧਾਂਤ ਵਿਰੁਧ ਮਿੱਥ ਕੇ ਹਮਲਾ ਕਰਨ ਦਾ ਦੋਸ਼ ਆਇਦ ਕੀਤਾ ਜਾਣਾਂ ਚਾਹੀਦਾ ਹੈ। ਕਿਉਂਕੀ ਕੁਦਰਤੀ ਨੈਸਰਗਿਕਤਾ ਦੇ ਅਮਲੀ ਵਹਾਅ ਦੇ ਸਵੈਛੰਦ, ਸੁਤੰਤਰ ਅਤੇ ਸੈਭੰ ਵਰਤਾਰੇ ਵਿਚ ਹੀ ਬ੍ਰਹਿਮੰਡ ਦੀ ਸਦੀਵੀ ਹੋਂਦ ਨਿਰਭਰ ਕਰਦੀ ਹੈ, ਜਿਸ ਲਈ ਹੀ ਗੁਰਮਤਿ ਸਿੱਖੀ ਨੂੰ ਪਰਿਭਾਸ਼ਤ ਕਰਦੀ ਹੈ। ਇਸ ਦੇ ਸੁਤੰਤਰ, ਨਿਰਬਾਧ ਅਤੇ ਬੇਰੋਕਟੋਕ ਨਿਰਵਿਵਾਦ ਹੱਕ ਕੁਦਰਤ ਵਲੋਂ "ਮਨੁੱਖ" ਨੂੰ ਹਾਸਿਲ ਹੋਇਆ ਹੈ। ਜਿਸ ਨੂੰ ਕਿਸੇ ਵੀ ਮਾਨਵੀ ਸੰਰਚਨਾਂ, ਦੇਸ਼, ਕਾਨੂੰਨ, ਸੰਵਿਧਾਨ ਰਾਹੀਂ ਖੋਹਿਆ ਨਹੀਂ ਜਾ ਸਕਦਾ ਅਤੇ ਨਾਹ ਹੀ ਚੈਲੰਜ ਕੀਤਾ ਜਾ ਸਕਦਾ ਹੈ। ਇਸ ਸਿੱਖੀ ਦਾ ਦਾਇਰਾ ਸਿਰਫ ਮਨੁੱਖੀ ਸ਼ਰੀਰ ਹੀ ਨਹੀਂ ਹੈ। ਇਸ ਦਾ ਵਿਸਤਾਰ ਸੌਰਮੰਡਲੀ ਕੁਦਰਤੀ ਨਿਆਂ ਪ੍ਰਣਾਲੀ ਵਿਚ ਹੁਕਮੀ ਜਿਉਣ ਪਥ ਦਾ 'ਰਜਾਈ' ਕਾਨੂੰਨੀ ਬੰਧਨ ਹਰ ਇਕ ਜੱਰੇ-ਜੱਰੇ ਦੀ ਸੁਤੰਤਰ ਮੌਲਿਕ ਹੋਂਦ ਤਕ ਵਿਸਤਾਰਿਤ ਹੈ। ਇਸ ਵਿਚ ਜਦ-ਜਦ ਵੀ ਮਨੁੱਖ ਮਨਮਤੀ ਬਣ ਕੇ ਸਿਰਫ ਆਪਣੇ ਸਵਾਰਥ ਸਿੱਧੀ ਲਈ ਕੁਦਰਤੀ ਪ੍ਰਣਾਲੀ ਦੇ ਖਿਲਾਫ ਜਾ ਕੇ 'ਸੁੱਖ' ਵੱਲ ਪ੍ਰੇਰਿਤ ਹੋ ਕੇ ਦਖਲ ਕਰਦਾ ਹੈ ਤਾਂ "ਅਕਾਲ" ਕਰੋਪਿਤ ਹੋ ਕੇ ਉਸ ਦੀ ਸਜਾ ਦਿੰਦਾਂ ਹੈ। ਜਿਵੇਂ ਵਰਤਮਾਨ ਵਿਚ ਬ੍ਰਹਿਮੰਡੀ ਤਾਪ ਦਾ ਵਧਣਾ ਆਦਿ ਬਹੁਤ ਸਾਰੇ ਉਦਾਹਰਣ ਹਨ। ਸਿੱਖੀ ਹਰ ਪ੍ਰਜਾਤੀ ਹਿਤ ਆਉਂਦੀਆਂ ਨਸਲਾਂ ਲਈ ਕੁਦਰਤ ਨੂੰ ਉਸ ਦੀ ਮੌਲਿਕਤਾ ਵਿਚ ਬਚਾਈ ਰੱਖਣਾਂ ਅਤੇ ਅਕਾਲ ਵਲੋਂ ਮਿਲੇ ਸਾਧਨਾਂ ਦਾ ਸਦੈਵ ਇਕਸਾਰ ਕਾਇਮ





ਰੱਖਣ ਅਤੇ ਆਉਂਦੀਆਂ ਨਸਲਾਂ ਨੂੰ ਇਸ ਦੀ ਮੌਲਿਕ ਸਮਰਧਤਾ ਨਾਲ ਪ੍ਰਦਾਨ ਕਰਨ ਦੇ ਸੱਤਾ ਨਿਜ਼ਾਮ ਦਾ ਵਿਉਹਾਰਕ ਅਮਲੀ ਪਰਗਟਾ, ਨਿਸ਼ਚਾ, ਭਰੋਸਾ, ਸੰਕਲਪ ਅਤੇ ਧਰਮ ਹੈ। ਜਿਸ ਦਾ ਇਕਸ਼ਬਦ ਰੂਪੀ ਪਰਗਟਾ "ਨਾਨਕਸ਼ਾਹੀ ਖ਼ਾਲਸਤਾਈ ਪ੍ਰਣਾਲੀ" ਹੈ।

ਅਸੀ ਸਿੱਖ ਇਸੇ "ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ।" ਦੇ ਹਲੇਮੀ ਰੋਲ ਮਾਡਲ ਦੇ ਪ੍ਰਗਟਾਅ ਲਈ ਜਿਉਂਦੇ ਹਾਂ। ਸਿੱਖ ਇਸੇ ਨਿਆਂ ਸ਼ਾਸ਼ਤਰ ਲਈ "ਸਿੱਖੀ ਕੇਸਾਂ ਸਵਾਸਾਂ ਨਾਲ ਨਿਬਹਿ" ਦੀ ਜਿੰਦਗੀ ਜਿਉਣ ਦੀ ਪ੍ਰਣਾਲੀ ਦੇ ਅਧੀਨ ਆਪਣੀ ਅੰਤਿਮ ਇੱਛਾ ਅਤੇ ਫ਼ਰਜ ਨੂੰ ਰੋਜ਼ਾਨਾ ਦੋ ਵਕਤ ਅਰਦਾਸ ਰੂਪ ਵਿੱਚ ਪਰਮਾਤਮਾਂ ਤੋਂ ਪੂਰੀ ਕਰਨ ਹਿੱਤ ਅਰਜੋਈ ਕਰਦਾ ਹੈ। ਇਹ ਇਤਨੀ ਵੱਡੀ ਅਤੇ ਸੁਤੰਤਰ ਮਰਿਆਦਾ ਦੀ ਵਿਲੱਖਣਤਾ ਹੈ, ਅਡਰੀ ਅਤੇ ਮੌਲਿਕ ਪਹਿਚਾਨ ਹੈ ਕਿ ਸਿੱਖ ਕੌਮ ਵਿੱਚ ਅਨੇਕਾਂ ਹੀ ਸਿੱਖ ਅਕਾਲ ਦੀ ਇਸ ਮਰਿਆਦਕ ਮੌਲਿਕ ਮਨੁੱਖੀ ਕ੍ਰਿਤ ਦੀ ਸੰਭਾਲ ਲਈ ਇਸੇ ਨਿਸ਼ਚੇ ਅਤੇ ਮੰਜ਼ਿਲ ਲਈ ਸ਼ਹੀਦ ਹੁੰਦੇ ਆ ਰਹੇ ਹਨ। ਇਸੇ ਨਿਸ਼ਚੇ ਨੂੰ ਹੀ ਪਰਗਟ ਕਰਨ ਲਈ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਸਤਿਕਾਰਯੋਗ ਮਹਾਨਾਇਕ ਮਹਾਕਵੀ ਅਤੇ ਸ਼ਹੀਦ ਭਾਈ ਰਤਨ ਸਿੰਘ ਭੰਗੂ ਲਿਖਦੇ ਹਨ:

"ਧੰਨ ਖ਼ਾਲਸੋ ਧੰਨ ਪੰਥ ਭੁਜੰਗੀ
ਰਖਯੋ ਬੀਜ਼ ਜਾਣ ਸਿੱਖੀ ਚੰਗੀ।
ਏਕ ਸੀਸ ਕਯਾ ਸੌ ਸੀਸ ਤਾਈਂ
ਹਮ ਸਿੱਖੀ ਨਹਿ ਦਹਿੰ ਗੁਵਾਈ॥"

ਇਹੋ ਸਿੱਖ ਦੀ ਆਤਮਾਂ ਦੀ ਅਵਾਜ਼, ਜ਼ਮੀਰ ਦੀ ਪਹਿਚਾਨ ਅਤੇ ਧਰਮ ਦੀ ਆਨ ਹੈ। ਸਿੱਖ ਦੀ ਮੁਕੰਮਲ ਦਿਦਾਰੇ ਹੁਸਨ ਦੀ ਪਰਸਨੈਲਟੀ ਹੈ । ਇਸੇ ਨੂੰ ਸਿੱਖੀ ਕਹਿੰਦੇ ਹਨ। ਬਾਕੀ ਸਭ "ਸਿਰਗੁੰਮ" ਬਿਨਾਂ ਸਿਰਾਂ ਦੇ ਮੋਏ ਹੋਏ ਧੜ ਹਨ। ਜਿਨ੍ਹਾਂ ਨਮਿਤ ਸਪਸ਼ਟ ਤੌਰ ਤੇ ਸਿੱਖ ਵਿਰਾਸਤ ਵਿੱਚ ਇਸ ਅਧਿਕਾਰ ਪੱਤਰ ਨੂੰ ਸਵੀਕਾਰ ਕੀਤਾ ਗਿਆ ਹੈ ਕਿ :

"ਬਚਨ ਹੈ ਸ੍ਰੀ ਗੁਰੂ ਜੀ ਕਾ ਕਿ ਜੇ ਕੋਈ ਸਿੱਖ ਦਾ ਬੇਟਾ ਹੋਇ ਔਰ ਮੋਨਾ ਹੋਇ ਜਾਵੈ, ਤਿਸ ਕੀ ਜੜ ਸੁੱਕੀ ਔਰ ਜੋ ਮੋਨਾ, ਸਿੱਖ ਹੋਇ ਜਾਵੇ ਤਿਸ ਕੀ ਜੜ ਹਰੀ।" (ਹਵਾਲਾ ਸਾਖੀ ਰਹਿਤ ਕੀ ਵਿੱਚੋਂ)

ਭਾਈ ਨੰਦ ਲਾਲ ਜੀ ਨੂੰ ਜੋ ਸਤਿਗੁਰੂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਹੁਕਮ ਵਿੱਚ ਅਜਿਹੇ ਹੀ ਸਵਾਲ ਦਾ ਜਵਾਬ ਦਿੱਤਾ ਇਸ ਮਾਨਯੋਗ ਅਦਾਲਤ ਨੂੰ ਸਨਿਮਰਤਾ ਸਹਿਤ ਉਸ ਤੋਂ ਬਾਅਦ ਹੋਰ ਕੁਝ ਕਹਿਣਾਂ ਬੰਣਦਾ ਹੀ ਨਹੀਂ ਹੈ । ਭਾਈ ਨੰਦ ਲਾਲ ਜੀ ਆਪਣੇ ਤਨਖਾਹ ਨਾਮੇ ਵਿੱਚ ਲਿਖਦੇ ਹਨ -

"ਮੇਰੇ ਸਿੱਖ ਨੂੰ ਜਿਹਾ ਉਸਤਰਾ ਲਾਇਆ ਅਤੇ ਦਾੜ੍ਹੀ ਮੁੰਨੀ
ਧੀਆਂ ਨਾਲ ਸੰਗ ਕੀਤਾ।"

ਦਰਅਸਲ ਸਿੱਖ ਆਪ ਹੀ ਅਕਾਲ ਪੁਰਖ ਦੀ ਕੁਦਰਤ ਦੀ ਮੌਲਿਕਤਾ ਦੀ ਅਸਲ ਪਹਿਚਾਨ ਦਾ ਪ੍ਰਤਿਬਿੰਬ ਹੈ । ਮਨੁੱਖਤਾ ਲਈ ਕੇਸਾਂ ਦੀ ਮਹਾਨਤਾ ਨੂੰ ਸਾਬਤ ਕਰਨ ਲਈ ਅਗਰ ਕੋਈ ਰੱਬੀ ਪਰਿਭਾਸ਼ਾ ਹੈ ਤਾਂ ਉਹ ਸਿਰਫ ਤੇ ਸਿਰਫ ਕਿਰਦਾਰ, ਸਖਸੀਅਤ ਅਤੇ ਮਨੁੱਖ ਰੂਪ ਵਿੱਚ -"ਸਿੱਖ" ਹੈ। ਜਿਸ ਸੱਚ ਨੂੰ ਅਮਲੀ ਰੂਪ ਵਿੱਚ ਪਰਗਟ ਕਰ ਦਿੱਤਾ ਗਿਆ ਹੈ ਫਿਰ ਉਸ ਦੀ ਮੌਲਿਕਤਾ ਦੀ ਵਿਆਖਿਆ ਹੀ ਕੇਵਲ ਸ਼ਬਦਾਂ ਰੂਪੀ ਦੁਨਿਆਵੀ ਭਾਸ਼ਾ ਵਿੱਚ ਹੋ ਸੱਕਦੀ ਹੈ; ਭਾਸ਼ਾਈ ਵਿਗਿਆਨ ਦੀ ਬੁੱਧੀ ਤਰਕ ਸ਼ਕਤੀ ਆਪਣੇ ਆਪ ਵਿੱਚ ਕਿਸੇ ਵੀ ਸੱਚ ਸ਼ਕਤੀ ਨੂੰ ਮੌਲਿਕ ਰੂਪ ਵਿੱਚ ਖੁਦ ਆਪਣੇ ਆਪ ਤੋਂ ਪੈਦਾ ਤਾਂ ਨਹੀਂ ਕਰ ਸੱਕਦੀ ? ਜੋ ਅਕਾਲ ਨੇ ਪੈਦਾ ਕਰ ਦਿੱਤਾ ਹੈ, ਭਾਸ਼ਾ ਅਤੇ ਤਰਕ ਸ਼ਕਤੀ ਉਸੇ ਵਿੱਚ ਹੀ ਉਲਝੀ ਫਿਰਦੀ ਹੈ ਅਤੇ ਉਸੇ ਦੇ ਹੀ ਅਸਲ ਸੱਚ ਅਤੇ ਤੱਤ ਸਾਰ ਨੂੰ ਲੱਭਣ ਦੀ ਕ੍ਰਿਆ ਨੂੰ ਗਿਆਨ ਤੇ ਫਿਰ ਵਿਗਿਆਨ ਕਹਿੰਦੇ ਹਨ। ਕੇਸਾਂ ਦੇ ਨਾਲ ਸਿੱਖ ਦੀ ਮਹੱਤਤਾ ਜਾਂ ਪਰਿਭਾਸ਼ਾ ਇਸੇ ਲਈ ਕੇਵਲ ਤੇ ਕੇਵਲ ਮਾਂ ਦੇ ਰਕਤ ਅਤੇ ਪਿਤਾ ਦੇ ਬਿੰਦ ਦੇ ਮਿਲਾਪ ਦੇ ਸਤਿਆ ਤੋਂ ਪਰਗਟ ਹੋਣ ਵਾਲੇ ਨਵੇਂ ਜੀਅ ਦੀ ਮਨੁੱਖਤਾ ਵਿੱਚ ਆਮਦ ਦੀ ਅਕਾਲ ਹੋਂਦ ਸ਼ਰੀਰਕ ਬਣਤਰ ਹੀ ਹੈ; ਜਿਹੜੀ ਕਿ ਸਮੇਤ ਕੇਸ 'ਪਿੰਡ' ਦੀ ਰਚਨਾ ਪਰਮਾਤਮਾਂ ਖੁਦ ਕਰਦਾ ਹੈ। ਇਸ ਲਈ ਮਨੁੱਖ ਲਈ ਕੇਸਾਂ ਦੀ ਮਹੱਤਤਾ ਵਾਲੀ ਪਰਿਭਾਸ਼ਾ ਜਾਂ ਸਿੱਖ ਲਈ ਕੇਸਾਂ ਦੀ ਮਹੱਤਤਾ ਦੀ ਪਰਿਭਾਸ਼ਾ ਖੁਦ ਆਪ ਹੀ "ਸਾਬਤ ਸੂਰਤ ਸਿੱਖ" ਹੈ । ਇਹ ਕੁਦਰਤ ਦਾ ਤੱਤ ਨਿਯਮਬਧ ਕਾਨੂੰਨ ਅਤੇ ਮਰਿਆਦਾ ਹੈ ਕਿ 'ਮਨੁੱਖੀ ਪਿੰਡ' "ਸਮੇਤ ਕੇਸ" ਹੈ ਅਤੇ ਉਸ ਦਾ ਮੌਲਿਕ ਸਰੂਪ ਦਿੱਖ ਵਿੱਚ "ਸਿੱਖ" ਹੈ । ਇਹੋ ਸੱਚ ਅਤੇ ਤੱਤ ਹੈ । ਸਿੱਖੀ ਸਰੂਪ ਖੁਦ ਕੇਸਾਂ ਦੀ ਮਹੱਤਤਾ ਦੀ ਪਰਿਭਾਸ਼ਾ ਹੈ।





# 8

## ਮਾਨਯੋਗ ਅਦਾਲਤ ਵਿਚ ਅਨੁਰੋਧ ਨੰ 4

## ਜਿਸ ਸਿੱਖ ਨੇਂ ਕੇਸ ਮੁੰਨ ਲਏ ਹਨ ਉਸ ਨੂੰ ਕੀ ਕਹਾਂਗੇ ?

ਜਿਹੜਾ ਸਿੱਖ ਘਰਾਣੇ ਵਿਚ ਜੰਮ ਪਲ ਕੇ ਸਵੈ ਇੱਛਾ ਨਾਲ ਕੇਸ ਕਤਲ ਕਰਾ ਦਿੰਦਾਂ ਹੈ ਉਹ ਫਿਰ ਆਪਣੀ ਮਰਜੀ ਨਾਲ ਸਿੱਖੀ ਤਿਆਗ ਦਿੰਦਾਂ ਹੈ। ਇਹ ਉਹੀ ਅਵਸਥਾ ਹੈ ਕਿ ਬੱਚਾ ਸਕੂਲ ਵਿਚ ਦਾਖਲਾ ਲਵੇ ਤੇ ਫਿਰ ਆਪ ਹੀ ਆਪਣਾਂ ਨਾਮ ਕਟਾ ਦਵੇ। ਦੁਬਾਰਾ ਦਾਖਲੇ ਹਿਤ ਫੇਰ ਨਿਯਮਾਂ, ਦੰਡਾਂ, ਅਨੁਸ਼ਾਸ਼ਨੀ ਕਾਰਵਾਈ, ਅਤੇ ਉਪਜੀ ਬੇਭਰੋਸਗੀ ਤੋਂ ਬਾਅਦ ਕਿਸੇ ਆਚਰਣਵਾਨ ਦੀ ਗਵਾਹੀ ਦੀ ਲੋੜ ਪੈਂਦੀ ਹੈ। ਸਿੱਖ ਹੋ ਕੇ ਸਿੱਖੀ ਦਾ ਤਿਆਗ ਇੰਜ ਕਰ ਦੇਣ ਵਾਲਿਆਂ ਨੂੰ ਸਿੱਖ ਰਹਿਤ ਮਰਿਆਦਾ ਵਿਚ ਸਫਾ ਨੰ. 30 ਤੇ "ਸਿਰਗੁੰਮ" ਕਿਹਾ ਗਿਆ ਹੈ। ਇਹ ਸ਼ਬਦ "ਸਿਰਗੁੰਮ" ਸਾਹਿਬ-ਏ-ਪਾਤਸ਼ਾਹ ਸ੍ਰੀ ਗੁਰੂ ਨਾਨਕ ਜੀ ਨੇਂ ਮਰਿਆਦਾ ਦਾ ਅੰਗ ਬਣਾਇਆ ਹੈ। ਅਰਥਾਤ 'ਕੇਸਾਧਾਰੀ ਹੋ ਕੇ ਜੋ ਕੇਸ ਕਟਾ ਦੇਵੇ ਉਹ ਸਿਰਗੁੰਮ ਹੈ'। ਅਜਿਹਾ ਵਿਅਕਤੀ ਸਿੱਖ ਨਹੀਂ ਰਹਿੰਦਾ ਅਤੇ ਉਸ ਨੂੰ ਸਿੱਖ ਵਾਲਾ ਕੋਈ ਅਧਿਕਾਰ ਨਹੀਂ ਮਿਲ ਸਕਦਾ, ਜਿਸ ਦਾ ਕਿ ਇਸੇ ਕੇਸ ਵਿਚ ਅਨੁਰੋਧ ਨੰ. 2 ਵਿੱਚ ਵਿਸਥਾਰ ਨਾਲ ਜਿਕਰ ਕਰ ਚੁਕੇ ਹਾਂ।

ਅਜਿਹੇ "ਸਿਰਗੁੰਮ" ਨਾਲ ਸਿੱਖ ਸਮਾਜ ਨੂੰ ਰੋਟੀ ਬੇਟੀ ਦੀ ਸਾਂਝ ਦੀ ਸਿੱਧੀ ਮਨਾਹੀ ਕੀਤੀ ਗਈ ਹੈ। ਸਿੱਖ ਰਹਿਤ ਮਰਿਆਦਾ ਦੇ ਪੰਨਾਂ 31 ਤੇ ਸਪਸ਼ਟ ਲਿਖਿਆ ਹੈ ਅਤੇ ਇਸ ਲਈ ਆਦੇਸ਼ ਹੈ ਕਿ "ਸਿਰਗੁੰਮ ਨਾਲ ਵਰਤਣ ਵਾਲਾ ਤਨਖਾਹੀਆ ਹੋ ਜਾਂਦਾ ਹੈ"। ਸਿਰਗੁੰਮ ਨਾਲ ਵਰਤਣ ਤੋਂ ਭਾਵ ਰੋਟੀ ਬੇਟੀ ਦੀ ਸਾਂਝ ਹੈ, ਜਿਸ ਦਾ ਸਪਸ਼ਟ ਅਰਥ ਰਿਸ਼ਤਾ-ਨਾਤਾ ਕਰ ਕੇ ਬਰਾਦਰੀ ਦਾ ਸਬੰਧ ਪੈਦਾ ਕਰਨਾ ਹੈ। ਜਦ ਤਕ ਸਿਰਗੁੰਮ ਵਿਅਕਤੀ ਆਪਣੀ ਗਲਤੀ ਮੰਨ ਕੇ ਮੁੜ ਅਕਾਲਵੰਸੀ ਨਹੀਂ ਬਣ ਜਾਂਦਾ ਓਦੋਂ ਤਕ ਉਸ ਅਜਿਹੇ ਵਿਅਕਤੀ ਨਾਲ ਵਰਤਣ ਵਾਲਾ ਸਿੱਖ ਵੀ ਤਨਖਾਹੀਆਂ ਅਰਥਾਤ ਧਾਰਮਿਕ ਅਵੱਗਿਆ ਕਰ, ਧਾਰਮਿਕ ਸਜਾ ਦਾ ਅਧਿਕਾਰੀ ਬਣ ਜਾਂਦਾ ਹੈ।

ਸਿਰ ਤੋਂ ਬਿਨਾਂ ਇਨ੍ਹਾਂ ਧੜਾਂ ਅਰਥਾਤ 'ਸਿਰਗੁੰਮਾਂ' ਲਈ ਅਦਾਲਤ ਵਿਚ ਬਹੁਤ ਵਾਰੀ

ਸ਼ਬਦ 'ਪਤਿਤ' ਇਸਤੇਮਾਲ ਕੀਤਾ ਗਿਆ ਹੈ । ਇਸ ਲਈ ਮੈਂ ਮਾਨਯੋਗ ਅਦਾਲਤ ਦੇ ਖ਼ਾਸ ਧਿਆਨ ਵਿਚ ਲਿਆਉਣਾਂ ਅਤੇ ਨੋਟ ਕਰਵਾਉਣਾਂ ਚਾਹੁੰਦਾ ਹਾਂ ਕਿ ਇਹ ਇੰਜ ਕਰਨ ਵਾਲੇ 'ਪਤਿਤ' ਨਹੀਂ ਹੁੰਦੇ ਸਗੋਂ ਸਿੱਖੀ ਤੋਂ ਉਵੇਂ ਹੀ ਨਿਰਸਤ ਹੋ ਜਾਂਦੇ ਹਨ ਜਿਵੇਂ ਮੀਣੇ, ਮਸੰਦ, ਧੀਰਮਲੀਏ, ਰਾਮਰਾਈਏ। 'ਸਿਰਗੁੰਮ' ਲਈ ਪਤਿਤ ਸ਼ਬਦ ਵਰਤਣਾਂ ਉਵੇਂ ਹੀ ਮਨਮਤਿ ਅਤੇ ਸਿੱਖੀ ਦੇ ਖਿਲਾਫ ਹੈ ਜਿਵੇਂ ਅਜਿਹੀ ਕਲਪਨਾਂ ਕਰਨਾ ਕਿ ਕੇਸਾਂ ਤੋਂ ਬਗੈਰ 'ਮੋਨਾ' ਵੀ (?) ਸਿੱਖ ਹੋ ਸੱਕਦਾ ਹੈ। ਸਿੱਖ ਰਹਿਤ ਮਰਿਆਦਾ ਵਿਚ ਇਨ੍ਹਾਂ ਸਿਰਗੁੰਮਾਂ ਨੂੰ ਇਸੇ ਮੀਣੇ, ਮਸੰਦ, ਧੀਰਮਲੀਏ, ਰਾਮਰਾਈਏ, ਪ੍ਰੀਥੀਏ ਤੇ ਆਧੁਨਿਕ ਕਾਲ ਵਿੱਚ ਨਿਰੰਕਾਰੀਏ, ਭਨੀਆਰੀਏ, ਸਰਸੀਏ ਵਾਲੀ ਸ਼੍ਰੇਣੀ ਵਿਚ ਰੱਖਿਆ ਤੇ ਨਿਰਸਤ ਕੀਤਾ ਗਿਆ ਹੈ। ਇਸ ਤੇ ਖੁੱਲ ਦੇਣ ਜਾਂ ਕੋਈ ਹੋਰ ਵਿਚਾਰ ਦੇਣ ਦੀ ਕਿਸੇ ਨੂੰ ਵੀ ਕੋਈ ਅਧਿਕਾਰਿਕਤਾ ਨਹੀਂ ਹੈ ਕਿਉਂਕੀ ਇਹ "ਗੁਰ ਪੰਥ" ਦਾ ਏਕਾ ਅਧਿਕਾਰ ਹੈ।

ਕੇਸਾਂ ਦਾ ਧਾਰਨੀ ਹੁੰਦੇ ਹੋਏ ਜਿਹੜਾ ਅੰਮ੍ਰਿਤਧਾਰੀ ਸਿੱਖ ਕੇਸ ਮੁੰਨਦਾ ਹੈ ਉਹ "ਬੱਜਰ ਕੁਰਹਿਤੀਆਂ" ਹੈ।

ਇਸ ਨਮਿਤ ਗੁਰ ਕਾਲ ਤੋਂ ਜਿਹੜੀ ਕਰੜੀ, ਨਿਖਿਧ ਯੋਗ ਅਤੇ ਅਜਿਹੇ ਅਪਰਾਧੀ ਨੂੰ ਸਮਾਜ ਵਿਚ ਨਾ ਸਵੀਕਾਰਨਯੋਗ ਤਾੜਨਾ ਭਰੀ ਭਾਸ਼ਾ ਅਤੇ ਵਿਭਚਾਰਤਾ ਦੀਆਂ ਵੀ ਸਾਰੀਆਂ ਅਸਮਾਜਿਕਤਾਵਾਂ ਦੀਆਂ ਸੀਮਾਵਾਂ ਦਾ ਉਲੰਘਨ ਕਰਨ ਵਾਲੇ ਦੋਸ਼ੀ ਇਉਂ ਦਰਸਾਇਆ ਗਿਆ ਹੈ:

> "ਜੋ ਮੇਰਾ ਸਿੱਖ ਹੋਸੀ, ਸੋ ਉਸਤਰਾ ਨ ਲਾਵਸੀ ਅਤੇ ਮੇਰੇ ਸਿੱਖ ਨੂੰ ਜਿਹਾ ਉਸਤਰਾ ਲਾਇਆ ਅਤੇ ਦਾੜ੍ਹੀ ਮੁੰਨੀ, ਤੇਹਾ ਧੀਆਂ ਨਾਲ ਸੰਗ ਕੀਤਾ।" -ਭਾਈ ਨੰਦ ਲਾਲ ਜੀ

ਸਿੱਖ ਹੋ ਕੇ ਮੋਨੇ ਹੋ ਜਾਣ ਵਾਲਿਆ ਲਈ ਜਾਂ ਆਂਸ਼ਿਕ ਤੌਰ ਤੇ ਕੇਸ ਮੁਨੰਣ ਵਾਲਿਆ ਲਈ ਮੈਂ ਹੋਰ ਕੁਝ ਵੀ ਕਹਿਣ ਦੀ ਬਾਕੀ ਲੋੜ ਨਹੀਂ ਸਮਝਦਾ। ਉਹ ਕੀ ਹੋ ਜਾਂਦੇ ਹਨ ਇਨ੍ਹਾਂ ਪਰਮਾਣਿਤ ਪਰਮਾਣਾਂ ਤੋਂ ਉਹ ਸਭ ਅਸੱਭਿਅਕ ਹੀ ਨਹੀਂ ਅਰਾਜਕ, ਕੁਕਰਮੀ, ਨਿੰਦਨੀਯ ਸਜ਼ਾ ਕਾਬਲ ਅਪਰਾਧਿਕ "ਸਿਰਗੁੰਮ" ਸਵੈ ਸਿੱਧ ਬਣ ਜਾਂਦੇ ਹਨ । ਉਹ ਆਪਣੇ ਗੁਰੂਤੋਂ ਆਕੀ ਅਤੇ ਅਕਾਲ ਤੋਂ ਬਾਗੀ ਹਨ।

ਸਾਨੂੰ ਸਭ ਲਈ ਆਦੇਸ਼ ਹੈ ਕਿ ਜਾਂ ਤਾਂ ਸਿੱਖ ਹੈ ਜਾਂ ਨਹੀਂ ਹੈ। ਮਨੁੱਖ ਦੀ ਸਿੱਖ ਤੋਂ ਬਗੈਰ ਕੋਈ ਸੰਗਿਆ ਜਾਂ ਹੋਰ ਨਾਮ ਨਹੀਂ ਹੈ। ਮੋਨਾ, ਪਤਿਤ, ਸਹਿਜਧਾਰੀ ਜਿਹਾ ਵਰਗੀਕਰਨ ਗੁਰੂ ਸਾਹਿਬ ਸਵਿਕਾਰ ਨਹੀਂ ਕਰਦੇ ਹਨ ਅਤੇ ਅਜਿਹਾ ਵਰਗੀਕਰਨ ਕਰਨ ਦਾ ਸਤਿਗੁਰੂ ਆਪ ਹੀ "ਪੰਥ ਖ਼ਾਲਸੇ" ਨੂੰ ਵੀ ਕੋਈ ਅਧਿਕਾਰ ਨਹੀਂ ਦੇ ਕੇ ਗਏ। ਸਾਨੂੰ ਸਭ ਨੂੰ ਚੇਤਾ ਰੱਖਣਾਂ ਚਾਹੀਦਾ ਹੈ ਕਿ ਸਿੱਖੀ ਵਿੱਚੋਂ ਖਾਰਜ ਕਰਨ ਦਾ





ਸਿਲਸਿਲਾ ਗੁਰੂ ਗੋਬਿੰਦ ਸਿੰਘ ਜੀ ਨੇ ਨਹੀਂ ਸੀ ਅਰੰਭਿਆ ਅਤੇ ਨਾ ਹੀ ਇਹ ਚਲਨ ਵਰਤਮਾਨ ਵਿੱਚ ਜਿਹੋ ਜਹੀ ਝੂਠੀ ਤੋਹਮਤ ਤਖ਼ਤ ਸਾਹਿਬਾਨਾਂ ਦੇ ਜੱਥੇਦਾਰਾਂ ਤੇ ਲਾਈ ਜਾਂਦੀ ਹੈ ਉਨ੍ਹਾਂ ਹੀ ਅਰੰਭ ਕੀਤਾ ਹੈ। ਇਹ ਮਰਿਆਦਾ ਤਾਂ ਗੁਰੂ ਨਾਨਕ ਸਾਹਿਬ ਨੇ ਆਪਣੀ ਔਲਾਦ ਤੋਂ ਹੀ ਅਰੰਭ ਦਿੱਤਾ ਸੀ । ਜੋ ਪ੍ਰਿਥੀ ਚੰਦੀਆਂ ਤੋਂ ਰਾਮ ਰਾਈਯਾ ਤੱਕ ਤੇ ਫਿਰ ਮਸੰਦਾ ਤੇ ਆ ਪਹੁੰਚਿਆ। ਜੋ ਅਸੂਲ ਉਸ ਵਕਤ ਘੜੇ ਗਏ ਸਨ ਉਨ੍ਹਾਂ ਵਰਗੀ ਅਕਾਲ ਬਣਤਰ ਤਾਂ ਵਰਤਮਾਨ ਵਿੱਚ ਕਿਤੇ ਵੀ ਨਹੀਂ ਅਪਣਾਈ ਜਾ ਸਕੀ । ਗੁਰੂ ਸਾਹਿਬਾਨਾਂ ਨੇ ਜਿਨ੍ਹਾਂ ਨੂੰ ਖੁਦ ਸਿੱਖੀ ਵਿੱਚੋਂ ਛੇਕ ਦਿੱਤਾ ਉਨ੍ਹਾਂ ਨੂੰ ਵਾਪਸ ਸਿੱਖੀ ਵਿਚ ਲੈਣ ਦਾ ਅਧਿਕਾਰ ਸੱਚੇ ਪਾਤਸ਼ਾਹ ਨੇ ਕਿਸੇ ਵੀ ਸੰਸਥਾ ਜਾ ਪੰਥ ਨੂੰ ਨਹੀਂ ਦਿੱਤਾ। ਵਾਪਸੀ ਦੀ ਇਕ ਸਾਰ ਪ੍ਰਕਿਰਿਆ ਅਤੇ ਵਿਧਾਨ ਨਿਰਧਾਰਤ ਕੀਤਾ ਗਿਆ ਹੈ। ਉਹ ਜਾਂ ਅਜਿਹੇ ਸਿਰਗੁੰਮ ਆਪਣੇ ਧੜ੍ਹ ਤੇ ਸਿਰ ਲਵਾਉਣ ਦੀ ਪ੍ਰਕਿਰਿਆਂ "ਖੰਡੇ ਬਾਟੇ ਦੀ ਪਹੁਲ ਅੰਮ੍ਰਿਤ" ਦੀ ਦਾਤ ਸਵੀਕਾਰ ਕੀਤਿਆਂ ਹੀ ਸਿਰਦਾਰ ਬਣ ਸਕਦੇ ਹਨ। ਜਦ ਤਕ ਇੰਜ ਨਹੀਂ ਹੁੰਦਾ ਤਦ ਤੱਕ ਚਾਹੇ ਇਹ ਸਿੱਖ ਘਰਾਣੇ ਵਿੱਚ ਹੀ ਜੰਮੇ ਹੋਣ ਪਰ ਇਨਾਂ ਨੇ ਗੁਰ ਹੁਕਮ ਅਤੇ ਬਚਨਾਂ ਵਿੱਚ "ਧੀ ਸੰਗ ਸੰਗ ਕੀਤਾ" ਹੈ ਦੇ ਘੋਰ ਕੁਕਰਮੀ ਅਪਰਾਧੀ ਕਿਰਦਾਰੋਂ ਅਤੇ ਆਚਰਣ ਤੋਂ ਡਿੱਗੇ ਹੈਵਾਨ ਹੀ ਮੰਨੇ ਜਾਣਗੇ । ਇਨਸਾਨ ਨਹੀਂ ।

ਛੋਟੇ ਤੋਂ ਛੋਟੇ ਸਕੂਲ ਵਿੱਚ ਵੀ ਜੇ ਕੋਈ ਦਾਖਲਾ ਲਵੇ ਜਾਂ ਰੁਜਗਾਰ ਲਵੇ ਤਾਂ ਉਸ ਨੂੰ ਉਸ ਸੰਸਥਾ ਦੇ ਨਿਯਮਾਂ ਦਾ ਪਾਲਣ ਕਰਨਾ ਹੀ ਪਵੇਗਾ। ਜੇ ਉਹ ਨਾ ਕਰੇ ਤਾਂ ਉਸ ਨੂੰ ਅਨੁਸ਼ਾਂਸ਼ਨ ਹੀਣਤਾ ਵਿੱਚ ਉਸ ਸੰਸਥਾ ਵਿਸ਼ੇਸ਼ ਤੋਂ ਸੰਸਥਾ ਦੇ ਪ੍ਰਬੰਧਕਾ ਜਾਂ ਜੋ ਇਸ ਹਿਤ ਨਿਯੁਕਤ ਕੀਤੇ ਗਏ ਹੋਣ ਉਨਾਂ ਨੂੰ ਸਜਾ ਲਾਉਣ ਜਾਂ ਬਾਹਰ ਕੱਢ ਦੇਣ ਦਾ ਮਾਨਵੀ ਹੱਕ ਪ੍ਰਾਪਤ ਹੈ।ਫਿਰ ਸਿੱਖੀ ਤਾਂ ਅਕਾਲ ਵੰਸੀ ਅਕਾਲ ਧਰਮ ਹੈ।

ਦੂਜਾ, ਜੇ ਕੋਈ ਆਪਣੀ ਖੁਦ ਦੀ ਇੱਛਾਂ ਨਾਲ ਹੀ ਆਪਣਾਂ ਸਕੂਲ ਜਾਂ ਸੰਸਥਾਂ ਛੱਡ ਜਾਵੇ ਅਤੇ ਦਾਖਲਾ ਲੈਣ ਤੋਂ ਬਾਅਦ ਸਵੈ ਇੱਛਾ ਨਾਲ ਭਗੌੜਾ ਹੋ ਜਾਵੇ ਤਾਂ ਉਸ ਨੂੰ ਵਾਪਸੀ ਵਿੱਚ ਇਕ ਨੀਅਤ ਪ੍ਰਕਿਰਿਆ ਦਾ ਪਾਲਣ ਕਰਨਾ ਹੀ ਪੈਂਦਾ ਹੈ । ਉਸ ਤੇ ਜੁਰਮਾਨਾਂ ਵੀ ਲੱਗਦਾ ਹੈ। ਇਤਨਾਂ ਹੀ ਨਹੀਂ ਉਸ ਨੂੰ ਅੱਗੋਂ ਆਪਣੇ ਨੇਕ ਚਾਲ ਚਲਣ ਅਤੇ ਨਿਰੰਕੁਸ਼ੀ ਤਾਨਾਸ਼ਾਹੀ ਵਾਲੀ ਅਜਿਹੀ ਮਨਮਰਜੀ ਨਾ ਕਰਨ ਦਾ ਪ੍ਰਣ ਵੀ ਕਰਨਾ ਪੈਂਦਾ ਹੈ ਅਤੇ ਇਸ ਹਿਤ "ਨੇਕ ਚਾਲ ਚਲਣ ਦਾ ਸਰਟੀਫਿਕੇਟ" ਜਾਂ ਅਦਾਲਤੀ ਹਲਫੀਆਂ ਬਿਆਨ ਵੀ ਦੇਣਾਂ ਪੈਂਦਾ ਹੈ। ਇਸ ਤੇ ਹੀ ਬੱਸ ਨਹੀਂ ਹੁੰਦੀ। ਸ੍ਰੀਮਾਨ ਅਜਿਹੇ ਵਿਅਕਤੀ ਨੂੰ ਆਪਣੇ ਸਵੈ ਇੱਛਾ ਨਾਲ ਕੀਤੇ ਗਏ ਅਪਰਾਧ ਲਈ ਆਪਣੇ ਮਾਂਪਿਆ ਸਾਹਮਣੇ ਮੁਆਫੀ ਵੀ ਮੰਗਣੀ ਪੈਂਦੀ ਹੈ ਅਤੇ ਨੇਕ ਚਾਲ ਚਲਣੀ ਦੀ ਆਪਣੇ ਪੰਚ-ਸਰਪੰਚ ਤੋਂ ਤਸਦੀਕ ਸ਼ੁਦਾ ਮੁਹਰ ਬੰਦ ਸਰਟੀਫਿਕੇਟ ਵੀ ਦੇਣਾਂ ਪੈਂਦਾ ਹੈ ।

ਇਕ ਦੁਨਿਆਵੀ ਪੱਧਰ ਦੀ ਅਖੌਤੀ ਪ੍ਰਕਿਰਿਆਂ ਤੇ ਤਾਂ ਇਹ ਤਰਕ ਅਤੇ ਝੂਠ ਤੇ

ਵਿਸ਼ਵਾਸ਼ ਰੱਖਣ ਵਾਲਾ ਸਿਰਗੁੰਮ ਕੋਈ ਇਤਰਾਜ ਜਾਂ ਉਜਰ ਨਹੀਂ ਜਤਾਂਉਂਦਾ ਤੇ ਨਾ ਹੀ ਕਿਸੇ ਨੇ ਅੱਜ ਤੱਕ ਇਸ ਪ੍ਰਥਾ ਪ੍ਰਤੀ ਕੋਈ ਸਵਾਲ ਹੀ ਖੜਾ ਕੀਤਾ ਹੈ । ਤਾਂ ਫਿਰ ਸਿੱਖ ਰਹਿਤ ਮਰਿਆਦਾ ਵਿਚਲੀ ਸਿੱਖੀ ਵਿੱਚ ਦਾਖਲਾ ਲੈਣ ਤੋਂ ਬਾਅਦ ਆਪਣੀ ਸਵੈ ਇੱਛਾ ਨਾਲ ਬਾਗੀ ਹੋ ਕੇ ਸਿਰਗੁੰਮ ਬਣ ਜਾਣ ਵਾਲਿਆਂ ਲਈ ਜੇ ਕੋਈ ਮਰਿਆਦਾ ਨੀਅਤ ਹੈ ਤਾਂ ਉਸ ਤੇ ਵਾਵੇਲਾ ਕਿਉਂ ?

ਹਰ ਸੰਸਥਾ ਵਿੱਚ ਦਾਖਲੇ ਤੋਂ ਬਾਅਦ ਉਸ ਦੀ ਮਰਿਆਦਾ ਪ੍ਰਤੀ ਨਿਰਧਾਰਤ ਫਰਜ਼ ਨਿਬਾਹੁਣੇ ਹੀ ਪੈਂਦੇ ਹਨ। ਇਹੋ ਸਮਾਜਿਕ ਆਚਰਣ ਦੀ ਪਹਿਲੀ ਪੌੜੀ ਹੈ । ਜਿਸ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ।

ਸੱਜਰੀ ਹੀ ਉਦਾਹਰਣ ਹੈ । ਜਦ ਅਪਰਾਧ ਅਤੇ ਗਲਤੀ ਸਭ ਕੁਝ ਜਾਣ ਬੁੱਝ ਕੇ ਕੀਤੀ ਜਾਵੇ ਤਾਂ ਫਿਰ ਉਸ ਦੀ ਸਜਾ ਵੀ ਸਖ਼ਤ ਹੁੰਦੀ ਹੈ । ਹੱਥਲੇ ਕੇਸ ਵਿੱਚ ਹੀ ਪਾਈ ਗਈ 'ਰਵੀਜ਼ਨ ਪਟੀਸ਼ਨ' ਵੀ ਇਸੇ ਹੀ ਵਿਧਾਨ ਵਿੱਚ ਆਉਂਦੀ ਹੈ । ਇਸੇ ਲਈ ਹੀ ਤਾਂ ਮਾਨਯੋਗ ਅਦਾਲਤ ਨੇ ਪਟੀਸ਼ਨ ਕਰਤਾ ਅਤੇ ਸਤਿਕਾਰਯੋਗ ਵਕੀਲ ਤੇ ਸਜਾ ਨਮਿਤ ਹੀ ਜ਼ੁਰਮਾਨਾ ਠੋਕ ਕੇ ਪਟੀਸ਼ਨ ਰੱਦ ਕੀਤੀ ਹੈ । ਹਮੇਸ਼ਾਂ ਅਪਰਾਧ ਦਾ ਮਿਕਦਾਰ ਹੀ ਨੀਅਤ ਕਰਦਾ ਹੈ ਕਿ ਉਸ ਦੇ ਸੁਧਾਰ ਹਿਤ ਕੀ ਪ੍ਰਕਿਰਿਆਂ ਅਪਣਾਈ ਜਾਵੇ।ਸੱਭਿਅਕ ਮਨੁੱਖ ਦੀ ਇਹੋ ਮਰਿਆਦਾ ਹੈ ਅਤੇ ਇਸ ਸੱਭਿਆਚਾਰੀ ਆਚਰਣ ਦੀ ਮਰਿਆਦਾਵਾਂ ਦੇ ਪਾਲਣ ਨੂੰ ਅਸੀ ਸਵਾਲੀਆਂ ਨਿਸ਼ਾਨਾਂ ਵਿੱਚ ਨਹੀ ਲਿਆ ਸਕਦੇ। ਸੁਧਾਰਵਾਦੀ ਵਿਕਾਸ 'ਨਿਰਮਾਣਜਨਕ' ਸ਼ਕਤੀ ਸੰਜੋਣ ਦੇ ਕੇਂਦਰਿਤ ਇਰਾਦੇ ਨਾਲ ਹਮੇਸ਼ਾਂ ਹੀ ਹਰ ਸੱਭਿਆਚਾਰ ਵਿਚ ਸਵਾਗਤ ਯੋਗ ਮੰਨਿਆਂ ਜਾਂਦਾ ਹੈ । ਪਰ ਉਸ ਬੱਚੇ ਨੂੰ ਕੀ ਕਹੋਗੇ ਜੋ ਆਪਣੇ ਹੀ ਮਾਂ-ਬਾਪ ਨੂੰ ਸਵੈ ਇੱਛਾਂ ਨਾਲ ਕਹਿ ਦਵੇ ਕੀ ਮੈਂ ਇਨ੍ਹਾਂ ਦੀ ਔਲਾਦ ਨਹੀਂ ਹਾਂ ? ਅਤੇ ਇੰਜ ਖੁਦ ਹੀ ਸਵੀਕਾਰ ਕਰੇ ਕਿ ਮੈਨੂੰ ਨਹੀਂ ਪਤਾ ਕਿ ਮੈਂ ਕਿਸ ਦੀ ਔਲਾਦ ਅਤੇ ਕਿਸ ਦਾ ਸਰੂਪ ਹਾਂ ?

ਸਮਾਜਿਕ ਪ੍ਰਥਾ ਵਿੱਚ ਇਨ੍ਹਾਂ ਨੂੰ ਅਪਸ਼ਬਦ ਦੇ ਰੂਪ ਵਿੱਚ "ਹਰਾਮੀ" ਕਿਹਾ ਜਾਂਦਾ ਹੈ ਜੋ ਮੇਰੇ ਲਈ ਵਰਤਣਾਂ ਮੇਰੇ ਹੀ ਸਨਮਾਨ ਅਤੇ ਅਦਾਲਤ ਦੇ ਆਦਰ ਦੇ ਖਿਲਾਫ ਲੱਗਦਾ ਹੈ । ਪਰ ਗੱਲ ਸਮਝਾਉਣ ਲਈ ਮੁਆਫੀਨਾਮੇ ਨਾਲ ਇਸਤੇਮਾਲ ਕਰਨਾ ਪੈ ਰਿਹਾ ਹੈ।

ਸਿਰਗੁੰਮ ਵਿਅਕਤੀ ਇਹੋ ਕਹਿ ਰਹੇ ਹਨ, ਕਰ ਰਹੇ ਹਨ ਅਤੇ ਇਸੇ ਹੀ ਅਨੈਤਿਕਤਾ ਵਾਦੀ ਆਚਰਣ ਨੂੰ ਸਮਾਜ ਦੀ ਮਰਿਆਦਾ ਬਨਾਉਣ ਲਈ ਅਦਾਲਤ ਦਾ ਇਸਤੇਮਾਲ ਕਰ ਰਹੇ ਹਨ। ਜੋ ਨਿੰਦਣ ਯੋਗ ਅਤੇ ਅਸਵੀਕਾਰਨ ਯੋਗ ਹੈ।

ਅਜਿਹੇ ਵਿਅਕਤੀਆਂ ਨੂੰ ਕਿਸੇ ਵੀ ਵਿੰਗੇ ਟੇਡੇ ਢੰਗ ਨਾਲ ਕੋਈ ਵੀ 'ਛਤਰ' ਜਾਂ 'ਸੁਰੱਖਿਆ ਕਵਚ' ਜਾਂ ਆਸਰਾ ਦੇਣਾਂ ਸਮਾਜ ਵਿੱਚ ਅਨੈਤਿਕਤਾ ਨੂੰ, ਬਦਚਲਨੀ ਨੂੰ ਅਤੇ ਸਿੱਖੀ ਵਿੱਚ "ਧੀ ਨਾਲ ਸੰਗ ਕੀਤਾ" ਦੀ ਬਦਫੈਲੀ ਨੂੰ ਬੜਾਵਾ ਦੇਣਾਂ ਹੀ ਮੰਨਿਆਂ





ਜਾਵੇਗਾ ਜੋ ਮੁੱਢ ਤੋਂ ਹੀ ਤ੍ਰਿਸਕਾਰਤ ਤੌਰ ਤੇ ਰੱਦ ਅਤੇ ਨਿਰਸਤ ਕਰ ਕੇ "ਪੰਥ ਖ਼ਾਲਸਾ" ਪੈਦਾ ਹੁੰਦਾ ਹੈ ।

'ਸਹਿਜਧਾਰੀ' ਦੇ ਅਨੈਤਿਕ ਨਾਉਂ ਥੱਲੇ ਇਹ ਸਿਰਗੁੰਮ ਵਿਅਕਤੀ ਅਜਿਹੀ ਅਨੈਤਿਕਤਾ ਨੂੰ ਹੀ ਨੈਤਿਕਤਾ ਬਣਾਉਣ ਦਾ ਕੋਝਾ ਅਪਰਾਧਿਕ ਹਰਬਾ ਵਰਤ ਰਹੇ ਹਨ; ਜਿਸ ਨੂੰ ਸਿੱਖ ਸਮਾਜ ਕਦੇ ਵੀ ਸਵੀਕਾਰ ਨਹੀਂ ਕਰ ਸਕਦਾ। ਕਿਉਂਕੀ, ਮਸਲਾ ਗਿਣਤੀ-ਮਿਣਤੀ ਦਾ ਨਹੀਂ ਹੈ; ਮੁੱਦਾ ਅਕਾਲਵੰਸੀ ਅਕਾਲ ਸਿਧਾਂਤਕ ਅਤੇ ਸਕੰਲਪੀ ਸੱਭਿਅਤਾ ਦੀ ਮੌਲਿਕਤਾ ਦਾ ਹੈ। ਜਿਸ ਲਈ ਗਿਣਤੀ ਦੀ ਵਧੀਕਤਾ ਅਕਾਲ ਨੂੰ ਨਹੀਂ ਚਾਹੀਦੀ । ਗੁਣਵੱਤਾ ਫਰਜਾਂ ਦਾ ਨਿਰਬਾਧ ਨਿਰਵਾਹ ਅਤੇ ਹੁਕਮੀ ਪ੍ਰਥਾ ਵਿੱਚ ਰਜਾਈ ਸਮਾਜ ਦਾ ਆਚਰਣ, ਵਿਵਹਾਰ ਅਤੇ ਪ੍ਰਬੰਧਕੀ ਨਿਜ਼ਾਮ ਚਾਹੀਦਾ ਹੈ । ਇਹੋ ਗੁਰਮਤਿ ਦਾ ਮੂਲ ਤੱਤ ਹ, ਸੰਦੇਸ਼ ਹੈ, ਵਿਆਖਿਆ ਹੈ ।

ਰਹੀ ਗੱਲ ਇਸ ਅਨੈਤਿਕਤਾ ਨੂੰ ਕੋਈ ਨਾਮਕਰਨ ਦੇਣ ਦੀ ਤਾਂ ਅਗਰ ਸਤਿਕਾਰਤ ਅਦਾਲਤ ਨੂੰ ਲੱਗਦਾ ਹੈ ਕਿ ਗੁਰੂ ਸਾਹਿਬ ਤੋਂ ਵੀ ਵੱਧ ਕੁਝ ਹੋਰ ਹੋਣਾਂ ਲਾਜ਼ਮੀ ਹੈ ਤਾਂ ਇਹ ਸਤਿਕਾਰਯੋਗ ਅਦਾਲਤ ਕਰ ਸਕਦੀ ਹੈ। ਕਿਉਂਕੀ ਸਮਾਜ ਵਿੱਚੋਂ ਅਸੀ ਅਨੈਤਿਕਤਾ ਨੂੰ ਮਿਟਾਏ ਬਿਨਾਂ ਅਸੀ ਨੈਤਿਕਤਾ ਨੂੰ ਉਭਾਰ ਕੇ ਵਿਜਈ ਨਹੀਂ ਬਣਾ ਸਕਦੇ । ਫ਼ਤਹਿ ਦਾ ਲੜ ਫੜ੍ਹਨ ਲਈ ਸਾਨੂੰ ਇਸ ਦੀ ਖੁੱਲ ਦਿਲੀ ਨਾਲ ਲਗਾਮ ਖਿੱਚ ਦੇਣੀ ਚਾਹੀਦੀ ਹੈ ਤਾਂ ਜੋ ਸਮਾਜ ਵਿਚਲਾ ਵਿਵਸਥਾ ਦਾ ਜਿਹੜਾ ਮਾੜਾ ਪੱਖ ਹਰ ਅਨੈਤਿਕਤਾ ਨੂੰ ਹੀ ਨੈਤਿਕਤਾ ਬਣਾਂ ਕੇ 'ਅਸਮਾਜਿਕ' ਕਰਮ ਰਾਹੀਂ ਭੋਗਵਾਦੀ ਸਵਾਰਥੀ ਨੀਅਤ ਦੀ ਭਰਪਾਈ ਲਈ ਨੈਤਿਕਤਾ ਦਾ ਜਿਵੇਂ ਕਤਲੇਆਮ ਚੱਲ ਰਿਹਾ ਹੈ ਉਸ ਨੂੰ ਰੋਕਣਾਂ ਹੀ ਪੈਣਾ ਹੈ। ਨਹੀਂ ਤਾਂ ਉਹ ਦਿਨ ਦੂਰ ਨਹੀਂ ਜਦੋਂ ਅਨੈਤਿਕਤਾ ਹੀ ਨੈਤਿਕਤਾ ਬਣ ਜਾਵੇਗੀ ਤੇ ਨੈਤਿਕਤਾ ਅਨੈਤਿਕਤਾ ਬਣਾਂ ਕੇ ਕਾਲੇ ਪਾਣੀ ਭੇਜ ਦਿੱਤੀ ਜਾਵੇਗੀ । ਅਸੀ ਅਜਿਹੀ ਪ੍ਰਣਾਲੀ ਦੀ ਵਿਵਸਥਾਪਿਕਾ ਦੇ ਵਿੱਚ ਹੁਣ ਗੋਤੇ ਲੈ ਰਹੇ ਹਾਂ !

# 9

## ਮਾਨਯੋਗ ਅਦਾਲਤ ਵਿਚ ਅਨੁਰੋਧ ਨੰ.- 5

# ਕੇਸ ਮੁਨਣ ਤੋਂ ਬਾਅਦ ਕੀ ਸਿੱਖ, ਸਿੱਖ ਕੌਮ (ਧਰਮ) ਦਾ ਹਿੱਸਾ ਰਹਿੰਦਾ ਹੈ ਜਾਂ ਨਹੀਂ ?

ਉਪਰੋਕਤ ਅਤੇ ਪਹਿਲਾਂ ਵਿਚਾਰ ਆਏ ਅਧਾਰਾਂ ਅਨੁਸਾਰ ਕੇਸ ਮੁੰਨਣ ਤੋਂ ਬਾਅਦ ਅਜਿਹੇ ਸਿਰਗੁੰਮ ਵਿਅਕਤੀ ਦਾ ਕੋਈ ਸਬੰਧ ਸਿੱਖੀ ਨਾਲ ਕਤਈ ਨਹੀਂ ਰਹਿ ਜਾਂਦਾ ਅਤੇ ਉਸ ਨੂੰ ਉਹੀ ਸਮਾਜਿਕ ਧਿੱਕਾਰਤਾ ਅਤੇ ਮੁਕੰਮਲ ਨਿਕਾਲਤਾ ਸਿੱਖੀ ਵਿਚ ਨਸੀਬ ਹੁੰਦੀ ਹੈ ਜਿਵੇਂ ਗੁਰੂ ਨਾਨਕ ਦੇ ਪੁੱਤਰ ਸ੍ਰੀਚੰਦ ਨੂੰ ਹੋਈ, ਜਾਂ ਰਾਮਰਾਈਆਂ-ਪ੍ਰਿਥੀਚੰਦੀਆਂ, ਮੀਣੀਯਾਂ ਅਤੇ ਮਸੰਦਾ ਨੂੰ ਹੋਈ ਹੈ। ਇਹ ਅਬਦਲਵਾਂ, ਅਵਿਚਾਰਨੀਯੈ, ਅਟੱਲ ਨਿਯਮ ਵੀ ਹੈ, ਗੁਰੂ ਆਦੇਸ਼ ਵੀ ਹੈ, ਪੰਥ ਦਾ ਫੁਰਮਾਨ ਵੀ ਹੈ ਅਤੇ ਅਕਾਲ ਦਾ ਸਤਿ ਇਨਸਾਫ ਵੀ ਹੈ। ਜਿਸ ਤੇ ਕੋਈ ਪੁਨਰ ਵਿਚਾਰ ਦਾ ਜਾਂ ਸੰਸ਼ੋਧਨ ਦਾ ਜਾਂ ਸਲਾਹਾਂ ਅਤੇ ਸੁਝਾਵਾਂ ਦਾ ਕਤਈ ਕੋਈ ਪ੍ਰਾਵਧਾਨ ਨਹੀਂ ਰੱਖਿਆ ਗਿਆ ਹੈ। ਮੈਂ ਤਾਂ ਇੱਥੋਂ ਤੱਕ ਕਹਾਂਗਾ ਕਿ ਅਜਿਹੇ ਵਿਅਕਤੀ ਤੋਂ ਸਾਰੇ ਪੈਤ੍ਰਿਕ ਵਿਧਾਨਿਕ ਅਧਿਕਾਰ ਵੀ ਖੋਹ ਲੈਣੇ ਚਾਹੀਦੇ ਹਨ।

ਉਹ ਸਿਰਫ ਸਿੱਖ ਮਾਂ ਪਿਉ ਦਾ ਅਜਿਹਾ ਬੱਚਾ ਕਹਿਲਾਏਗਾ ਜੋ ਆਪਣੇ ਮਾਂ ਬਾਪ ਤੋਂ ਅਤੇ ਪਿਤਾ-ਪੁਰਖੀ ਧਰਮ-ਵਿਸ਼ਵਾਸ਼ ਤੋਂ ਸਵੈ ਇੱਛਾ ਨਾਲ ਆਤਮਹੱਤਿਆ ਕਰਕੇ, ਬਿਨਾਂ ਸਿਰ ਤੋਂ ਕੇਵਲ ਧੜ ਤੇ ਜੀਵਤ ਹੈ ਅਰਥਾਤ "ਸਿਰਗੁੰਮ" ਹੈ। ਸਿੱਖੀ ਤੇ ਉਸ ਦਾ ਉਪਰੋਕਤ ਦਿੱਤੇ ਸਾਰੇ ਪਰਮਾਣਾਂ ਦੇ ਤਹਿਤ ਹਰ ਤਰ੍ਹਾਂ ਅਧਿਕਾਰ ਕੁਦਰਤੀ ਨਿਆਂ ਦੀ, ਹੁਕਮੀ ਵਿਵਸਥਾ ਦੀ ਨਿਆਇਕ ਪ੍ਰਣਾਲੀ ਦੇ ਤਹਿਤ, ਆਪਣੇ ਆਪ ਖ਼ਤਮ ਹੋ ਜਾਂਦਾ ਹੈ।

ਸਿੱਖ ਧਰਮ ਦੇ ਨਿਯਮਾਂ ਅਨੁਸਾਰ ਸਾਨੂੰ ਚੇਤੇ ਰੱਖਣਾਂ ਚਾਹੀਦਾ ਹੈ ਕਿ ਅਨਮਤੀਆਂ ਅਤੇ ਗੈਰ ਸਿੱਖਾਂ ਦੀ ਅਰਦਾਸ ਤਾਂ ਤਖ਼ਤ ਸਾਹਿਬਾਨਾਂ ਤੇ ਹੋ ਸੱਕਦੀ ਹੈ ਪਰ ਅਜਿਹੇ "ਸਿਰਗੁੰਮ" ਅਰਥਾਤ ਬਿਨਾ ਸਿਰ ਦੇ ਧੜ ਵਾਲੀ ਲੋਥ ਨੁਮਾਂ ਵਿਅਕਤੀ ਦੀ ਅਰਦਾਸ ਸਿੱਖਾਂ ਦੇ ਤਖਤ ਸਾਹਿਬਾਨਾਂ ਤੇ ਵੀ ਨਹੀਂ ਹੋ ਸਕਦੀ, ਇਸ ਦਾ ਸਖ਼ਤ ਅਨੁਸ਼ਾਸ਼ਨੀ ਅਤੇ ਨਿਯਮਾਂ ਅਧੀਨ ਪ੍ਰਬੰਧ ਸਿੱਖ ਰਹਿਤ ਮਰਿਆਦਾ ਵਿਚ ਪੰਨਾਂ ਨੰ. 15 ਲਾਈਨ 2 ਅਤੇ 3





ਤੇ ਸਪਸ਼ਟ ਬਾ-ਹੁਕਮ ਕੀਤਾ ਗਿਆ ਹੈ। ਜਿਸ ਤੋਂ ਕੋਈ ਵੀ ਮੁਨਕਰ ਨਹੀਂ ਹੋ ਸਕਦਾ। (ਵਿਸਥਾਰ ਲਈ ਦੇਖੋ ਜ਼ਮੀਮਾਂ ਨੰ. -1 ਇਸੇ ਕਿਤਾਬ ਵਿੱਚ) । ਇਸ ਨਿਯਮ ਨੂੰ ਬਦਲਿਆ ਵੀ ਨਹੀਂ ਜਾ ਸੱਕਦਾ ਅਤੇ ਹਰ ਨਿਰਣੈ ਵੇਲੇ ਇਹ ਸਿਧਾਂਤਕ ਪੱਖ ਅੱਖੋ-ਪ੍ਰੋਖੇ ਨਹੀਂ ਕੀਤਾ ਜਾ ਸਕਦਾ ਕਿ ਅਗਰ ਇਕ ਧਰਮ ਦੇ ਅਨੁਯਾਂਈ ਤੋਂ ਉਸ ਧਰਮ ਦੇ ਸਿਧਾਂਤ 'ਅਰਦਾਸ' ਅਤੇ 'ਅਰਜੋਈ' ਦਾ ਵੀ ਹੱਕ ਖੋਹ ਕੇ ਉਸ ਨੂੰ ਅਕਾਲ ਪੁਰਖ ਅੱਗੇ ਬਿਨੈ ਕਰਨ ਜੋਗਾ ਵੀ ਨਹੀਂ ਮੰਨਦਾ ਤਾਂ ਫਿਰ ਉਸ ਨੂੰ ਓਦੋਂ ਤੱਕ ਕੋਈ ਵੀ ਰਾਹਤ ਕਿਵੇਂ ਮਿਲ ਸਕਦੀ ਹੈ ਜੱਦ ਤੱਕ ਉਹ ਆਪਣੀ ਸਵੈ ਇੱਛਾ ਨਾਲ ਸਭ ਕੁਝ ਜਾਣਦਾ ਹੋਇਆ ਵੀ ਮਿੱਥ ਕੇ ਬਗਾਵਤ ਕਰਦਾ ਹੈ ਤੇ ਉਸ ਪ੍ਰਤੀ ਉਸ ਦੇ ਮਨ ਵਿੱਚ ਕੋਈ ਪਸ਼ਚਾਤਾਪ ਵੀ ਨਹੀਂ ਹੁੰਦਾ ? ਅਜਿਹੇ ਵਿਅਕਤੀ ਲਈ ਸਿੱਖ ਪਰਿਵਾਰ ਵਿੱਚ ਵੀ ਕੋਈ ਹਮਦਰਦੀ ਸੰਭਵ ਨਹੀਂ ਹੈ ਕਿਉਂਕੀ ਸਿੱਖ ਪਰਿਵਾਰਕ ਵਿਰਸੇ ਦੀ ਲਾਸਾਨੀ ਵਿਰਾਸਤ ਇਸ ਦੀ ਇਜਾਜਤ ਉਸ ਮਾਂ ਨੂੰ ਨਹੀਂ ਦਿੰਦੀ ਜਿਸ ਮਾਂ ਨੇ ਆਪਣੇ ਬੱਚਿਆਂ ਨੂੰ ਜਿਉਂਦਾ "ਸਿੱਖੀ ਸੰਗ ਕੇਸਨ ਨਿਭੈ" ਦੇ ਸੰਕਲਪ ਲਈ ਨੀਹਾਂ ਵਿੱਚ ਚਿਣਾਂ ਦਿੱਤਾ, ਆਪਣੇ ਗਲਿਆਂ ਵਿੱਚ ਦੁੱਧ ਚੁੰਗਦੇ ਬਾਲਾਂ ਦੇ ਅੰਗਾ ਦੇ ਟੋਟੇ ਟੋਟੇ ਕਰਾ ਕੇ ਹਾਰ ਪਵਾ ਲਿੱਤੇ। ਸਿੱਖ ਮਾਂ ਦੀ ਪਰਵਰਿਸ਼ ਸਿਰਗੁੰਮ ਬੱਚੇ ਨੂੰ ਸਵਿਕਾਰ ਨਹੀਂ ਸਕਦੀ, ਸ਼ਹੀਦ ਕਰਾ ਸੱਕਦੀ ਹੈ। ਇਹ ਪੰਜਾਬੀਅਤ ਦਾ ਮਾੜਾ ਪ੍ਰਭਾਵ ਹੈ ਕਿ ਸਿੱਖੀ ਦੀ ਥਾਂਅ ਤੇ ਪੰਜਾਬੀਕਰਨ ਨੇ ਧਰਮ ਦੀਆਂ ਜੜਾਂ ਵਿੱਚ ਤੇਲ ਦੇ ਨਾਲ ਹੁਣ ਤੇਜਾਬ ਪਾਉਣਾਂ ਸ਼ੁਰੂ ਕਰ ਦਿੱਤਾ ਹੈ। ਅਜਿਹੇ ਹਰ ਯਤਨ ਨੂੰ ਰੋਕਿਆ ਜਾਣਾਂ ਚਾਹੀਦਾ ਹੈ। ਕਿਉਂਕੀ ਇਹ ਇੱਕ ਉਨੱਤ, ਸਰਬ ਕਲਿਆਣਕਾਰੀ, ਸਰਬਤ ਦੇ ਭਲੇ ਵਾਲੀ ਅਤੇ ਸਾਂਝੀਵਾਲਤਾ ਦਾ ਨਿਰਣਾਇਕ ਸਤਾ ਸ੍ਰੋਤ ਦੇਣ ਵਾਲੀ ਅਕਾਲ ਸੱਭਿਅਤਾ ਦੇ ਬੀਜ ਨਾਸ਼ ਕਰ ਦੇਣ ਦਾ ਮਾਮਲਾ ਹੈ ਜੋ ਕਿਸੇ ਕੌਮ ਦੀ ਨਸਲਘਾਤੀ ਮਾਰ ਨਾਲੋਂ ਵੀ ਕਿਤੇ ਵੱਡਾ ਗੰਭੀਰ ਅਤੇ ਬੁਨਿਅਦੀ ਮੁੱਦਾ ਅਤੇ ਖ਼ਤਰਾ ਹੁੰਦਾ ਹੈ। ਮੈਂ ਇਸੇ ਖ਼ਤਰੇ ਵੱਲ ਅਦਾਲਤ ਦਾ ਧਿਆਨ ਕੇਂਦਰਤ ਕਰਨਾ ਚਾਹੁੰਦਾ ਹਾਂ ਕਿ ਇੰਜ "ਸਹਿਜਧਾਰੀ" ਰਾਹੀਂ ਜਾਂ ਹੋਰ ਉਠਾਏ ਗਏ ਪ੍ਰਸ਼ਨਾ ਰਾਹੀਂ ਇਸੇ ਖਤਰੇ ਦੀ ਸਪਸ਼ਟ ਬੂ ਆ ਰਹੀ ਹੈ। ਜਿਸ ਨੂੰ ਮੈਂ ਸੁੰਘ ਰਿਹਾ ਹਾਂ। ਇਹ ਮੇਰੇ ਧਰਮ ਅਤੇ ਸੱਭਿਅਤਾ ਲਈ ਹਿਟਲਰ ਦੇ ਗੈਸ ਚੈਂਬਰ ਵਾਲੀ ਜਹਰੀਲੀ ਅਵਸਥਾ ਹੈ ਜਿਸ ਨੂੰ ਵਿੰਗੇ ਟੇਢੇ ਢੰਗ ਨਾਲ ਪੰਜਾਬੀਅਤ ਤੋਂ ਹੁਣ ਸਹਿਜਧਾਰੀ ਤੱਕ ਪਹੁੰਚਾ ਕੇ ਅੱਗੇ ਵਧਾਇਆ ਜਾ ਰਿਹਾ ਹੈ। ਇਹ ਆਪਣੇ ਆਪ ਵਿੱਚ ਹੀ ਮਨੁੱਖਤਾ ਦੀ ਨਸਲ ਅਤੇ ਅਕਾਲ ਸੱਭਿਅਤਾ ਦੇ ਖਿਲਾਫ ਸੰਗੀਨ ਜ਼ੁਰਮ ਬਣਦਾ ਹੈ । ਇਸੇ ਦ੍ਰਿਸ਼ਟੀ ਤੋਂ ਇਸ ਕੇਸ ਦਾ ਨਿਰਣਾਂ ਹੋਣਾਂ ਚਾਹੀਦਾ ਹੈ ।

ਸਿੱਖ ਧਰਮ ਵਿੱਚ ਹੁਕਮੀ ਵਰਤਾਰੇ ਦੇ ਸੰਦਰਭ ਵਿਚ ਗੁਰੂ ਸਾਹਿਬ ਦਾ ਸਪਸ਼ਟ ਆਦੇਸ਼ ਹੈ ਕਿ "ਬਚਨ ਹੈ ਸ੍ਰੀ ਗੁਰੂ ਜੀ ਕਾ ਜੇ ਕੋਈ ਸਿੱਖ ਦਾ ਬੇਟਾ ਹੋਇ ਔਰ ਮੋਨਾ ਹੋਇ ਜਾਵੇ, ਤਿਸ ਕੀ ਜੜ ਸੁੱਕੀ"।

ਪ੍ਰੇਮ ਸੁਮਾਰਗ ਗ੍ਰੰਥ, ਜਿਸ ਦੀ ਸੰਪਾਦਨਾ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਕੀਤੀ ਅਤੇ ਮੁੱਖ ਬੰਦ ਡਾ. ਗੰਡਾ ਸਿੰਘ ਜੀ ਨੇ ਲਿਖਿਆ; ਵਿੱਚ ਸਿੱਖ ਪਰਿਵਾਰ ਵਿੱਚ ਜੰਮਦੇ ਬੱਚੇ ਪ੍ਰਤੀ ਪਰਿਵਾਰ ਅਤੇ ਮਾਂ-ਪਿਆਂ ਦੇ ਰਿਸ਼ਤੇ ਦੇ ਸੰਦਰਭ ਵਿੱਚ ਬੜਾ ਸਪਸ਼ਟ ਨਿਰਣਾ ਦਿੱਤਾ ਗਿਆ ਹੈ । ਧਿਆਉ ਤ੍ਰਿਤਿਆ ਜਨਮ ਕਾ ਵਿੱਚ ਲਿਖਿਤ ਹੈ:

"ਜੋ ਪ੍ਰਾਨੀ ਖ਼ਾਲਸੇ ਸ੍ਰੀ ਅਕਾਲ ਪੁਰਖ ਕੇ ਗ੍ਰਿਹ ਬਿਖੇ ਆਇ ਪ੍ਰਗਾਸ ਲਏ; ਤਿਸਕੀ ਬਿਧਿ ਰਹਿਤ ਕਰਤੂਤ ਕੀ॥

...ਅਰਦਾਸ ਕਰੈ; ਜੁ-

"ਇਹੁ ਜੀਉ ਤੇਰਾ ਭੇਜਿਆ ਆਇਆ ਹੈ; ਤੇਰੀ ਸਰਣ ਹੈ! ਅਰੁ ਇਸ ਕੀ ਹਿੰਤ ਤੇ ਸੇਵਾ ਹੋਵੈ; ਰਾਜੀ ਰਹੈ। ਸੰਜੋਗ ਪਾਇ ਕਰਿ ਆਇਆ ਹੈ; ਹਮਾਰਾ ਇਸ ਸਾਥਿ ਕਛੁ ਸਾਕੁ ਦੁਨੀਆਂ ਦਾ ਨਾਹੀਂ, ਸਿਵਾਇ ਸਿੱਖੀ !!3॥"

"ਇਹੋ ਅਰਦਾਸ ਕਰੈ ਅਰ ਮੋਹ ਉਪਜਾਵੈ ਨਾਹੀਂ।"

ਸਾਰੀ ਗੱਲ ਇੱਥੇ ਨਿਚੋੜ ਹੋ ਕੇ ਨਿਬੜ ਜਾਂਦੀ ਹੈ ਕਿ ਅਕਾਲ ਦੀ ਸੱਭਿਅਤਾ ਧਾਰੀ ਅਕਾਲ ਨਸਲ ਸਿੱਖੀ ਹੈ ਕੀ !





# 10

# ਸ਼ਬਦ "ਪਤਿਤ" ਦਾ ਸਪਸ਼ਟੀਕਰਨ

## ਪਤਿਤ ਕਿਸ ਨੂੰ ਕਹਿੰਦੇ ਹਨ

ਪੂਰੀ ਸਿੱਖ 'ਰਹਿਤ ਮਰਿਆਦਾ' ਵਿਚ ਸ਼ਬਦ 'ਪਤਿਤ' ਸਿਰਫ 2 ਵਾਰ ਪੰਨਾ ਨੰ. 15 ਦੀ ਸਤਰ ਨੰ. 2 ਅਤੇ ਤਨਖਾਹੀਆਂ ਕੌਣ ਹੁੰਦਾ ਹੈ ਸਮਝਾਉਣ ਲਈ ਹੀ ਲਿਸਟ ਵਿਚ ਪੰਨਾਂ ਨੰ. 31 ਵਿਚ ਆਇਆ ਹੈ। ਜਿਸ ਦਾ ਭਾਵਾਰਥ 'ਤਨਖਾਹੀਏ ਸਿੱਖ' ਨਾਲ ਲਿਆ ਗਿਆ ਹੈ।(ਵੇਖੋ ਜ਼ਮੀਮਾਂ ਨੰ. -1)

ਜਿਸ ਤੋਂ ਸਪਸ਼ਟ ਅਤੇ ਸਵੈ ਸਿੱਧ ਹੈ ਕਿ ਕੇਵਲ 'ਸਿੱਖ' ਹੀ 'ਪਤਿਤ' ਅਤੇ ਤਨਖਾਹੀਆ ਹੋ ਸਕਦਾ ਹੈ। "ਸਿਰਗੁੰਮ" ਨਹੀਂ।

ਖ਼ਾਲਸਾ ਜੱਥੇਬੰਦੀ ਵਿਚ, ਧਰਮ ਦੇ ਨਿਯਮਾਂ ਅਨੁਸਾਰ ਇਕ ਸੂਤ ਪਰੋਏ ਰਹਿਣਾ ਹੀ ਸਿੱਖੀ ਹੈ। ਪਰ ਜੋ ਸਿੱਖ (ਸਾਬਤ ਸੂਰਤ ਦਸਤਾਰ ਸਿਰਾ ਦੇ ਸਿਧਾਂਤ ਮੁਤਾਬਕ) ਹੁੰਦਾ ਹੋਇਆ ਵੀ 'ਇਕ ਸੂਤ ਪਰੋਏ ਰਹਿਣ' ਦੇ ਨਿਯਮ ਦਾ ਉਲੰਘਣ ਕਰ ਜਾਦਾ ਹੈ ਜਾਂ ਰਹਿਤ ਵਿਚ ਕੋਈ ਅਣਭੋਲ ਭੁੱਲ ਕਰ ਜਾਂਦਾ ਹੈ ਉਸ ਨੂੰ 'ਪਤਿਤ' ਕਿਹਾ ਗਿਆ ਹੈ ਅਤੇ ਇਹੋ ਸਿੱਖ ਸਰੂਪਧਾਰੀ ਹੀ ਤਨਖਾਹੀਆਂ ਬਣ ਜਾਦਾ ਹੈ। ਇੰਜ ਸਿੱਖ ਰਹਿਤ ਮਰਿਆਦਾ ਵਿੱਚ "ਪਤਿਤ" ਸ਼ਬਦ ਦੀ ਪਰਿਭਾਸ਼ਾ ਅਤੇ ਵਿਆਖਿਆ ਨਿਰਦਾਰਿਤ ਕਰ ਦਿੱਤੀ ਗਈ ਹੈ। ਇਹੋ ਪਰਿਭਾਸ਼ਾ ਅਤੇ ਵਿਆਖਿਆ ਹੀ ਹੁਣ ਸਮਾਜਿਕ ਤੌਰ ਤੇ ਨਿਯਮਾਂ, ਕਾਨੂੰਨਾਂ ਅਤੇ ਚਾਲ-ਚਲਣ ਦੇ ਪੱਖ ਤੋਂ ਚੁੱਕੇ ਜਾਣ ਵਾਲੇ ਸਵਾਲਾਂ ਤੇ ਲਾਗੂ ਹੋਣ ਦਾ ਵਿਧਾਨ ਹੈ ਕਿਉਂਕੀ ਇਸ ਦੀ ਸੰਵੀਧਾਨਿਕਤਾ ਦਾ ਅਮਲ ਪੂਰਾ ਹੋ ਚੁੱਕਾ ਹੈ।

ਅਜਿਹੇ 'ਪਤਿਤ' ਹੋ ਚੁਕੇ ਸਿੱਖਾਂ ਨੂੰ ਰਹਿਤ ਮਰਿਆਦਾ ਵਿਚ ਤਨਖਾਹੀਏ ਕਿਹਾ ਗਿਆ ਹੈ। ਤਨਖਾਹੀਆ ਕੇਵਲ ਤੇ ਕੇਵਲ ਸਿੱਖ ਹੋ ਸੱਕਦਾ ਹੈ ਸਿਰਗੁੰਮ ਨਹੀਂ । ਅਜਿਹੀਆਂ ਲਈ ਤਨਖਾਹ ਲਾਉਣ ਦਾ ਪੂਰਾ ਵਿਧੀ ਵਿਧਾਨ ਦਾ ਨਿਰਧਾਰਣ ਕੀਤਾ ਗਿਆ ਹੈ।(ਦੇਖੋ ਸਿੱਖ ਰਹਿਤ ਮਰਿਆਦਾ ਜਮੀਮਾਂ ਨੰ.-1) ਸਿੱਖ ਧਰਮ ਦੀ ਕੌਮੀਅਤਾ ਦੇ ਸ਼ੁਧ ਰੂਪ ਬਚਾਅ ਵਾਸਤੇ ਇਸੇ ਮਰਿਆਦਾ ਦਾ ਪਾਲਣ ਕੀਤਾ ਜਾਂਦਾ ਹੈ।

ਅਦਾਲਤ ਵਿੱਚ 'ਪਤਿਤ' ਸ਼ਬਦ ਦੀ ਜੋ ਵਿਆਖਿਆ ਅਤੇ ਅਰਥ ਮਾਨਯੋਗ ਵਕੀਲਾਂ

ਅਤੇ ਵਿਦਵਾਨਾਂ ਨੇ ਕੀਤੇ ਹਨ ਉਹ ਇਸ ਵਿਧਾਨਕਤਾ ਦੇ ਵਿਪਰੀਤ ਕੀਤੇ ਹਨ। ਇਸ ਲਈ ਮੈਂ ਸਨਿਮਰ ਬੇਨਤੀ ਕਰਦਾ ਹਾਂ ਕਿ ਸਿੱਖੀ ਸਬੰਧੀ ਕਿਸੇ ਵੀ ਮੁੱਦੇ ਤੇ ਵਿਚਾਰ ਕਰਨ ਵੇਲੇ ਜਾਂ ਨਿਰਣਾ ਲੈਣ ਵੇਲੇ ਕਿਸੇ ਨੂੰ ਵੀ ਕੋਈ ਅਧਿਕਾਰ ਨਹੀਂ ਹੈ ਕਿ ਉਹ ਜੋ ਵਿਧੀ-ਵਿਧਾਨ ਸਿੱਖੀ ਦਾ ਗੁਰੂ ਵਲੋਂ ਨਿਰਧਾਰਿਤ ਕੀਤਾ ਜਾ ਚੁਕਾ ਹੈ ਉਸ ਤੋਂ ਬਾਹਰ ਜਾ ਕੇ ਕੋਈ ਫੈਸਲਾ ਕਰੇ ਜਾਂ ਵਿਚਾਰ ਕਰੇ ਜਾਂ ਚਿੰਤਨ ਹਿਤ ਕੋਈ ਲੇਕ ਲਿਖੇ ਅਥਵਾ ਕੋਈ ਸੁਝਾ ਦਵੇ।

ਇਸ ਲਈ "ਪਤਿਤ" ਸ਼ਬਦ ਨਮਿਤ ਅਦਾਲਤ ਵਿਚ ਪੇਸ਼ ਕੀਤੀਆਂ ਸਾਰੀਆਂ ਹੀ ਦਲੀਲਾਂ ਅਤੇ ਅਰਥਾਂ ਦੀਆਂ ਲੜੀਆਂ ਅਤੇ ਵਿਆਖਿਆਵਾਂ ਨੂੰ ਮੈਂ "ਸਿੱਖ ਰਹਿਤ ਮਰਿਆਦਾ" ਦੇ ਅਧਾਰ ਤੇ ਪੰਥ ਵਲੋਂ ਰੱਦ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਤੇ ਸਤਿਕਾਰ ਯੋਗ ਅਦਾਲਤ ਕੋਈ ਵਿਸ਼ਵਾਸ਼ ਨਾ ਕਰੇ ।

"ਪਤਿਤ","ਤਨਖਾਹੀਏ" ਅਤੇ "ਸਿਰਗੁੰਮ" ਵਿਚਕਾਰ ਕੋਈ ਭਰਮ ਨਾਹ ਰਹਿ ਜਾਵੇ ਇਸ ਲਈ ਬਕਾਇਦਾ ਸਿੱਖ ਰਹਿਤ ਮਰਿਆਦਾ ਵਿਚ ਮਦ ਨੰ. (ਠ) ਪੰਨਾਂ ਨੰ. 31 ਤੇ ਸਪਸ਼ਟ ਨਿਰਧਾਰਿਤ ਕਰ ਕੇ ਦੱਸਿਆ ਗਿਆ ਹੈ ਕਿ "ਤਨਖਾਹੀਏ ਇਹ ਹਨ" :

1. ਮੀਣੇ, ਮਸੰਦ, ਧੀਰਮੱਲੀਏ, ਰਾਮਰਾਈਏ, ਆਦਿਕ ਪੰਥ ਵਿਰੋਧੀਆਂ ਨਾਲ ਜਾਂ ਨੜੀ ਮਾਰ, ਕੁੜੀ ਮਾਰ, "ਸਿਰਗੁੰਮ" ਨਾਲ ਵਰਤਣ (ਇੱਥੇ ਰਹਿਤ ਮਰਿਆਦਾ ਦਾ ਫੁਟਨੋਟ ਵਿਸ਼ੇਸ਼ ਧਿਆਨ ਮੰਗਦਾ ਹੈ; ਜਿਸ ਨੂੰ ਅਨਗੌਲਿਆਂ ਹੀ ਕੀਤਾ ਜਾਂਦਾ ਰਿਹਾ ਹੈ।), ਵਾਲਾ ਤਨਖਾਹੀਆ ਹੋ ਜਾਦਾ ਹੈ।

2. ਬੇ-ਅੰਮ੍ਰਿਤੀਏ ਜਾਂ ਪਤਿਤ ਦਾ ਜੂਠਾ ਖਾਣ ਵਾਲਾ,

3. ਦਾਹੜਾ ਰੰਗਣ ਵਾਲਾ,

4. ਪੁੱਤਰ ਜਾਂ ਧੀ ਦਾ ਸਾਕ ਮੁੱਲ ਲੈ ਕੇ ਜਾ ਦੇ ਕੇ ਕਰਨ ਵਾਲਾ,

5. ਕੋਈ ਨਸ਼ਾ (ਭੰਗ, ਅਫੀਮ, ਸ਼ਰਾਬ, ਪੋਸਤ, ਕੁਕੀਨ, ਆਦਿ) ਵਰਤਣ ਵਾਲਾ,

6. ਗੁਰਮਤਿ ਤੋਂ ਵਿਰੁਧ ਕੋਈ ਸੰਸਕਾਰ ਕਰਨ ਵਾਲਾ,

7. ਰਹਿਤ ਵਿਚ ਕੋਈ ਭੁੱਲ ਕਰਨ ਵਾਲਾ।

ਇਨ੍ਹਾਂ ਸੱਤ ਮਦਾ ਵਿਚ ਕੋਈ ਅਵੱਗਿਆ ਹੋ ਜਾਣ ਵਾਲੇ ਕੇਵਲ ਤੇ ਕੇਵਲ "ਸਿੱਖ" ਨੂੰ ਹੀ ਪਤਿਤ ਅਤੇ ਤਨਖਾਹੀਆ ਕਰਾਰ ਦਿੱਤਾ ਗਿਆ ਹੈ। "ਸਿਰਗੁੰਮ" ਨੂੰ ਨਹੀਂ।

ਧਿਆਨ ਰੱਖਣ ਵਾਲੀ ਵਿਸ਼ੇਸ਼ ਗੱਲ ਇਹ ਹੈ ਕਿ ਪਹਿਲੀ ਹੀ ਮਦ ਵਿੱਚ ਤਨਖਾਹੀਏ ਹੋ ਜਾਣ ਵਾਲਿਆਂ ਵਿੱਚ "ਸਿਰਗੁੰਮ" ਨੂੰ ਵੀ ਸ਼ਾਮਲ ਕੀਤਾ ਗਿਆ ਹੈ ਤਾਂ ਫਿਰ ਇਹ ਸਿਰਗੁੰਮ ਹੋ ਚੁਕੇ ਸਿੱਖ ਨੂੰ 'ਪਤਿਤ' ਕਿਵੇਂ ਕਿਹਾ ਜਾ ਸੱਕਦਾ ਹੈ ? ਇਸ ਨੂੰ ਸਿੱਖ





ਰਹਿਤ ਮਰਿਆਦਾ ਅਪਰਾਧ ਹੀ ਘੋਸ਼ਿਤ ਕਰਦੀ ਹੈ।

ਮੈਂ ਇੱਥੇ ਇਹ ਵੀ ਸਪਸ਼ਟ ਕਰ ਦੇਣਾਂ ਚਾਹੁੰਦਾ ਹਾਂ ਕਿ ਇਹ "ਸਿਰਗੁੰਮ" ਦਾ ਦੋਸ਼ੀ ਤਾਂ ਉਸ ਸਿੱਖ ਨੂੰ ਵੀ ਤੇ ਉਸ ਮਨੁੱਖ ਨੂੰ ਵੀ ਖੁਦ ਸਾਹਿਬ ਸ੍ਰੀ ਗੁਰੂ ਨਾਨਕ ਪਾਤਸ਼ਾਹ ਵੱਲੋਂ ਖੁਦ ਆਪਣੇ "ਕੇਸਾਧਾਰੀ ਸਿੱਖ" ਨੂੰ ਗਰਦਾਨਦੇ ਹੋਏ 'ਬਹਾਉਦੀਨ ਪੀਰ ਨਾਲ ਆਪਣੀ ਗੋਸ਼ਟ' ਵਿਚ ਸਪਸ਼ਟ ਕੀਤਾ ਗਿਆ ਹੈ ਕਿ: "ਆਖਿਆ ਨਾਨਕ ਸ਼ਾਹ ਸਚੁ ਸੁਣੋ ਬਹਾਉਦੀਨ ਪੀਰ॥ ਹਿੰਦੂ ਮੁਸਲਮਾਨ ਦੋਵੇ ਸਿਰਗੁੰਮ ਥੀਏ ਜ਼ਹੀਰ॥"

ਇਸ ਲਈ ਇੱਕਲੇ ਧੜ ਵਾਲਾ ਸਿਰਗੁੰਮ ਵਿਅਕਤੀ ਹਿੰਦੂ ਹੋ ਸੱਕਦਾ ਹੈ, ਮੁਸਲਮਾਨ ਜਾਂ ਹੋਰ ਕੁਝ ਵੀ ਹੋ ਸੱਕਦਾ ਹੈ ਪਰ "ਸਿੱਖ" ਕਿਸੇ ਵੀ ਤਰ੍ਹਾਂ ਉੱਕਾ ਹੀ ਨਹੀਂ ਹੋ ਸੱਕਦਾ। ਇਹ ਅੰਤਿਮ ਨਿਰਣਾਂ ਹੈ; ਸਿੱਖ ਧਰਮ ਦੇ ਆਰੰਭ ਕਰਨ ਵਾਲੇ ਗੁਰੂ ਨਾਨਕ ਸਾਹਿਬ ਜੀ ਦਾ; ਜੋ ਅਟਲ ਹੈ। ਅਵਿਵਾਦਤ, ਕਿੰਤੂ-ਪ੍ਰੰਤੂ ਤੋਂ ਬਾਹਰ ਇਕ ਅਕਾਲ ਨਿਰਣਈ ਫੈਸਲਾ ਹੈ।

ਗੁਰਬਾਣੀ ਅਤੇ ਗੁਰਮਤਿ ਇਹ ਅਕਾਲ ਨਿਰਣਈ ਤੌਰ ਤੇ ਮੰਨਦੀ ਹੈ ਅਤੇ ਅੰਤਿਮ ਤੌਰ ਤੇ ਪਰਮਾਣਿਤ ਕਰਦੀ ਹੈ ਕਿ ਅਜਿਹਾ ਅਪਰਾਧ ਕਰਨ ਵਾਲਾ ਤਾਂ ਆਪਣੇ ਜਨਮ ਧਰਮ ਨੂੰ ਹੀ ਕਤਲ ਕਰ ਦੇਣ ਵਾਲਾ ਨਿਰੰਕੁਸ਼ ਮਨਮਤਿ ਅਤੇ ਸੂਖਮ ਜਿਉਣ-ਸ਼ਕਤੀ "ਰਕਤ-ਬਿੰਦ" ZYGOTE ਤੋਂ EMBRYO (ਜਾਇਗੋਟ ਤੋਂ ਐਮਬਰਾਯੋ) ਦੀ ਮਰਿਆਦਾ ਦੇ ਖਿਲਾਫ ਭਰੂਣ ਹੱਤਿਆ ਕਰ ਨਸਲਕਸ਼ੀ ਕਰਨ ਵਾਲਾ ਸਵੈ ਅਪਰਾਧੀ ਆਪਣੀ ਕੁਲ ਨੁੰ ਆਪ ਹੀ ਖਾ ਜਾਣ ਵਾਲਾ "ਰਾਖਸ਼" ਬਣ ਜਾਂਦਾ ਹੈ।

ਗੁਰਮਤਿ ਦੇ ਨੁਕਤਾ ਨਿਗਾਹ ਤੋਂ ਹੁਣ ਇਹ ਪਰਮਾਣਿਤ ਹੁੰਦਾ ਹੈ ਕਿ ਮਾਣਯੋਗ ਅਦਾਲਤ ਦੇ ਸਨਮੁਖ ਵਿਚਾਰ-ਅਧੀਨ ਕੇਸ; ਅਜਿਹੇ ਕੀਤੇ ਜਾ ਰਹੇ ਅਪਰਾਧ ਨੂੰ ਪਰਿਭਾਸ਼ਤ ਕਰ; ਇਸ ਅਪਰਾਧ ਤੋਂ ਮਨੁੱਖੀ ਨਸਲ ਨੂੰ ਬਚਾਉਣ ਹਿਤ ਹੀ ਦੁਨਿਆਵੀ ਕਾਨੂੰਨਾਂ ਵਿਚਲੀਆਂ ਖਾਮੀਆਂ ਨੂੰ ਦੂਰ ਕਰਨ ਦੇ ਫੈਸਲੇ ਦੀ ਉਡੀਕ ਵਿਚ ਹੈ। ਕਿਉਂਕੀ; ਅਸਲ ਪ੍ਰਸ਼ਨ ਨੈਸਰਗਿਕਤਾ ਦੇ ਕੁਦਰਤੀ ਪਸਾਰੇ ਦੀ ਵਿਕਾਸਾਤਮਕ ਕ੍ਰਿਆ ਦੀ ਮੌਲਿਕਤਾ ਨੂੰ ਨਿਰਬਾਧ ਰੂਪ ਵਿਚ ਚਲਾਏਮਾਨ ਰਹਿਣ ਦੇਣ ਦੀ ਸਵੈਛੰਦਤਾ ਪ੍ਰਦਾਨ ਕਰਨਾਂ ਹੈ; ਤਾਂ ਜੋ ਸਾਡੀਆਂ ਆਉਣ ਵਾਲੀਆਂ ਨਸਲਾਂ ਦਾ ਸੁਤੰਤਰ, ਕੁਦਰਤੀ, ਮੌਲਿਕ ਵਿਕਾਸ ਕੁਦਰਤ ਦੀਆਂ ਆਦਿ ਨਿਆਮਤਾਂ ਅਤੇ ਬਖਸ਼ਿਸ਼ਾਂ ਰਾਹੀਂ ਇਕਸਾਰ ਅਤੇ ਮੂਲ ਰੂਪ ਵਿਚ ਹੀ ਬਚਿਆ ਰਹਿ ਸਕੇ। ਇਹ ਹੱਕ ਹਰ ਇਕ ਮਨੁੱਖ ਦਾ ਕੁਦਰਤੀ, ਜਮਾਂਦਰੂ, ਮੌਲਿਕ ਅਤੇ ਰੱਬੀ ਹੱਕ ਹੈ। ਜਿਸ ਤੋਂ ਕਿਸੇ ਨੂੰ ਵੀ ਵਿਰਵਾ ਨਹੀਂ ਕੀਤਾ ਜਾ ਸਕਦਾ। ਮਾਨਵੀ ਸਭਿਅਤਾਵਾ ਦਾ ਇਤਿਹਾਸ ਇਹ ਸਾਬਤ ਕਰਦਾ ਹੈ ਕਿ ਮਨੁੱਖਤਾ ਦੇ ਖਿਲਾਫ ਜਾਂਦੇ ਅਤੇ ਇਸ ਰੱਬੀ ਹੱਕ ਤੋਂ ਵਿਰਵਾ ਕਰਨ ਵਾਲੇ ਹਰ ਇਕ ਪਰਬੰਧ ਨੂੰ ਅਨੈਤਿਕ ਅਤੇ ਅਰਾਜਕ ਹੀ ਮੰਨਿਆਂ ਜਾਂਦਾ ਹੈ।

ਸੰਖੇਪ ਅਤੇ ਆਮ ਭਾਸ਼ਾ ਵਿੱਚ ਇਸ ਦਾ ਤੱਤ ਸਾਰ ਸਪਸ਼ਟ ਹੈ ਕਿ "ਸਾਬਤ ਸੂਰਤ ਰੱਬ ਦੀ ਭੰਨੇ ਬਈਮਾਨ" ਦੇ ਅਨੁਸਾਰ ਕੁਦਰਤ ਦੇ ਖਿਲਾਫ ਮਨੁੱਖਤਾ ਨੂੰ ਲੈ ਜਾਣ ਵਾਲਾਂ ਪ੍ਰਾਣੀ ਰੱਬੀ ਨਸਲ, ਹੋਂਦ, ਬ੍ਰਹਿਮੰਡ ਅਤੇ ਕਾਇਨਾਤ ਦਾ ਨਸਲਘਾਤੀ ਅਪਰਾਧੀ ਹੁੰਦਾ ਹੈ ਅਤੇ ਉਸ ਤੋਂ ਜਿਊਣ ਦੇ ਹੱਕ ਖੋਹੇ ਹੀ ਜਾਣੇ ਚਾਹੀਦੇ ਹਨ। ਨਹੀਂ ਤਾਂ ਉਹ ਰਾਖਸ਼ਸ਼ ਪ੍ਰਵਰਤੀ ਦਾ ਮਾਲਕ ਬਣ ਸਭ ਕੁਝ ਤਬਾਹੀ ਵੱਲ ਲੈ ਜਾਵੇਗਾ । ਅਜਿਹੇ ਵਿਅਕਤੀ ਨੂੰ ਜਾਂ ਲੋਕਾਂ ਦੇ ਸਮੂਹ ਨੂੰ ਬ੍ਰਹਿਮੰਡੀ ਹੋਂਦ ਦੇ ਬਚਾਅ ਲਈ ਵਿਪਰੀਤ ਅਤੇ ਮਾਰੂ ਕੰਮ ਕਰਨ ਦੇਣ ਤੋਂ ਰੋਕਣਾਂ ਹੀ ਕਾਨੂੰਨੀ ਧਰਮ ਅਤੇ ਸਮਾਜਿਕ ਨਿਆਂ ਹੁੰਦਾ ਹੈ।





# 11

## ਮਾਨਯੋਗ ਅਦਾਲਤ ਵਿਚ ਅਨੁਰੋਧ ਨੰ. 6

## ਕੀ ਕੋਈ 'ਸਹਿਜਧਾਰੀ' ਸਿੱਖ ਵੀ ਹੈ ?

## ਅਗਰ ਨਹੀਂ ਤਾਂ ਕਿੱਥੇ ਲਿਖਿਆ ਹੈ ?

## ਅਗਰ ਹਾਂ ਤਾਂ ਉਹ ਕੌਣ ਹੈ ?

ਮੈਂ ਮਾਨਯੋਗ ਅਦਾਲਤ ਦੇ ਵਿਸ਼ੇਸ਼ ਧਿਆਨ ਵਿਚ ਲਿਆਉਣਾਂ ਅਤੇ ਖ਼ਾਸ ਤੌਰ ਤੇ ਨੋਟ ਕਰਵਾਉਣਾਂ ਚਾਹੁੰਦਾ ਹਾਂ ਕਿ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 1430 ਪੰਨਿਆਂ ਵਿਚ ਕਿਤੇ ਵੀ 'ਸਹਿਜਧਾਰੀ' ਸ਼ਬਦ ਨਹੀਂ ਆਇਆ ਹੈ। ਜਿਸ ਸ਼ਬਦ ਨੂੰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਮਾਣਤਾ ਦੇਣਾਂ ਵੀ ਅਤੇ ਇਸਤੇਮਾਲ ਮਾਤਰ ਕਰਨਾ ਵੀ ਗੁਰੂ ਸਾਹਿਬਾਨਾਂ ਨੇ ਉਚਿਤ ਨਹੀਂ ਸਮਝਿਆਂ ਤਾਂ ਉਸ ਤੋਂ ਕੀ ਸਪਸ਼ਟ ਨਹੀਂ ਕਿ ਇਸ ਸ਼ਬਦ ਦੇ ਇਸਤੇਮਾਲ ਤੇ ਗੁਰਮਤਿ 'ਬੈਨ" ਲਗਾਉਂਦੀ ਹੈ ਅਤੇ ਇਸ ਨੂੰ ਮੁਕੰਮਲ ਤੌਰ ਤੇ ਵਿਪਰੀਤ ਅਤੇ ਬਿਪਰ ਮੰਨਦੀ ਹੋਈ ਮੁੱਢ ਤੋਂ ਹੀ ਕੋਈ ਮਾਣਤਾ ਦੇਣਾਂ ਨਹੀਂ ਚਾਹੁੰਦੀ। ਤਾਂ ਜੋ ਸਿੱਖੀ ਵਿੱਚ ਕੋਈ ਫਿਰਕੇਵਾਰਾਨਾਂ ਵੰਡੀ ਦੀ ਗੁੰਜਾਇਸ਼ ਹੀ ਨਾਹ ਬਚੇ। ਗੁਰਮਤਿ ਸ਼ਬਦਾਵਲੀ ਦਾ ਅਤੇ ਗੁਰਮੁਖੀ ਭਾਸ਼ਾ ਵਿੱਚ ਗੁਰਬਾਣੀ ਵਿੱਚ ਇਸ ਨੂੰ ਇਕ ਰੂਪ ਵਿੱਚ ਸਵਿਕਾਰ ਨਾ ਕੀਤੇ ਜਾਣ ਕਰਕੇ ਇਸ "ਸਹਿਜਧਾਰੀ" ਦੀ ਸਿੱਖੀ ਵਿਚ ਕੋਈ ਹੋਂਦ ਹੀ ਨਹੀਂ ਹੈ। ਸਿੱਖ ਸਿਧਾਂਤਾਂ, ਸੰਕਲਪ, ਮਰਿਆਦਾ, ਇਤਿਹਾਸ, ਵਿਰਾਸਤ ਅਤੇ ਹੋਂਦ ਵਿੱਚ ਇਹ ਬਿਬਰਜਤ ਅਤੇ ਬੱਜਰ ਕੁਰਹਿਤੀ ਸ਼ਬਦ ਦੀ ਥਾਂਅ ਮੰਨਿਆ ਜਾਵੇਗਾ ।

ਇਤਨਾ ਹੀ ਨਹੀਂ, ਪੂਰੀ ਪੰਥਕ ਸਿੱਖ ਰਹਿਤ ਮਰਿਆਦਾ ਵਿਚ, ਜਿਹੜੀ ਕਿ ਵਰਤਮਾਨ ਵਿਚ ਸਿੱਖ ਲਈ ਅਤੇ ਪੰਥ ਖ਼ਾਲਸੇ ਦੁਹਾਂ ਲਈ "ਗੁਰੂ ਪੰਥ" ਦਾ ਹੁਕਮ ਹੈ; ਵਿਚ ਵੀ ਇਸ ਸ਼ਬਦ 'ਸਹਿਜਧਾਰੀ' ਦੀ ਸ਼ਮੂਲੀਅਤ ਇਸੇ ਲਈ ਨਹੀਂ ਕੀਤੀ ਗਈ ਹੈ। ਇੰਜ ਪੂਰੀ ਸਿੱਖ ਰਹਿਤ ਮਰਿਆਦਾ ਵਿਚ ਸ਼ਬਦ 'ਸਹਿਜਧਾਰੀ' ਇਕ ਵਾਰ ਵੀ ਨਹੀਂ ਆਇਆ ਹੈ। ਇਹ ਬਹੁਤ ਹੀ ਠੋਸ ਅਤੇ ਗੰਭੀਰ ਪ੍ਰਮਾਣ ਹਨ।

ਜੋ ਮਰਿਆਦਾ ਦਾ, ਸਭਿਅਤਾ ਦਾ, ਸਭਿਆਚਾਰ ਦਾ, ਰਹਿਤ ਦਾ, ਆਚਰਣ ਦਾ, ਸਮਾਜ ਦੀ ਸਮਾਜਿਕਤਾ ਦਾ ਅਤੇ ਮਨੁੱਖ ਦੀ 'ਸਿੱਖੀ' ਅਤੇ 'ਧਰਮ' ਹੋਂਦ ਵਿਚ ਕੋਈ ਅਧਾਰ ਹੀ ਨਹੀਂ ਰੱਖਦਾ ਤਾਂ ਫਿਰ ਉਸ ਤੇ ਚਰਚਾ ਕਰਨ, ਉਸ ਦਾ ਅਧਾਰ ਬਨਾਉਣ ਹਿਤ ਕੇਸ ਅਦਾਲਤਾਂ ਵਿਚ ਲਿਆਉਣ ਦੀ ਤਥਾਕਥਿਤ ਅਪਰਾਧਿਕ ਕਾਰਵਾਈ ਕਿਉਂ ਕੀਤੀ ਜਾ ਰਹੀ ਹੈ ? ਕੀ ਕੋਈ ਅਦਾਲਤ "ਧਰਮ" ਸਥਾਪਿਤ ਕਰ ਸਕਦੀ ਹੈ ? ਕੀ ਕੋਈ ਨਿਆਂ ਪ੍ਰਣਾਲੀ ਕੁਦਰਤੀ ਅਤੇ ਅਕਾਲੀ ਨਿਯਮਾਂ ਦੀ ਨੇਮਬੱਧਤਾ ਨੂੰ ਬਦਲਣ ਲਈ ਕਾਨੂੰਨ ਬਣਾ ਸਕਦੀ ਹੈ ? ਅਤੇ; ਕੀ ਕੋਈ ਸੱਤਾ ਇਸ ਪ੍ਰਵਰਤੀ ਅਨੁਸਾਰ ਜਾਂ ਵਿਧਾਇਕਾ ਇਸ ਅਨੁਰੂਪ ਕਾਨੂੰਨ ਨਿਰਧਾਰਣ ਕਰਕੇ ਕੀ ਅਕਾਲ ਸੱਤਾ ਨਾਲ ਚੁਣੌਤੀ ਲੈਣ ਦੀ ਹੱਕੀ ਅਧਿਕਾਰਿਤਾ ਨੂੰ ਨਿਬ੍ਹਾ ਸਕਦਾ ਹੈ ? ਕੀ ਆਪਣੀ ਹੀ ਸ਼ਕਤੀ ਨਾਲ ਚਲਾਏਮਾਨ ਸੌਰਮੰਡਲੀ ਅਤੇ ਬ੍ਰਹਿਮੰਡੀ ਅਕਾਲ ਦੇ ਪਸਾਰੇ ਨੂੰ ਨਿਰਧਾਰਿਤ ਕਰਨ ਦਾ ਹੱਕ ਦੁਨੀਆਵੀ ਸਤਾ ਦੀ ਕਿਸੇ ਵੀ ਸ਼ਕਤੀ ਨੂੰ ਦੇਣਾਂ ਵਾਜਬ ਹੈ ? ਜਾਂ ਦਿੱਤਾ ਜਾ ਸਕਦਾ ਹੈ ? ਇਸ ਕੇਸ ਦੀ ਸੁਣਵਾਈ ਨਾਲ ਜਾਂ ਸਹਿਜਧਾਰੀ ਫ਼ੈਡਰੇਸ਼ਨ ਦੀਆਂ ਮਨਮਤੀ ਕਾਰਵਾਈਆਂ ਨਾਲ ਸਥਾਪਕਤਾ ਅੱਗੇ ਇਹ ਬੁਨਿਆਦੀ ਸਵਾਲ ਆਨ ਖੜੇ ਹਨ। ਮੈਂ ਨਹੀਂ ਸਮਝਦਾ ਕਿ ਅਸੀ ਇਨ੍ਹਾਂ ਨੁਕਤਿਆਂ ਨੂੰ ਅੱਖੋ-ਪ੍ਰੋਖੇ ਕਰ ਕੇ ਅਨੈਤਿਕਤਾ ਨੂੰ ਕਾਨੂੰਨ ਰਾਹੀਂ ਨੈਤਿਕਤਾ ਬਣਾਉਣ ਦੇ ਗੈਰ ਕਾਨੂੰਨੀ ਕੰਮ ਨੂੰ ਅੱਗੇ ਤੋਰੀਏ।

ਜੋ ਸ਼ਬਦ ਗੁਰਮਤਿ ਦੀ ਗੁਰਮੁਖੀ ਸਿੱਖ ਸ਼ਬਦ ਕੋਸ਼ ਦਾ ਹਿੱਸਾ ਹੀ ਨਹੀਂ ਹੈ ਉਸ ਤੇ ਵਿਚਾਰ ਬਤੌਰ ਸਿੱਖ ਸਿਧਾਂਤ ਦੇ ਕਰਨ ਨੂੰ ਮੈਂ ਆਪਣੀ ਸਮੁੱਚੀ ਕੌਮ ਵਲੋਂ ਨਿਰਸਤ ਕਰਦਾ ਹਾਂ, ਰੱਦ ਕਰਦਾ ਹਾਂ ਅਤੇ ਸਨਿਮਰਤਾ ਨਾਲ ਸਤਿਕਾਰਯੋਗ ਗਰਿਮਾਮਈ ਅਦਾਲਤ ਨੂੰ ਇਸ ਤੇ ਮੁੱਢੋ ਹੀ ਵਿਚਾਰ ਨਾਹ ਕਰਨ ਦੀ ਪੁਰਜੋਰ ਬੇਨਤੀ ਕਰਦਾ ਹੋਇਆ ਅਪੀਲ ਕਰਦਾ ਹਾਂ; ਕਿ ਸਮਾਜ ਵਿਚ ਅਜਿਹੀਆਂ ਕੁਰੁਚੀਪੂਰਨ, ਅਵੈਧਾਨਿਕ, ਅਧਰਮੀ, ਸਿੱਖੀ ਵਿਰੁਧ ਕਾਰਵਾਈਆਂ ਕਰ ਕੇ ਦਵੈਸ਼ ਫੈਲਾਉਣ, ਸੰਪ੍ਰਦਾਏ ਵਿਸੇਸ਼ ਦੇ ਖਿਲਾਫ ਉਕਸਾਹਟ ਪੈਦਾ ਕਰ ਸ਼ਾਂਤੀ ਭੰਗ ਕਰਨ ਹਿਤ ਜਾਣ ਬੁੱਝ ਕੇ, ਮੰਦ ਭਾਵਨਾਂ ਨਾਲ ਮਿੱਥ ਕੇ, ਦੁਰਭਾਵਨਾਂ ਅਧੀਨ ਅਤੇ ਬਦਨੀਤੀ ਨਾਲ ਵਿਸੇਸ਼ ਤੌਰ ਤੇ ਸਿੱਖ ਨਸਲ ਦੀ ਕੌਮੀਅਤਾ ਦੇ ਖਿਲਾਫ, ਸਿੱਖ ਕੌਮੀਅਤਾ ਦੇ ਜ਼ਜ਼ਬਾਤਾਂ ਅਤੇ ਭਾਵਨਾਵਾਂ ਨੂੰ ਸੱਟ ਮਾਰ ਕੇ, ਬੇਇੱਜਤ ਕਰਨ ਦੀ ਕਾਰਵਾਈ ਮੰਨਿਆ ਜਾਵੇ ਅਤੇ ਇਸ ਹਿਤ ਅਪਰਾਧ ਫਿਕਸ ਕੀਤਾ ਜਾਵੇ ਕਿਉਂਕੀ ਇਹ ਅਜਿਹਾ ਹੀ ਵਰਤਾਰਾ ਹੈ। ਇਸ ਲਈ ਅਜਿਹੇ ਅਨਸਰਾਂ ਦੇ ਖਿਲਾਫ ਮੈਂ ਸਖਤ ਕਾਰਵਾਈ ਦੀ ਸਨਮਾਨਯੋਗ ਅਦਾਲਤ ਨੂੰ ਬੇਨਤੀ ਕਰਦਾ ਹਾਂ। ਫਿਰ ਚਾਹੇ ਉਹ ਵਿਅਕਤੀਗਤ ਤੌਰ ਤੇ ਕੀਤੇ ਗਏ ਹੋਣ ਜਾਂ ਸਮੂਹਕ ਤੌਰ ਤੇ। ਇਹ ਇਕ ਧਾਰਮਿਕਤਾ ਨਾਲ ਦੁਰਾਚਾਰ ਕਮਾਉਣ ਦੀ ਅਜਿਹੀ ਮਾਨਸਿਕਤਾ ਦਾ ਪਰਗਟਾਂ ਹੈ ਜਿਸ ਦਾ ਗਰਭ ਅਧਾਰ "ਦੁਸ਼ਮਨੀ" ਵਾਲਾ "ਵੈਰ" ਕਮਾਉਣਾਂ ਹੈ।





ਇਕ ਵਿਅਕਤੀ ਜਿਸ ਨੇਂ ਸਿੱਖੀ ਦਾ ਰੂਪ ਆਪਣੀ ਸਵੈ ਇਛਾ ਨਾਲ ਤਿਆਗ ਕੇ ਭਾਈ ਨੰਦ ਲਾਲ ਜੀ ਦੇ ਲਫਜਾਂ ਵਿਚ "ਧੀਆਂ ਨਾਲ ਸੰਗ ਕੀਤਾ" ਦੀ ਬਦਫੈਲੀ ਵਾਲੀ ਮਾਨਸਿਕਤਾ ਦਾ ਧਰਮ ਨਿਯਮਾਂ ਦੇ ਅਨੁਸਾਰ ਦੰਡਨੀਜ ਅਪਰਾਧੀ ਬਣ ਚੁਕਾ ਹੈ ਉਸ ਨੂੰ 'ਸਹਿਜਧਾਰੀ' ਕਹਿ ਕੇ ਕਿਵੇਂ 'ਸਿੱਖ ਸਮਾਜ' ਵਿਚ ਬਿਠਾਇਆ ਜਾ ਸਕਦਾ ਹੈ ? ਸਿੱਖੀ ਨੂੰ ਜਬਰਦਸਤੀ ਸਹਿਜਧਾਰੀ ਦੇ ਚੌਖਟੇ ਵਿਚ ਬਿਠਾਉਣਾਂ ਅਤੇ ਵੋਟ ਸਿਆਸਤ ਅਧੀਨ 'ਫਿੱਟ' ਕਰਨਾਂ ਹੀ ਮੁੱਢੋ ਜੁਲਮ ਹੈ, ਮਨਮਤਿ ਹੈ। ਸਿੱਖ ਕੌਮ ਅਤੇ ਗੁਰੂ ਗ੍ਰੰਥ ਸਾਹਿਬ ਜੀ ਅਜਿਹੇ ਹਰ ਇਕ ਯਤਨ ਨੂੰ ਆਰੰਭ ਹੋਣ ਤੋਂ ਪਹਿਲਾਂ ਹੀ ਮੁਕੰਮਲ ਅਤੇ ਅੰਤਿਮ ਤੌਰ ਤੇ ਰੱਦ ਕਰਦੇ ਹਨ ਅਤੇ ਅਜਿਹੀ "ਰੱਦ" ਕੀਤੀ ਗਈ ਵਿਵਸਥਾ ਨੂੰ "ਅਸਵੀਕਾਰ" ਕਰਕੇ ਹੀ "ਸਿੱਖੀ" ਦਾ ਮੁੱਢ ਬੰਨਦੇ ਹਨ। ਸਿੱਖ ਜਾਂ ਤਾਂ ਹੈ ਜਾਂ ਫਿਰ ਉੱਕਾ ਹੀ ਨਹੀਂ ਹੈ। ਇਸ ਲਈ ਸਾਨੂੰ ਮਨਭਾਉਂਦੀਆਂ ਵਿਆਖਿਆਵਾਂ ਦਾ ਸਹਾਰਾ ਲੈਣ ਦੀ ਆਦਤ ਤਿਆਗ ਦੇਣੀ ਚਾਹੀਦੀ ਹੈ। ਅਗਰ ਇੰਜ ਕੀਤਾ ਗਿਆ ਤਾਂ ਇਸ ਖਿੱਤੇ ਵਿਚ ਇੰਜ ਨਿਉਕਲੀਅਰ ਤਬਾਹੀ ਵਾਲੇ ਭਵਿੱਖ ਦੀ ਸ਼ੁਰੂਆਤ ਕੀਤੀ ਜਾਵੇਗੀ ਜੋ ਮਾਨਵੀ ਸਭਿਅਤਾ ਲਈ ਕਿਸੇ ਨੁਕਤੇ ਤੋਂ ਵੀ ਸਹੀ ਨਹੀਂ ਸਵੀਕਾਰੀ ਜਾ ਸਕਦੀ।

ਜਿਸ ਢੰਗ ਨਾਲ ਤਥਾਕਥਿਤ ਸਿੱਖ ਵਿਦਵਾਨਾਂ ਵਲੋਂ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਸ਼ਬਦ "ਸਹਜ" ਦੇ ਅਰਥ ਨਾਲ ਅਨਰਥ ਕੀਤਾ ਗਿਆ ਹੈ ਅਤੇ ਜਿਸ ਅਨੈਤਿਕ ਢੰਗ ਨਾਲ ਇਸ ਤੋਂ ਹੀ ਉਤਪੰਨ ਅਤੇ ਨਿਕਲਦਾ ਸ਼ਬਦ "ਸਹਿਜਧਾਰੀ" ਨਿਰੂਪਤ ਕੀਤਾ ਗਿਆ ਹੈ; ਉਸ ਨੂੰ ਮੈਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੀ ਸ਼ਬਦ "ਸਹਜ" ਦੀ ਕੀਤੀ ਵਿਆਖਿਆ ਅਤੇ ਦਿੱਤੇ ਅਰਥਾ ਰਾਹੀਂ ਅੰਤਮ ਤੌਰ ਤੇ ਮੁਕੰਮਲ ਰੱਦ ਕਰਦਾ ਹਾਂ ਅਤੇ ਸਨਮਾਨਯੋਗ ਅਦਾਲਤ ਨੂੰ ਪੁਰਜੋਰ, ਪੂਰੀ ਗੰਭੀਰਤਾ ਨਾਲ ਬੇਨਤੀ ਕਰਦਾ ਹਾਂ ਕਿ ਇਸ ਤੇ ਗੌਰ ਕੀਤਾ ਜਾਵੇ ਅਤੇ ਸਹਿਜਧਾਰੀ ਦੀ ਮਾਣਤਾ ਨੂੰ ਮੁਕੰਮਲ ਤੌਰ ਤੇ ਰੱਦ ਕੀਤਾ ਜਾਵੇ; ਕਿਉਂਕੀ ਲਗਭਗ 998 ਵਾਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਬਦ "ਸਹਜ" ਅਨੇਕ ਰੂਪਾਂ ਵਿਚ ਆਇਆ ਹੈ ਪਰ ਇਕ ਵਾਰ ਵੀ 'ਸਹਿਜਧਾਰੀ' ਰੂਪ ਵਿਚ ਇਹ ਨਹੀਂ ਆਇਆ ਹੈ। ਇਸ ਦੇ ਅਰਥ ਹਵਾਲਾ ਸੰਦਰਭ ਗ੍ਰੰਥ: ਸ੍ਰੀ ਗੁਰੂ ਗ੍ਰੰਥ ਕੋਸ਼, ਸੰਪਾਦਕ ਡਾ. ਗੁਰਚਰਨ ਸਿੰਘ ਜਿਲਦ ਦੂਜੀ , ਪਰਕਾਸ਼ਕ -ਪੰਜਾਬੀ ਯੂਨੀਵਰਸਿਟੀ ਪਟਿਆਲਾ, ਅਤੇ ਪ੍ਰੋ. ਸਾਹਿਬ ਸਿੰਘ ਸ੍ਰੀ ਗੁਰੂ ਗ੍ਰੰਥ ਦਰਪਣ - ਪਰਕਾਸ਼ਕ ਰਾਜ ਪਬਲਿਕੇਸ਼ਨ; ਸਾਰੀਆਂ ਦਸਾਂ ਜਿਲਦਾ ਵਿਚੋਂ ਹਵਾਲੇ ਵੇਖੇ ਜਾ ਸਕਦੇ ਹਨ ਜੋ ਇੰਜ ਹਨ:

"ਸਹਜ" - ਜਦ ਇਸ ਰੂਪ ਵਿੱਚ ਆਇਆ ਸ਼ਬਦ ਹੈ ਤਾਂ ਇਸ ਦੇ ਅਰਥ ਹਨ ਗਿਆਨ ਗਿਆਨ ਦੇ ਅਰਥਾਂ ਵਿੱਚ "ਸਹਜ" ਨੂੰ ਗੁਰੂ ਗ੍ਰੰਥ ਸਾਹਿਬ ਜੀ ਵਿੱਚ 260 ਵਾਰ ਵਰਤਿਆ ਗਿਆ ਹੈ। ਇਸ ਤੋਂ ਬਾਅਦ ਹੈ :- ਸਹਜਿ

"ਸਹਜਿ" ਰੂਪ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕੁਲ 402 ਵਾਰ ਇਹ ਸ਼ਬਦ

ਆਇਆ ਹੈ।

ਇਸ ਤੋਂ ਬਾਅਦ :"ਸਹਜੁ" ਰੂਪ ਵਿੱਚ - ਕੁਲ 65 ਵਾਰ

"ਸਹਜੇ" ਰੂਪ ਵਿੱਚ ਕੁਲ 2 ਵਾਰ ਆਇਆ ਹੈ ਜਿਨਾਂ ਦੇ ਅਰਥ ਹਨ:-

ਅਨੰਦ, ਸ਼ੋਕ ਦਾ ਅਭਾਵ, ਬੇਫਿਕਰੀ ਇਨਾਂ ਅਰਥਾਂ ਵਿੱਚ ਵਰਤਿਆ ਗਿਆ ਹੈ ।

ਗੁਰਬਾਣੀ ਵਿੱਚ ਵਰਤੇ ਗਏ ਸੰਪੂਰਨ ਰੂਪ ਵੇਖਣ ਲਈ ਮੈਂ ਅਦਾਲਤ ਦੀ ਸਹੂਲਤ ਵਾਸਤੇ ਲਗਭਗ 998 ਵਾਰ ਆਏ ਇਸ ਸ਼ਬਦ ਸਹਜ ਦੇ ਸਾਰੇ ਰੂਪ, ਉਨ੍ਹਾਂ ਦੇ ਸ਼ਬਦਾਂ ਦੇ ਪੰਨਾਂ ਨੰ. ਅਤੇ ਪੰਕਤੀਆਂ ਦਾ ਵਿਸਤ੍ਰਿਤ ਵੇਰਵਾ ਇਸ ਕੇਸ ਦੇ ਅੰਤਿਕਾਂ ਨੰ. 2 ਸ਼ਬਦ ਸਹਜ ਦੇ ਰੂਪ ਵਿਚ ਨੱਥੀ ਕਰ ਰਿਹਾਂ ਹਾਂ। (ਵੇਖੋ ਜਮੀਮਾਂ ਅੰਤਿਕਾ-1)

ਮੈਂ ਸਨਿਮਰਤਾ ਸਹਿਤ ਮਾਨਯੋਗ ਅਦਾਲਤ ਵਿਚ ਦਰਜ ਕਰਾਉਂਦਾ ਹਾਂ ਕਿ ਪਿੱਛਲੇਰੀਆਂ ਬਹਿਸਾਂ ਵਿਚ ਸਿੱਖ ਵਿਦਵਾਨਾਂ ਅਤੇ ਵਕੀਲਾਂ ਨੇਂ ਗੁਰਮਤਿ ਤੋਂ ਉਲਟ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਹਰ ਜਾ ਕੇ ਅਤੇ ਸਿੱਖ ਰਹਿਤ ਮਰਿਆਦਾ ਦੇ ਖਿਲਾਫ ਜਾ ਕੇ ਜਿਵੇਂ 'ਸਹਿਜਧਾਰੀ' ਸ਼ਬਦ ਨੂੰ ਪਰਿਭਾਸ਼ਤ ਕੀਤਾ ਹੈ ਉਹ ਨਿਰਾ "ਮਨਮਤਿ" ਹੈ ਜਿਸ ਨੂੰ "ਗੁਰਮਤਿ", ਮਨਮੁਖੀਆਂ ਵਲੋਂ ਕੀਤੀ ਜਾ ਰਹੀ ਕਾਰਵਾਈ ਗਰਦਾਨਦੀ ਹੈ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫੁਰਮਾਨ ਹੈ:

"ਮਨਮੁਖ ਗੁਣ ਤੈ ਬਾਹਰੇ ਬਿਨੁ ਨਾਵੈ ਮਰਦੇ ਝੂਰਿ।" -ਅੰਕ : 27

ਅਤੇ "ਬਿਨੁ ਸਬਦੈ ਜਗੁ ਦੁਖੀਆ ਫਿਰੈ ਮਨਮੁਖਾ ਨੋ ਗਈ ਖਾਇ।"(ਮਨਮੁਖ ਦਾ ਬਹੁਵਚਨ) - (ਅੰਕ-67)

ਇਸ ਗੁਰ ਆਦੇਸ਼ ਰਾਹੀਂ ਮੈਂ ਉਨ੍ਹਾਂ ਸਭਨਾਂ ਦੇ 'ਸਹਿਜਧਾਰੀ' ਨੂੰ ਸਿੱਖ ਧਰਮ ਦੀ ਦ੍ਰਿਸ਼ਟੀ ਅਤੇ ਤਾਸੀਰ ਤੋਂ ਅਵੈਧਾਨਿਕ ਤੌਰ ਤੇ ਪਰਿਭਾਸ਼ਤ ਕਰਨ ਦੀ ਚੇਸ਼ਟਾ ਨੂੰ ਕੁਚੇਸ਼ਟਾ ਮੰਨਦਾ ਹਾਂ, ਤੇ ਰੱਦ ਕਰਦਾ ਹਾਂ।

ਮੈ ਸਨਮਾਨਯੋਗ ਅਦਾਲਤ ਦੇ ਵਿਸ਼ੇਸ਼ ਧਿਆਨ ਵਿਚ ਲਿਆਉਂਦਾ ਹਾਂ ਕਿ ਕਿਸੇ ਵੀ ਦੇਸ਼ ਵਿਚ ਕੋਈ ਵੀ ਐਕਟ ਜੇ ਕਿਸੇ ਧਰਮ, ਫਿਰਕੇ, ਸਮਾਜ, ਸਭਿਅਤਾ ਅਤੇ ਕੌਮੀਅਤਾ ਦੇ ਅਨੁਯਾਈਆਂ ਲਈ ਬਣਾਇਆ ਜਾਂਦਾ ਹੈ ਤਾਂ ਅਜਿਹਾ ਯਤਨ ਸਿਰਫ ਤੇ ਸਿਰਫ ਉਸ ਧਰਮ-ਕੌਮ ਵਿਸੇਸ਼ ਦੇ ਮੂਲਭੂਤ ਸਿਧਾਂਤ ਨੂੰ ਹੋਰ ਪੀਡਾ ਕਰਨ ਅਤੇ ਦ੍ਰਿੜਤਾ ਨਾਲ ਉਸ ਵਿਚਲੀਆਂ ਊਣਤਾਈਆਂ ਨੂੰ ਸੁਧਾਰਨ ਲਈ ਹੀ ਇਸ ਦਿਸ਼ਾ ਵਿਚ ਕਦਮ ਪੁੱਟੇ ਜਾਂਦੇ ਹਨ। ਪਰ "ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਵਿਚ ਸ਼ਬਦ 'ਸਹਿਜਧਾਰੀ' ਨਹੀਂ ਹੋਣ ਦੇ ਬਾਵਜੂਦ; 'ਸਹਿਜਧਾਰੀ' ਨੂੰ ਮਾਣਤਾ ਦੇਣ ਹਿਤ ਹੀ ਅਨੈਤਿਕਤਾ ਰਾਹੀਂ ਹੀ ਅਨੈਤਿਕਤਾ ਨੂੰ ਇਸ ਅਵੈਧਾਨਿਕ ਕਾਰਵਾਈ ਰਾਹੀਂ ਅਵੈਧਾਨਿਕ ਸ਼ਬਦ ਨੂੰ ਮਾਣਤਾ ਦਿਲਵਾਉਣ ਵਾਸਤੇ ਹੀ ਭਾਰਤੀ ਸੰਸਦ ਅਤੇ ਸ਼੍ਰੋਮਣੀ





ਕਮੇਟੀ ਨੇ ਰਲ ਮਿਲ ਕੇ ਸਿੱਖ ਗੁਰਦੁਆਰਾ ਐਕਟ ਵਿੱਚ ਜਿਹੜੀ "ਸਹਿਜਧਾਰੀ" ਸ਼ਬਦ ਦੀ ਸ਼ਮੂਲੀਅਤ ਨੂੰ ਪੰਜਾਬੀਅਤ ਵਿੱਚ ਸਿੱਖੀ ਨੂੰ ਬਦਲ ਦੇਣ ਲਈ ਮਾਣਤਾ ਅਤੇ ਪ੍ਰਾਵਧਾਨ ਕੀਤੇ ਗਏ ਹਨ ਉਨ੍ਹਾਂ ਨਿਯਮਾਂ, ਉਪ ਨਿਯਮਾਂ ਅਤੇ ਧਾਰਾਵਾਂ ਨੂੰ ਗੁਰਦੁਆਰਾ ਐਕਟ ਵਿਚੋਂ ਕੱਢ ਦਿੱਤੇ ਜਾਣੇ ਚਾਹੀਦੇ ਹਨ। ਜੋ ਹੈ ਹੀ ਨਹੀਂ ਉਸ ਨੂੰ ਇੰਜ ਸਥਾਪਿਤ ਕੀਤਾ ਜਾਣਾ ਕਿਵੇਂ ਵਿਧਾਨਿਕ ਅਤੇ ਨਿਆਂਕਾਰੀ ਮੰਨਿਆ ਗਿਆ ਹੈ ? ਇਸ ਦਾ ਸਰਕਾਰ ਅਤੇ ਸ਼੍ਰੋਮਣੀ ਕਮੇਟੀ ਸਮੇਤ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਵੀ ਸਪਸ਼ਟੀਕਰਨ ਆਣਾ ਚਾਹੀਦਾ ਹੈ ਕਿ ਉਸ ਨੇ ਪਿਛਲੇ ਤਿੰਨ ਦਹਾਕਿਆ ਤੋਂ ਇਸ ਦੇ ਵਿਰੋਧ ਵਿੱਚ ਅਤੇ ਇਸ ਨੂੰ ਰੱਦ ਕਰਨ ਅਤੇ ਐਕਟ ਵਿੱਚੋਂ ਕੱਢ ਦੇਣ ਹਿਤ ਆਪਣੇ ਜਨਰਲ ਹਾਊਸ ਵਿੱਚ ਹਾਲੇ ਤਕ ਕੋਈ ਵੀ ਮਤਾ ਪਾਸ ਕਿਉਂ ਨਹੀਂ ਕੀਤਾ ਹੈ ? ਇਸ ਅਦਾਲਤ ਵਿੱਚ ਖੜ੍ਹਨ ਤੋਂ ਪਹਿਲਾਂ ਇਨ੍ਹਾਂ ਕਮੇਟੀਆਂ ਨੂੰ ਪਹਿਲਾਂ ਆਪਣੀ ਜਿੰਮੇਵਾਰੀ ਅਤੇ ਫ਼ਰਜਾਂ ਦੀ ਅਦਾਇਗੀ ਆਪਣੀ ਵਿਧਾਨਿਕ ਕਾਰਗੁਜ਼ਾਰੀ ਵਿੱਚ ਕਰ ਕੇ ਆਉਣਾਂ ਚਾਹੀਦਾ ਸੀ, ਤਾਂ ਹੀ ਇਨ੍ਹਾਂ ਦਾ ਪੱਖ ਸੁਣਿਆ ਜਾ ਸੱਕਦਾ ਹੈ। ਇੱਥੇ ਇਹ ਮੰਨਿਆਂ ਜਾਵੇਗਾ ਕਿ ਪੰਜਾਬ ਅਤੇ ਕੇਂਦਰ ਸਰਕਾਰ ਨਾਲ ਗੁਰਦੁਆਰਾ ਕਮੇਟੀਆਂ ਦਾ ਨਜਰੀਆਂ ਸੁਧਾਰਵਾਦੀ ਨਾ ਹੋ ਕੇ ਸਗੋਂ ਕੁਰੀਤੀਵਾਦੀ ਬਣ ਗਿਆ ਹੈ ਤਾਂ ਜੋ "ਸਿੱਖ ਧਰਮ ਦੇ ਅਸੂਲਾਂ ਦੇ ਖਿਲਾਫ" ਜਾ ਕੇ ਸਿੱਖ ਧਰਮ ਵਿਚ ਗੁਰੂ ਆਸ਼ੇ ਦੇ ਵਿਰੁਧ ਦਖਲ ਦਿੱਤਾ ਜਾ ਸਕੇ। ਪਿੱਛਲੇ ਚਾਰ ਦਹਾਕਿਆਂ ਵਿੱਚ ਪੰਜਾਬ-ਕੇਂਦਰ ਸਰਕਾਰ ਨੇ ਦੂਹਾਂ ਕਮੇਟੀਆਂ ਨਾਲ ਰੱਲ-ਮਿਲ ਕੇ ਇੰਜ ਹੀ ਕੀਤਾ ਹੈ। ਸਿੱਖ ਕੌਮ ਦੀ ਰਜਾਮੰਦੀ ਤੋਂ ਬਗੈਰ ਗੁਰਦੁਆਰਾ ਐਕਟ ਵਿੱਚ ਕੀਤੇ ਗਏ "ਆਰਡੀਨੈਂਸਾਂ" ਰਾਹੀਂ ਨਾਦਰਸ਼ਾਹੀ ਪਰਿਵਰਤਨ ਅਤੇ ਇਨ੍ਹਾਂ ਧਰਮ ਵਿਰੁਧ ਪਰਿਵਰਤਨਾਂ ਨੂੰ ਚੁੱਪ ਚਾਪ ਸ਼੍ਰੋਮਣੀ ਕਮੇਟੀ ਅੰਮ੍ਰਿਤਸਰ ਵਲੋਂ ਸਵੀਕਾਰ ਕਰ ਲੈਣਾਂ, ਚੋਰ ਨਾਲ ਕੁੱਤੀ ਦੇ ਰੱਲ ਜਾਣ ਦੀ ਮਿਸਾਲ ਹੈ। ਇਹ ਸਭ ਇੰਜ ਹੀ ਸਾਬਿਤ ਕਰਦਾ ਪਰਤੀਤ ਹੁੰਦਾ ਹੈ।

ਮੇਰਾ ਇਹ ਅਨੁਰੋਧ ਹੈ ਕਿ ਸਿੱਖ ਗੁਰਦੁਆਰਾ ਐਕਟ ਵਿਚ ਵੀ ਜਿੰਨੀ ਵਾਰੀ ਵੀ ਸ਼ਬਦ 'ਸਹਿਜਧਾਰੀ' ਵਰਤਿਆ ਗਿਆ ਹੈ ਉਨ੍ਹਾਂ ਸਭ ਧਾਰਾਵਾਂ ਅਤੇ ਕਾਨੂੰਨੀ ਪ੍ਰਾਵਧਾਨਾਂ ਨੂੰ ਖਤਮ ਕੀਤਾ ਜਾਣਾਂ ਚਾਹੀਦਾ ਹੈ। 'ਕੁਰੀਤੀਵਾਦੀ' ਪ੍ਰਾਵਧਾਨ ਕਰਨੇ ਅਤੇ 'ਕੁਰੀਤੀਵਾਦੀਆਂ' ਨੂੰ ਹੱਲਾਸ਼ੇਰੀ ਦੇਣਾਂ ਕਿਸੇ ਵੀ ਸ਼ਾਂਤ ਮਈ ਸਮਾਜ ਵਿਚ ਅਸੱਭਿਆ ਕਾਰਵਾਈ ਹੀ ਮੰਨਿਆ ਜਾਵੇਗਾ ਅਤੇ ਉਸ ਸਮਾਜ ਅਤੇ ਦੇਸ਼ ਨੂੰ ਕੁਰੀਤੀਵਾਦੀਆਂ ਰਾਹੀਂ ਵਿਸਫੋਟਕ ਬਣਾ ਦੇਣ ਦੀ ਕਾਰਵਾਈ ਹੀ ਗਰਦਾਨਿਆ ਜਾਵੇਗਾ। ਇਹ ਸਰਕਾਰੀ ਆਂਤਕਵਾਦ ਦਾ ਸਿੱਧਾ ਸਿੱਖ ਧਰਮ ਵਿੱਚ ਦਖਲ ਹੈ ਅਤੇ ਇਹ ਸਰਕਾਰ ਨੇ ਸ਼੍ਰੋਮਣੀ ਕਮੇਟੀ ਅਤੇ ਦਿੱਲੀ ਸਿੱਖ ਗੁ. ਕਮੇਟੀ ਨੂੰ ਹੀ ਆਪਣੀ ਸਿੱਖ ਧਰਮ ਵਿੱਚ ਆਂਤਕਵਾਦੀ ਕਾਰਵਾਈਆਂ ਰਾਹੀਂ ਵਿਸਫੋਟਕ ਹਾਲਾਤ ਬਣਾਂ ਕੇ ਤਬਾਹੀ ਮਚਾ ਦੇਣ ਵਾਲੀ ਟੀਮ-ਏ ਅਤੇ ਟੀਮ-ਬੀ ਬਣਾ ਲਿਆ ਹੈ । ਸਰਕਾਰ ਨਾਲ ਰੱਲ ਕੇ ਇਨ੍ਹਾਂ ਦੂਹਾਂ ਹੀ ਟੀਮਾਂ ਦੀਆਂ ਕੀਤੀਆਂ ਗਈਆਂ ਹੁਣ ਤਕ ਦੀਆਂ ਸਾਰੀਆਂ ਹੀ ਅਵੈਧਾਨਿਕ,

ਅਧਰਮੀ, ਅਨੈਤਿਕ ਅਤੇ ਗੈਰ ਕਾਨੂੰਨੀ ਕੰਮਾਂ, ਅਤੇ ਬਣਾਏ ਗਏ ਵਿਧਾਨਾਂ, ਨਿਯਮਾਂ ਅਤੇ ਧਰਮ ਤੋਂ ਉਲਟ ਕਾਨੂੰਨਾਂ ਦੀ ਪੁਣਛਾਣ ਹੋਣੀ ਚਾਹੀਦੀ ਹੈ ਤਾਂ ਜੋ ਧਰਮ ਨੂੰ ਰਾਜ ਦੇ ਦਖਲ ਰਾਹੀਂ ਅਧਰਮ ਬਨਣ ਤੋਂ ਰੋਕਿਆ ਜਾ ਸਕੇ। ਤਾਂ ਹੀ ਅਸੀ ਸੰਵਿਧਾਨਿਕ ਭਾਰਤ ਨੂੰ ਧਰਮ ਨਿਰਪੱਖ ਕਹਿ ਸਕਾਂਗੇ। ਨਹੀਂ ਤਾਂ ਹੁਣ ਤਕ ਦਾ ਭਾਰਤ ਸਿੱਖ ਧਰਮ ਵਿੱਚ ਅਧਰਮ, ਅਨੈਤਿਕਤਾ ਅਤੇ ਕੁਰੀਤੀਆਂ ਪੈਦਾ ਕਰਨ ਵਾਲਾ ਭਾਰਤ ਹੀ ਬਣ ਕੇ ਸਾਹਮਣੇ ਆਇਆ ਹੈ।

ਇਸ ਲਈ ਮੈਂ ਮਾਨਯੋਗ ਅਦਾਲਤ ਦੇ ਧਿਆਨ ਵਿਚ ਇਹ ਵੀ ਲੈ ਕੇ ਆਉਂਦਾ ਹਾਂ ਕਿ ਜਿਹੜਾ ਗੁਰਦੁਆਰਾ ਐਕਟ ਵਿਚ ਸ਼ਬਦ 'ਸਹਿਜਧਾਰੀ' ਸ਼ਾਮਿਲ ਕੀਤਾ ਗਿਆ ਹੈ ਇਹ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਿਯਮਾਂ, ਹੁਕਮਾਂ (ਕਾਨੂੰਨਾਂ), ਅਤੇ ਸਿਧਾਂਤਾਂ ਦੇ ਸਰਾਸਰ ਖਿਲਾਫ ਹੈ ਅਤੇ ਉਲਟ ਹੈ। ਇਸ ਲਈ ਇਸ ਸ਼ਬਦ ਨੂੰ ਗੁਰਦੁਆਰਾ ਐਕਟ ਵਿਚੋਂ ਵੀ ਨਿਰਸਤ ਕੀਤਾ ਜਾਵੇ ਅਤੇ ਇਸ ਲਈ ਜੋ ਵੀ ਲੋੜੀਂਦੀ ਕਾਰਵਾਈ ਬਣਦੀ ਹੈ ਉਸ ਨੂੰ ਅਮਲ ਵਿਚ ਲਿਆਉਣ ਦੇ ਆਦੇਸ਼ ਦਿੱਤੇ ਜਾਣ।

ਹੁਣ ਫੈਸਲਾ ਆ ਜਾਉਣ ਤੋਂ ਬਾਅਦ ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਵੀ ਇਹ ਆਸ ਰੱਖਦਾ ਹਾਂ ਕਿ ਜਦ ਹੁਣ ਇਨ੍ਹਾਂ ਤਿੰਨਾਂ ਨੇ ਹੀ ਅਦਾਲਤ ਦੇ ਇਸ ਕੇਸ ਵਿਚਲੇ ਫੈਸਲੇ ਨੂੰ ਸਵੀਕਾਰ ਕਰ ਲਿਆ ਹੈ ਤਾਂ ਉਹ ਹੁਣ ਖੁਦ ਆਪੋ ਆਪਣੇ ਜਨਰਲ ਹਾਉਸਾਂ ਵਿੱਚ "ਸਹਿਜਧਾਰੀ" ਦੇ ਨਾਲ ਹੀ ਨਾਲ, "ਸਿਰਗੁੰਮਾਂ" ਲਈ ਵੀ ਧਰਮ ਅਨੁਸਾਰ ਮਤੇ ਪਾਸ ਕਰਨ ਅਤੇ ਗੁਰਦੁਆਰਾ ਐਕਟ ਵਿੱਚੋਂ ਗੈਰ ਵਿਧਾਨਿਕ, ਸਿੱਖ ਧਰਮ ਦੇ ਖਿਲਾਫ ਅਤੇ ਗੁਰਮਤਿ ਤੋਂ ਉਲਟ ਆਰਡੀਨੈਂਸਾਂ ਰਾਹੀਂ ਕੀਤੇ ਗਏ ਚੋਰ ਦਰਵਾਜ਼ੇ ਦੇ ਪ੍ਰਬੰਧਾ ਵਾਲੇ ਨਿਯਮਾਂ, ਧਾਰਾਵਾਂ ਅਤੇ ਕਾਨੂੰਨਾਂ ਨੂੰ ਮੁਕੰਮਲ ਤੋਰ ਤੇ ਰੱਦ ਕਰਨ। ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਇਨ੍ਹਾਂ ਕਾਰਵਾਈਆਂ ਲਈ ਯਕਦਮ "ਆਦੇਸ਼" ਜਾਰੀ ਕਰਨਾ ਚਾਹੀਦਾ ਹੈ ਤਾਂ ਜੋ ਸਿੱਖੀ ਵਿੱਚ ਹੋ ਚੁਕੇ ਕੁਰੀਤੀਵਾਦੀ ਨਿਰੰਕੁਸ਼ ਅਤੇ ਅੱਤਕਵਾਦੀ ਸਰਕਾਰੀ ਦਖਲ ਨੂੰ ਖਤਮ ਕਰ ਕੇ ਮੁਕਾਇਆ ਜਾ ਸਕੇ।

ਸਿਰਗੁੰਮਾਂ ਦੇ ਬਣ ਚੁਕੇ ਮਾਂਪਿਆ ਤੋਂ ਧਰਮ ਵਿੱਚ ਕੀਤੀ ਜਾਂਦੀ ਪ੍ਰਤੀਨਿਧਤਾ ਦੇ ਅਧਿਕਾਰ ਖੋਹ ਲੈਣੇ ਚਾਹੀਦੇ ਹਨ ਅਤੇ ਇਸ ਹਿਤ ਅੱਡ ਤੋਨ ਹੁਕਮ ਨਾਮਾਂ ਉਵੇਂ ਹੀ ਪੰਥ ਨੂੰ ਜਾਰੀ ਕਰਨਾ ਚਾਹੀਦਾ ਹੈ ਜਿਵੇਂ ਰਾਮਰਾਈਆਂ, ਧੀਰਮਲੀਆਂ, ਪ੍ਰਿਥੀਚੰਦੀਆਂ ਦੇ ਖਿਲਾਫ ਗੁਰੂ ਸਾਹਿਬਾਨ ਨੇ ਖੁਦ ਸਿੱਖੀ ਦਾ ਮਾਰਗਦਰਸ਼ਨ ਕਰਦੇ ਹੋਏ ਸਦਵੀ ਤੌਰ ਤੇ ਪੰਥ, ਧਰਮ ਅਤੇ ਸਿੱਖੀ ਤੋਂ ਖ਼ਾਰਜ ਕਰ ਦਿੱਤਾ ਹੈ। ਇਸ ਤੇ ਕੋਈ ਵੀ ਕਿੰਤੂ ਜਾਂ ਸਲਾਹ-ਮਸ਼ਵਰਾ ਕਰਨ ਦੀ ਗੁਰੂ ਸਾਹਬਾਨਾਂ ਵਲੋਂ ਕੀਤੇ ਗਏ ਮਾਰਗ ਦਰਸ਼ਨ ਕਰਕੇ ਹੁਣ ਲੋੜ ਨਹੀਂ ਹੈ। ਇਸ ਹਿਤ ਇਸ ਦਲੀਲ ਨੂੰ ਉੱਕਾਂ ਹੀ ਨਹੀਂ ਉਭਰਨ ਦੇਣਾਂ ਚਾਹੀਦਾ ਕਿ ਲੋਕਤੰਤਰ ਵਿੱਚ ਹੁਣ ਸਿਰਾਂ ਦੀ ਗਿਣਤੀ ਦਾ ਸਵਾਲ ਹੈ ਜਾਂ "ਸਿਰਗੁੰਮਾਂ"





ਦੀ ਗਿਣਤੀ ਵੱਧ ਹੈ।

ਇਹ ਧਰਮ ਵਿੱਚ ਅਧਰਮ ਦਾ ਪ੍ਰਵੇਸ਼ ਕਰਾਉਣਾਂ ਅਤੇ ਕੁਰੀਤੀਵਾਦੀ ਮਰਿਆਦਾ ਦਾ ਆਂਤਕਵਾਦ ਪੈਦਾ ਕਰਨ ਦੀ ਕਾਰਵਾਈ ਹੀ ਮੰਨਿਆ ਜਾਵੇਗਾ। ਕਿਉਂਕੀ ਧਾਰਮਕ ਮਰਿਆਦਾ ਅਤੇ ਸੱਭਿਅਤਾ ਦੇ ਨਿਰਮਾਣ ਅਤੇ ਇਸ ਦੇ ਬਚਾਅ ਲਈ ਕਦੇ ਵੀ ਗਿਣਤੀਆਂ-ਮਿਣਤੀਆਂ ਦੇ ਗੇੜ ਵਿੱਚ ਕੋਈ ਵੀ ਕੌਮੀਅਤਾ ਨਹੀਂ ਪੈਂਦੀ ਤੇ ਨਾ ਹੀ ਪੈ ਸੱਕਦੀ ਹੈ। ਮਸਲਾ ਨਸਲ ਦੀ ਸ਼ੁੱਧਤਾ ਅਤੇ ਉਸ ਦੀ ਰੱਬੀ ਮੌਲਿਕਤਾ ਦੇ ਬਚਾਅ ਦਾ ਹੁਮਦਾ ਹੈ ਗਿਣਤੀ ਦਾ ਨਹੀਂ । ਗਿਣਤੀਆਂ ਮਿਣਤੀਆਂ ਦੇ ਗੇੜ ਵਿੱਚ ਪੈਣ ਵਾਲੀ ਕੌਮੀਅਤਾ ਆਪਣੀ ਮੌਲਿਕਤਾ ਅਤੇ ਵੱਖਰੀ ਤੇ ਅਡਰੀ ਪਹਿਚਾਨ ਨਹੀਂ ਬਚਾਅ ਸੱਕਦੀ। ਜਦ ਗੱਲ ਸਿੱਖੀ ਦੀ ਅਤੇ ਪੰਥ ਖ਼ਾਲਸੇ ਦੀ ਹੈ ਤਾਂ ਕੌਮੀਅਤਾ ਦੀ ਮੌਲਿਕਤਾ ਦਾ ਫੈਸਲਾ ਸਿੱਖੀ ਦੇ ਅਕਾਲ ਨਿਰਧਾਰਤ ਸਿਧਾਂਤਾਂ, ਸੰਕਲਪਾ ਅਤੇ ਸੱਭਿਅਤਾ ਦੇ ਗੁਣਧਾਰੀ ਅਮਲਾਂ ਰਾਹੀਂ ਹੁੰਦਾਂ ਅਤੇ ਹੋਣਾ ਹੈ । ਇਹ ਫੈਸਲਾ ਗੁਣਤੰਤਰ ਨੇ ਕਰਨਾ ਹੁੰਦਾ ਹੈ ਲੋਕਤੰਤਰ ਨੇ ਨਹੀਂ।

ਹੁਣ ਦੇਖਣਾ ਇਹ ਹੈ ਕਿ ਬਾਕੀ ਬਣਦਾ ਫਰਜ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਦਾ ਕਰਦੀ ਹੈ ਜਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਾਂ ਪੰਜ ਸਿੰਘ ਸਾਹਿਬਾਨ ਜਾਂ ਸ੍ਰੀ ਅਕਾਲ ਤਖ਼ਤ ਸਾਹਿਬ ਜਾਂ ਖੁਦ ਪੰਥ ਖ਼ਾਲਸਾ !!

# 12

## ਮਨੁੱਖੀ ਨਸਲ ਦੇ ਅਰੰਭ ਦਾ ਗੁਰਮਤਿ ਸਿਧਾਂਤ

## ਮਨੁੱਖ ਅਕਾਲ ਪੁਰਖ ਦਾ ਸੁਤ ਹੈ

ਪਿੱਛੇ ਪਰਗਟ ਹੋਏ ਸਮੂਹ ਪਰਮਾਣਾ ਦੇ ਅਧਾਰ ਤੇ ਗੁਰਮਤਿ ਦਾ ਅੰਤਿਮ ਨਿਰਣਾ ਹੀ ਇਹੋ ਹੈ ਕਿ ਮਨੁੱਖੀ ਨਸਲ ਦਾ ਵਿਦਵਾਨਾ ਅਤੇ ਸਾਇੰਸਦਾਨਾ ਵਲੋਂ ਕੱਢਿਆ ਗਿਆ ਵਿਕਾਸ ਦਾ ਸਿਧਾਂਤ ਅਧਾਰਹੀਨ, ਗੈਰ ਕੁਦਰਤੀ, ਮਨੋਕਲਪਤ ਅਤੇ ਅਣਮਨੁੱਖੀ ਹੈ।

ਮਨੁੱਖ ਨੂੰ ਅਕਾਲ ਪੁਰਖ ਨੇ ਆਪਣੀ ਰਜ਼ਾ - ਸਿੱਖ ਸੱਭਿਅਤਾ ਵਿਚ ਬਤੌਰ ਕੇਸਾਧਾਰੀ ਪਿੰਡ ਅਰਥਾਤ ਸ਼ਰੀਰ ਵਿੱਚ ਸਵਾਸ ਅਤੇ ਪ੍ਰਾਣ ਧਰ ਕੇ ਕੇਸਧਾਰੀ-ਮਨੁੱਖੀ ਰੂਪ ਵਿੱਚ ਹੀ ਜਨਮ ਦਿੱਤਾ ਹੈ। ਅੰਕ 816 ਤੇ ਗੁਰੂ ਗ੍ਰੰਥ ਸਾਹਿਬ ਜੀ ਸਪਸ਼ਟ ਨਿਰਧਾਰਿਤ ਕਰਦੇ ਹਨ "ਅੰਡਜ ਜੇਰਜ ਸੇਤਜ ਉਤਭੁਜਾ ਪ੍ਰਭ ਕੀ ਇਹ ਕਿਰਤਿ" ਅਤੇ ਅੰਕ 1084 ਮੁਤਾਬਕ " ਅੰਡਜ ਜੇਰਜ ਸੇਤਜ ਉਤਭੁਜ ਬਹੁ ਪਰਕਾਰੀ ਪਾਲਕਾ॥" ਜਿਸ ਦੀ ਰਚਨਾ ਦੀ ਸ਼ਰੀਰਕ ਸੰਰਚਨਾ ਦੀ ਕਾਰਜ ਪ੍ਰਣਾਲੀ ਦਾ ਵਿਧੀ-ਵਿਧਾਨ ਇੰਜ ਨੀਅਤ ਕੀਤਾ ਗਿਆ ਹੈ:-

"ਬਿੰਦੁ ਰਕਤੁ ਮਿਲਿ ਪਿੰਡੁ ਸਰੀਆ ॥ ਪਉਣੁ ਪਾਣੀ ਅਗਨੀ ਮਿਲਿ ਜੀਆ ॥ ਆਪੇ ਚੋਜ ਕਰੇ ਰੰਗ ਮਹਲੀ ਹੋਰ ਮਾਇਆ ਮੋਹ ਪਸਾਰਾ ਹੇ ॥4॥ ਗਰਭ ਕੁੰਡਲ ਮਹਿ ਉਰਧ ਧਿਆਨੀ ॥ ਆਪੇ ਜਾਣੈ ਅੰਤਰਜਾਮੀ ॥ ਸਾਸਿ ਸਾਸਿ ਸਚੁ ਨਾਮੁ ਸਮਾਲੇ ਅੰਤਰਿ ਉਦਰ ਮਝਾਰਾ ਹੇ ॥5॥" "ਰਕਤ ਕਿਰਮ ਮਹਿ ਨਹੀ ਸੰਘਾਰਿਆ ॥ ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ ਸਗਲ ਘਟਾ ਕਾ ਮਾਲਕਾ" ਇੰਜ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਨਕਸ਼ਾਹੀ ਸੱਭਿਅਤਾ ਦੇ ਅਕਾਲ ਸੱਭਿਆਚਾਰ ਵਿਚ ਗੁਰਮਤਿ ਦੇ ਬ੍ਰਹਿਮੰਡੀ ਜੀਵ-ਭੌਤਿਕ-ਰਸਾਇਨ-ਵਨਸਪਤੀ ਦੀ ਸਿਰਜਨਾਤਮਿਕਤਾ ਦੇ ਉਦਗਮ ਵਿਗਿਆਨ ਦੀ ਇਸ ਸਿਧਾਂਤਕ ਪ੍ਰਣਾਲੀ ਨੂੰ ਸਥਾਪਤ ਕਰਦੇ ਹੋਏ ਇਹ ਪ੍ਰਚਲਤ ਕੀਤੀਆਂ ਗਈਆਂ ਸਾਰੀਆਂ ਹੀ ਸਾਇੰਸੀ ਕਾਢਾ ਨੂੰ; ਇਨ੍ਹਾਂ ਦੇ ਨਿਕਲਣ ਤੋਂ ਪਹਿਲਾਂ ਹੀ ਰੱਦ ਰਕਦੇ ਹੋਏ ਪਰਮਾਣਿਤ ਕਰਦੇ ਹਨ ਕਿ "ਆਪਨਿ ਆਪੁ ਆਪਹਿ ਉਪਾਇਓ" ਅਰਥਾਤ ਪ੍ਰਮਾਤਮਾਂ ਨੇਂ ਆਪਣੇ ਆਪ ਤੋਂ ਹੀ ਪੈਦਾ ਕੀਤਾ ਹੈ। ਜਿਸ ਲਈ ਰਜਾ ਨੀਅਤ





ਕੀਤੀ ਕਿ "ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ" ਅਤੇ "ਸਫਲ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ (ਪੁੱਤਰ ਵਾਲਾ, ਔਲਾਦ ਵਾਲਾ) ਬਿਧਾਤਾ" ਕਿ ਮਨੁੱਖ ਪੈਦਾ ਕਰਕੇ ਪਰਮਾਤਮਾਂ ਨੇਂ ਆਪਣੇ ਆਪ ਨੂੰ ਵੀ ਔਲਾਦ ਵਾਲਾ ਬਣਾ ਲਿਆ ਹੈ। ਜਿਸ ਦਾ ਸਿੱਧਾ ਅਰਥ ਹੈ ਕਿ ਮਨੁੱਖ ਨਸਲ ਅਕਾਲ ਪੁਰਖ ਦੀ ਅੰਸ ਅਤੇ ਬੰਸ ਹੈ।

ਹੁਣ ਸਵਾਲ ਉਠਦਾ ਹੈ ਕਿ ਫਿਰ ਕੀ ਵਾਕੇ ਹੀ ਅਕਾਲ ਪੁਰਖ ਦਾ ਸਰੂਪ ਮਨੁੱਖ ਦੇ ਸਰੂਪ ਨਾਲ ਮੇਲ ਖਾਂਦਾ ਹੈ ?

ਇਸ ਦਾ ਜਵਾਬ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫਿਰ ਸਪਸ਼ਟ ਦਿੰਦੇ ਹਨ। ਇਹ ਗੁਰੂ ਹੁਕਮ ਹੈ ਕਿ "ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ, ਸੇਵਕ ਠਾਕੁਰ ਹੀ ਸੰਗਿ ਜਾਹਰ ਜੀਉ" ਬ੍ਰਹਿਮੰਡ ਵਿੱਚ ਰੱਬੀ ਹੁਕਮ ਨਾਲ ਹੋਇਆ ਮਨੁੱਖੀ ਸ਼ਰੀਰ ਦਾ ਕੁਦਰਤੀ ਪਸਾਰਾ "ਪਿਤਾ ਜਾਤਿ ਤਾ ਹੋਈਐ ਗੁਰ ਤੁਠਾ ਕਰੇ ਪਸਾਉ" (-ਅੰਕ 82) ਅਕਾਲ ਦੀ ਜਿਸ ਰਜਾ ਵਿੱਚ ਚਲਾਏਮਾਨ ਹੈ "ਗੁਰੂ ਸਿਖੁ, ਸਿਖੁ ਗੁਰੂ ਹੈ ਏਕੋ, ਗੁਰ ਉਪਦੇਸ ਚਲਾਏ" (-ਅੰਕ 444) ਉਸੇ ਦਾ ਨਾਮ ਹੀ ਸਿੱਖ ਸੱਭਿਅਤਾ ਹੈ ਜੋ "ਨਾਨਕਸ਼ਾਹੀ" ਹੈ।

ਬਹੁਤ ਵਾਰੀ ਪੁੱਛਿਆ ਜਾਂਦਾ ਹੈ ਕਿ ਨਾਨਕਸ਼ਾਹੀ ਕੀ ਹੈ ?

ਮਨੁੱਖ ਦੇ ਵਿਕਾਸ ਹਿਤ ਮਾਨਵੀ ਦਿਮਾਗ ਦੀ 'ਸਾਇੰਸੀ' ਦੋੜ ਵਿੱਚ ਲਾਈਆਂ ਗਈਆਂ ਛਲਾਂਗਾਂ ਰਾਹੀਂ ਘੜੀਆਂ ਗਈਆਂ ਉਹ ਮਨੋਕਲਪਤ ਵਿਦਿਆ ਅਤੇ ਵਿਚਾਰਾਂ ਜਿਨ੍ਹਾਂ ਦੇ ਤਹਿਤ ਡਾਰਵਿਨ ਤੋਂ ਲੈ ਕੇ ਵਰਤਮਾਨ ਤਕ ਮਨੁੱਖ ਦੇ ਪੈਦਾ ਹੋਣ ਤੋਂ ਲੈ ਕੇ ਵਿਕਸਿਤ ਹੋਣ ਤੱਕ ਦੇ ਸਿਧਾਂਤ ਅਤੇ ਰੂਪ "ਗੁੱਰਮਤਿ" ਨੂੰ ਝੂਠਾ ਪਾਉਣ ਲਈ ਸਾਇੰਸੀ ਅਵਿਦਿਅਕ ਪਰਿਪਾਟੀ' ਗੈਰ ਮਾਨਵੀ ਅਤੇ ਅਕਾਲ ਸੱਤਾਵਹੀਣਤਾ ਵਿੱਚ ਨਿਰਧਾਰਿਤ ਕਰ ਮਨੋਕਲਪਨਾਵਾਂ ਵਿੱਚ ਸਵਿਕਾਰ ਤੇ ਅਸਵਿਕਾਰ ਕਰਨ ਦੇ ਸਿਲਸਿਲੇ ਦਾ "ਨਨਕਸ਼ਾਹੀ ਸਿਧਾਂਤ-ਸੰਕਲਪ" ਅਰੰਭ ਤੋਂ ਪਹਿਲਾਂ ਹੀ ਅੰਤ ਕਰਦੀ ਹੈ। ਗੁਰਮਿਤ ਦੀ ਇਹ ਪਰਮਾਣਿਕਤਾ ਕਿ "ਅਕਾਲ ਨੇ ਆਪਣਾ ਪੁੱਤ ਕਰਕੇ ਆਪਣੇ ਆਪ ਤੋਂ ਮਨੁੱਖ ਨੂੰ ਜਨਮ ਦਿੱਤਾ" ਹੈ; ਇਸੇ ਦਾ ਹੀ ਨਾਮ ਹੈ ਨਾਨਕਸ਼ਾਹੀ ਪਰਣਾਲੀ, ਵਿਵਸਥਾ, ਨਿਅਮ, ਸਿਧਾਂਤ ਜਾਂ ਪ੍ਰਬੰਧ ਅਥਵਾ ਗਿਆਨ ਜਾਂ ਸਾਇੰਸ। ਜੋ ਮਰਜੀ ਕਹਿ ਲਵੋ ਪਰ ਇਹ ਹੈ -"ਨਾਨਕਸ਼ਾਹੀ"।

ਇਸ ਨਾਨਕਸ਼ਾਹੀ ਦਾ ਅੱਗੇ ਖ਼ਾਲਸਤਾਈਤਾ ਵਿੱਚ ਸਭਿਅਕ ਵਿਕਾਸ ਹੋਇਆ ਹੈ। ਜਿਸ ਨੇ ਮਨੁੱਖ ਦੀਆਂ ਸਾਰੀਆਂ ਹੀ ਲੋੜਾਂ ਨੂੰ "ਅਕਾਲ ਦੇ ਹੁਕਮ" ਸਿਧਾਂਤ ਵਿੱਚ ਹੀ "ਅਕਾਲ ਦੀ ਰਜਾ" ਦੇ ਨਿਆਂ ਪਾਲਕ ਅਮਲ ਵਿੱਚ ਵਿਉਂਤਿਆਂ ਹੈ । ਜਿਸ ਦਾ ਪ੍ਰਬੰਧਕ ਸੰਸਥਾਪਕ ਬਣਾਇਆ ਗਿਆਂ ਹੈ -"ਪੰਥ-ਖ਼ਾਲਸਾ"। ਇਸ ਅਕਾਲ ਨਮਿਤ ਨਿਰੋਲ ਅਕਾਲੀ ਸਿਧਾਂਤ-ਸੰਕਲਪ ਵਿੱਚ ਹੀ ਸੰਸਾਰੀਕਰਨ ਦੇ ਹਰ ਪਹਿਲੂ ਦੇ ਰੋਲ

ਮਾਡਲ ਪਰਗਟ ਹੋਣ; ਇਸ ਦਾ ਅਮਲੀ ਜਾਮਾਂ ਪਹਿਨਾਉਣ ਦੀ ਹੀ ਸਪਸ਼ਟ ਅਤੇ ਸਿੱਧੀ ਜ਼ਿੰਮੇਵਾਰੀ ਦਾ ਕੇਂਦ੍ਰੀ ਧੁਰਾ ਅਤੇ ਸ੍ਰੋਤ ਹੈ ਖ਼ਾਲਸਤਾਨ।

ਸਿੱਖ ਦੀ ਅਰਦਾਸ ਵਿਚਲੇ ਸ਼ਬਦ 'ਸ੍ਰੀ ਅੰਮ੍ਰਿਤਸਰ ਜੀ ਕੇ ਇਸ਼ਨਾਨ' ਦਾ ਇਹ ਸ਼ੁਧ ਧਾਰਨ ਕਰਨ ਵਾਲ ਅਮਲੀ ਸਰੂਪ ਹੈ ਕਿ ਮਨੁੱਖ ਨੇ ਮਨੋਕਲਪਨਾ ਦੀ ਮੈਲ ਧੋ ਕੇ ਅੰਮ੍ਰਿਤਸਰ ਦੇ ਇਸ਼ਨਾਨ ਰਾਹੀਂ ਗੁਰਮਤਿ ਦੀ ਸ਼ੁਧਤਾ ਹਾਸਲ ਕਰਨੀ ਹੈ ।

"ਬਿਬੇਕ ਦਾਨ ਦੀ ਅਰਦਾਸ" ਦਾ ਸੰਕਲਪ ਹੀ ਇਹੋ ਹੈ ਕਿ ਅਖੀਰ ਮਨੁੱਖ ਨੇ 'ਨਾਨਕਸ਼ਾਹੀ-ਖ਼ਾਲਸਤਾਈਤਾ ਦੇ ਸੰਕਲਪ ਧਾਰੀ "ਅਕਾਲ ਦਾ ਸੁਤ" ਬਨਣਾ ਹੈ ।

ਨਾਨਕਸ਼ਾਹੀ ਦਾ ਸੰਕਲਪ ਹੀ ਇਹੋ ਹੈ ਕਿ ਮਨੁੱਖ ਅਕਾਲ ਪੁਰਖ ਦਾ ਸੁੱਤ ਹੈ ਅਤੇ ਉਸੇ ਦੀ ਰਜਾ ਵਿੱਚ ਹੁਕਮ ਅਨੁਸਾਰ ਤੁਰਨਾ ਉਸ ਦਾ ਸਿੱਖੀ ਧਰਮ ਹੈ । ਜੋ ਮਾਂ ਦੇ ਗਰਭ ਤੋਂ ਵੀ ਪਹਿਲਾਂ ਅਕਾਲ ਦੇ ਗਰਭ ਤੋਂ ਮਨੁੱਖਤਾ ਵਿੱਚ ਕੇਸਾਧਾਰੀ ਪਿੰਡ ਵਿੱਚ ਆਕਲ ਦੇ ਹੁਕਮ ਨਾਲ ਸਵਾਸ ਅਤੇ ਪ੍ਰਾਣ ਲੈ ਕੇ ਜੰਮਦਾ ਹੈ ।ਜਾਇਗੋਟ ਤੋਂ ਐਮਬਰਾਯੋ ਦੀ ਇਸ ਵਿਕਾਸਾਤਮਕ ਪ੍ਰਕਿਰਿਆਂ ਤੋਂ ਲੈ ਕੇ ਵਰਤਮਾਨ ਤੱਕ ਸਮੂਹ ਮਨੁੱਖਤਾ ਦਾ ਜਨਮ ਬਤੌਰ ਸਿੱਖ ਹੋਇਆ ਹੈ। ਇਹ ਅੰਤਿਮ ਸੱਚ ਹੈ।

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭਕ ਸ਼ਬਦ ਤਤ ਗਿਆਨ ੧ੴ ਅਕਾਲ ਸਤਾ ਦਾ ਅਰੰਭ ਮਾਂ ਦੇ ਗਰਭ ਵਿੱਚ ਕੇਸਧਾਰਿਤ ਪਿੰਡ ਸਰੂਪ ਵਿੱਚ "ਸਤਿਨਾਮ" ਹੁੰਦਾ ਹੈ। ਜਿਸ ਵਿੱਚ ਅਕਾਲ ਸੱਤਾ "੧ੴ" "ਕਰਤਾ ਪੁਰਖ ਵਜੋਂ", ਨਿਰਭਉ ਅਤੇ ਨਿਰਵੈਰ "ਅਕਾਲ ਮੂਰਤ" ਦਾ ਪਸਾਰਾ ਧਰਦਾ ਹੈ। ਇਹ ਬਖਸ਼ਿਸ਼ ਕਰਨ ਵਾਲਾ ਪੂਰੇ ਵਿਦਮਾਨ ਸੋਰ ਮੰਡਲ ਵਿੱਚ ਸਿਰਫ ਇਕੋ ਉਹ ਆਪ ਹੀ ਹੈ, ਹੋਰ ਕੋਈ ਨਹੀਂ ਹੈ। ਆਪਣੇ ਆਪ ਤੋਂ ਉਪਜਿਆ ਅਤੇ ਆਪ ਜੂਨਾਂ ਵਿੱਚ ਨਾ ਆਉਣ ਵਾਲੇ ਇਸ ਅਕਾਲ ਸਤਾ ਸ੍ਰੋਤ ਨੇ ਇੰਜ ਘੜੇ ਸਮੇਤ ਕੇਸ ਪਿੰਡ ਵਿਚ "ਆਪੀਨੈ ਆਪ ਸਾਜੀਓ" ਦੀ "ਸੈਭੰ" ਸ਼ਕਤੀ ਨਾਲ 'ਸਵਾਸ' ਅਤੇ 'ਪ੍ਰਾਣ' ਦੀ ਬਖਸ਼ਿਸ਼ ਕਰਕੇ ਕਿਰਪਾ ਕੀਤੀ। ਇਸ "ਗੁਰਪ੍ਰਸਾਦਿ" ਕਿਰਪਾ ਨਾਲ ਹੀ ਮਨੁੱਖੀ ਨਸਲ ਹੋਂਦ ਵਿੱਚ ਆਈ ਹੈ। ਹਰ ਪੱਖ ਤੋਂ ਇਹ ਇਕ ਹੈ। ਸਮੇਤ ਰੋਮ ਪਿੰਡ ਇਕ ਸਮਾਨ ਹੈ, ਸਵਾਸ ਇਕਸਮਾਨ ਹਨ, ਪ੍ਰਾਣ ਇਕਸਾਮਨ ਹਨ, ਰਕਤ ਇਕ ਸਮਾਨ ਹੈ । ਇਹ ਸਭ ਕੁਝ ਹੁੰਦਿਆਂ ਵੀ ਇਹ ਕੁਝ ਨਾ ਹੁੰਦਾ ਜੇ ਅਕਾਲ ਸਤਾ ਇਸ ਵਿੱਚ ਆਪਣੀ ਇਕ ਸਮਾਨ "ਜੋਤਿ" ਨਾ ਧਰਦੀ। ਸ਼ਰੀਰਕ ਸੰਰਚਨਾ ਦੇ ਅਸਲ ਪੰਜ ਤੱਤ ਇਹੋ ਹਨ ਅਤੇ ਇਨ੍ਹਾਂ ਸਭਨਾਂ ਨੂੰ ਸਮਾਂ ਕੇ ਇਕ ਕਰੀ ਬੈਠਾ ਪਿੰਡ ਖੁਦ ਕੇਸਾਧਾਰੀ ਹੈ, ਜਿਸ ਕਰਕੇ ਹੀ ਉਹ ਆਪਣੀ ਇਸ ਵਿਸ਼ੇਸ਼ਤਾ ਅਧੀਨ ਹੀ ਮਿੱਟੀ ਹੁੰਦੇ ਹੋਏ ਵੀ ਮਿੱਟੀ ਤੋਂ ਅੱਡ ਸਰੂਪ ਵਿੱਚ ਚਲਾਏਮਾਨ ਹੈ।

ਇਹੋ "ਨਾਨਕਸ਼ਾਹੀ" ਹੈ।





# 13

# ਸਮੇਟਤਾ

1. ਸਿੱਖੀ ਦਾ ਕਰਮ ਅਤੇ ਧਰਮ ਇਹ :

ਗੁਰ ਫੁਰਮਾਏ, ਗੁਰ ਸਿੱਖ ਕਰਨਾ। -ਭਾਈ ਗੁਰਦਾਸ ਜੀ (ਵਾਰ 28- ਪਉੜੀ 10- ਲਾਇਨ 6)

2. ਕੁਦਰਤ ਦੇ ਆਦਿ ਤੱਤਾਂ ਦੀ ਸੱਚਾਈ ਨੂੰ ਕੀ ਪਰਚਾਰ ਰਾਹੀਂ ਸੱਚ ਸਾਬਤ ਕੀਤਾ ਜਾ ਸਕਦਾ ਹੈ ? ਕੀ ਇਹ ਸੰਭਵ ਹੈ ? ਰੋਸ਼ਨੀ, ਹਵਾ, ਅਗਨੀ, ਪਾਣੀ ਦੀ ਵਡਿਆਈ ਕੀ ਇਨਾਂ ਦੇ ਪਰਚਾਰ ਤੋਂ ਬਾਦ ਹੀ ਸਾਬਤ ਹੋਣੀ ਹੈ ? ਜਾਂ ਇਨ੍ਹਾਂ ਦੀ ਹੋਂਦ ਇਨ੍ਹਾਂ ਤੱਤਾਂ ਦੇ ਸਾਬਤ ਕੀਤੇ ਤੋਂ ਬਾਅਦ ਹੀ ਮੰਨੀ ਜਾਣੀ ਹੈ ? ਇਸ ਦੀ ਲੋੜ ਤਾਂ ਓਸ ਅਵਸਥਾ ਵਿਚ ਪਏਗੀ ਜਦ ਇਹ ਆਪਣੇ ਆਦਿ ਸੁਭਾ ਅਤੇ ਗੁਣਾਂ ਨੂੰ ਖੁਦ ਤਿਆਗ ਦੇਣਗੇ। ਜਾਂ ਓਦੋਂ ਪਏਗੀ ਜਦ ਇਹ ਆਪਣੀ ਰਹਿਤ ਅਤੇ ਮਰਿਆਦਾ ਤੋਂ ਥਿੜਕ ਜਾਣਗੇ। ਜਦੋਂ ਸਾਇੰਸ ਨਹੀਂ ਸੀ ਤਾਂ ਇਹ ਤੱਤ ਆਪਣੀਹੋਂਦ ਵਿੱਚ "ਸੱਚ" ਤਾਂ ਸਾਡੀ ਸ੍ਰਿਸਟੀ ਤੇ ਬ੍ਰਹਿਮੰਡ ਤੇ ਓਦੋਂ ਵੀ ਸਨ ! ਕਲਪਨਾਂ ਕਰ ਕੇ ਵੇਖੋ ਜੇ ਕਦੇ ਕੁਦਰਤ ਆਪਣੀ ਮਰਿਆਦਾ ਤੋਂ ਬਾਹਰ ਆ ਜਾਵੇ ਤਾਂ ਕੀ ਹੋਏਗਾ। ਕੁਦਰਤ ਦੇ ਹੀ ਪੰਜਵੇ ਤੱਤ ਸਿੱਖੀ ਨਾਲ ਮਨੁੱਖ ਨੇਂ ਇਹੋ ਹੀ ਕੀਤਾ ਹੈ। ਇਸੇ ਲਈ ਮਰਿਆਦਾ ਨੂੰ ਪਾਬੰਦੀਆਂ ਕਰ ਕੇ ਮੰਨਣਾਂ ਪਰਚਾਰਨਾਂ ਅਤੇ ਡਰਾਉਣਾਂ ਅਤੇ ਰਹਿਤ ਦਾ ਭੈਅ ਖੜਾ ਕਰਨਾਂ ਸਰਾਸਰ ਮਨੁੱਖਤਾ ਦੇ ਧਰਮ ਨਾਲ ਅਨਿਆਂ ਹੈ। ਕੁਦਰਤ ਦੀ ਹੋਂਦ ਤੋਂ ਭੱਜਣਾਂ ਹੈ। ਕੁਦਰਤ ਵਿਚ ਜਿੰਦਗੀ ਦੀ ਇਕ ਲੈ-ਬਧ ਥਿਰਕਨ ਹੈ। ਰਹਿਤਬਧ ਮਨੁੱਖਤਾ ਜਦ ਆਪਣੀ ਕੁਦਰਤੀ ਮਰਿਯਾਦਾ ਦੇ ਜਾਹੋ-ਜਲਾਲ ਦੀ ਸਿਖਰ ਤੇ ਅਪੜ ਕੇ ਧਰਤੀ ਤੇ ਪਰਗਟ ਹੁੰਦੀ ਹੈ ਓਦੋਂ ਉਹ ਸਿੱਖ ਹੁੰਦੀ ਹੈ ਅਤੇ ਇਸ "ਸਿੱਖ" ਨੂੰ ਸਮਾਜ ਵਿਚ ਜਿਉ ਕੇ ਦਿਖਾਣਾਂ ਹੀ ਸਿੱਖ ਦੀ "ਸਿੱਖੀ" ਹੈ। ਇਹ ਸਿੱਖੀ ਹੀ ਹੈ ਜੋ ਸੁਰਤਿ ਵਿਚ ਜੀਉਣ ਦਾ ਬਿਬੇਕੀ ਅਧਾਰ ਪ੍ਰਦਾਨ ਕਰ ਇਹ ਗਿਆਨ ਕਰਾਂਉਂਦੀ ਹੈ ਕਿ ਸਾਬਤ ਸੂਰਤ ਦਾ ਸਿਧਾਂਤ ਹੀ ਮਨੁੱਖ ਦਾ ਮਾਂ ਗਰਭੀ, ਕੁਦਰਤੀ ਅਤੇ ਜਿਉਣ ਰੇਖਾ ਦਾ ਸਵਾਸੀ ਪ੍ਰਾਣਾਂ ਨੂੰ ਜਿੰਦਗੀ ਦੀ ਥਿਰਕਨ ਪ੍ਰਦਾਨ ਕਰਨ ਵਾਲਾਂ ਸਿਧਾਂਤ ਹੈ। ਤਾਂ ਹੀ ਸਿੱਖ ਦਾ ਅਟੁੱਟ ਨਿਸ਼ਚਾ "ਸਿੱਖੀ ਕੇਸਾਂ ਸਵਾਸਾਂ ਸੰਗ

ਨਿਬਹਿ" ਬਣ ਗਿਆ। ਇਹ ਉਹ ਅਚੰਭਿਤ ਕਰ ਦੇਣ ਵਾਲੀ ਅਵਸਥਾ ਹੈ ਜਿਸ ਵਿਸਮਾਦ ਵਿਚੋਂ ਬ੍ਰਹਿਮੰਡ ਨੇਂ ਸਾਕਾਰ ਰੂਪ ਲਿਆ ਹੋਵੇਗਾ। ਇਸ ਨੂੰ 'ਗੁਰੂ ਸਿੱਖ-ਸਿਖ ਗੁਰੂ' ਹੀ ਆਪਣੇ ਵਿਚ ਧਾਰਨ ਕਰ ਸਕਦਾ ਹੈ ਹੋਰ ਕੋਈ ਨਹੀਂ।

3. ਇੰਜ ਅਸੀ ਫ਼ਰਜ਼ਾਂ ਦੇ ਸ਼ਿਖਰ ਤੇ ਅਪੜ ਕੇ ਸਿੱਖ ਦੇ ਕਰਮ-ਧਰਮ ਦੇ ਨਿਬਾਹ ਦੀ ਉਸ ਕ੍ਰਿਆ ਨੂੰ ਰਹਿਤ ਮਰਯਾਦਾ ਆਖਦੇ ਹਾਂ ਜਿਹੜੀ ਕੁਦਰਤੀ ਸੰਜਮ ਦੇ ਜਲਾਲ ਵਿਚੋਂ ਬੇ-ਰੋਕਟੋਕ ਇਕਸਾਰ ਅਤੇ ਸਦਾ ਕਾਇਮ ਰਹਿਣ ਵਾਲੀ ਵਿਕਾਸ ਦੇ ਪੁੰਗਾਰੇ ਨਾਲ ਪਰਤੱਖ ਪਰਗਟ ਹੁੰਦੀ ਹੈ। ਜਿਸ ਵਿਚ ਕੋਈ ਵੀ ਬਨਾਵਟੀਪਨ ਨਹੀਂ ਹੁੰਦਾ; ਅਕੁਦਰਤੀਪਨ ਨਹੀਂ ਹੁੰਦਾ- "ਗੁਰ ਬਚਨਾਤਿ ਕਮਾਤ ਕ੍ਰਿਪਾ ਤੇ ਬਹੁਰਿ ਨ ਕਤਹੂ ਧਾਇਓ ॥ ਰਹਤ ਉਪਾਧਿ ਸਮਾਧਿ ਸੁਖ ਆਸਨ ਭਗਤਿ ਵਛਲੁ ਗ੍ਰਿਹਿ ਪਾਇਓ" । ਜਦ ਮਨੁੱਖ 'ਸਿੱਖ' ਹੈ ਤਾਂ ਫਿਰ ਉਸ ਤੇ ਅਜਿਹਾ ਜਲਾਲੀ ਜਿਉਣ ਜੀਵਨਾਂ "ਹੁਕਮ" ਹੈ। ਜਿਹੜਾ ਸਿੱਖੀ ਨੂੰ ਧਾਰਨ ਕਰਦਾ ਹੈ ਉਹ ਇਸੇ ਹੁਕਮ ਨੂੰ ਹੀ ਧਾਰਨ ਕਰਦਾ ਹੈ। ਜਿਹੜਾ ਸਿੱਖ ਘਰਾਣੇ ਵਿਚ ਜੰਮ-ਪਲ ਪਰਫੁੱਲਤ ਹੁੰਦਾ ਹੈ ਉਸ ਲਈ ਵੀ ਇਸ ਹੁਕਮ ਨੂੰ ਆਪਣੇ ਜਿਉਣ ਜਾਚ ਅਤੇ ਵਿਉਹਾਰ ਰਾਹੀ ਪਰਤੱਖ ਪਰਗਟ ਕਰਨਾਂ ਹੀ ਸਿੱਖ ਮਾਂ-ਪਿਓ ਦੇ ਰਕਤ-ਬਿੰਦ ਅਤੇ ਦੁੱਧ ਨਾਲ ਇਨਸਾਫ ਹੈ। ਉਸ ਤੇ ਜਮਾਂਦਰੂ ਹੱਕ ਨਾਲ ਗੁਰਮਤਿ ਦੀ ਸਿੱਖੀ ਨੂੰ ਧਾਰਨ ਕਰਨ ਲਈ ਅਤੇ ਸਿੱਖ ਬਨਣ ਲਈ ਅਜਿਹਾ ਕਰਨਾ ਉਸ ਦਾ ਫਰਜ਼ ਹੈ। ਸਿੱਖ ਘਰਾਣੇ ਦਾ ਇਹੋ ਹੀ ਸੰਕਲਪ ਹੈ ।

4. ਜੋ ਲੋਕ ਇਹ ਸਾਬਤ ਕਰਨ ਦੀ ਚੇਸ਼ਟਾਂ ਵਿਚ ਹਨ ਕਿ ਸਿੱਖੀ ਸਾਈਂਟਿਫਿਕ ਹੈ ਉਹ ਗੁਰਮਤਿ ਦੀ ਵਿਸਮਾਦ ਕੁਦਰਤੀ ਵਿਗਿਆਨਿਕਤਾ ਦਾ ਨਿਸ਼ੇਧ ਕਰਦੇ ਹਨ। ਕਿਉਂਕੀ ਸਾਇੰਸ ਜਿੱਥੇ ਸਾਹ ਸੱਤ ਹੋ ਖਤਮ ਹੋ ਜਾਂਦੀ ਹੈ ਉੱਥੇ 'ਗੁਰਮਤਿ' ਆਰੰਭ ਕਰਦੀ ਹੈ। ਸਾਇੰਸ ਗੁਰਮਤਿ ਅਨੁਕੂਲ ਲੱਭਤਾਂ ਲੱਭਣ ਵਿਚ ਲੱਗੀ ਹੈ।ਇਸ ਲਈ ਧਾਰਮਿਕ ਮਰਿਆਦਾਵਾਂ ਦੀ ਕੁਦਰਤੀ ਮੌਲਿਕਤਾ ਨੂੰ ਵੰਗਾਰਨਾਂ ਕਿਸੇ ਵੀ ਦੇਸ਼ ਕਾਲ, ਸਮਾਜ ਅਤੇ ਨਸਲ ਵਿਚ ਸਹਿਤਕਾਰੀ ਪ੍ਰਵਰਤੀ ਨਹੀਂ ਮੰਨਿਆ ਜਾ ਸਕਦਾ। ਇਹ ਕਹਿਨਾ ਜਿਆਦਾ ਉਚਿਤ ਅਤੇ ਸੱਚ ਹੈ ਕਿ ਸਾਇੰਸ ਸਿੱਖੀ ਮੁਤਾਬਕ ਆਪਣੇ ਆਪ ਨੂੰ ਢਾਲ ਕੇ, ਲੱਭਤਾਂ ਲੱਭ ਕੇ ਸਿੱਖ ਸਭਿਅਤਾ ਦੀ ਅਕਾਲ ਨਿਯਮਾਂਵਲੀ ਅਨੁਸਾਰ ਆਪਣੇ ਆਪ ਨੂੰ ਤਰਤੀਬ ਦੇ ਰਹੀ ਹੈ। ਸਾਨੂੰ ਆਪਣੀ ਸੋਚ ਨੂੰ ਬਦਲ ਕੇ ਸੱਚ ਦੇ ਰੂ-ਬ-ਰੂ ਕਰਨਾ ਹੀ ਪੈਣਾਂ ਹੈ ।

5. ਇਹ ਬਹੁਤ ਚੰਗੀ ਗੱਲ ਹੈ ਕਿ ਇਹ ਮੁੱਦਾ ਇਸ ਅਵਸਥਾ ਵਿਚ ਪੰਜਾਬ ਹਰਿਆਣਾ ਹਾਈ ਕੋਰਟ ਵਿਚ ਆਇਆ ਅਤੇ ਮਾਨਯੋਗ ਅਦਾਲਤ ਦੀ ਇਹ ਬਹੁਤ ਵਿਸ਼ਾਲ ਦ੍ਰਿਸ਼ਟੀ ਦੀ ਸੂਖਮ ਸਿਆਣਪ ਹੈ ਕਿ ਉਸ ਨੇ ਕਾਨੂੰਨੀ ਗਿਆਤਾਵਾਂ ਦੇ ਨਾਲ ਸਮਾਜਿਕ ਗਿਆਤਾਵਾਂ ਅਤੇ ਧਾਰਮਿਕ ਵਿਅਕਤੀਆਂ ਨੂੰ ਵੀ ਸੁਣਿਆ। ਮੈਂ ਅਭਾਰੀ ਅਤੇ ਧੰਨਵਾਦੀ ਹਾਂ ।





# 14

# ਬੇਨਤੀ

1. ਪੂਰੀ ਮਰਿਆਦਾ ਨਾਲ ਸਨਿਮਰਤਾ ਸਹਿਤ ਮੈਂ ਬੀਬਾ ਗੁਰਲੀਨ ਕੌਰ ਤੋਂ ਖਿਮਾਂ ਪ੍ਰਾਰਥੀ ਹਾਂ ਕਿ ਉਨ੍ਹਾਂ ਨੂੰ ਸਵੈ ਇੱਛਾ ਨਾਲ ਸਿੱਖੀ ਆਚਰਣ ਵਿਚੋਂ ਅਤੇ ਸ਼ਰੀਰ ਵਿਚੋਂ ਤਿਆਗਨ ਤੋਂ ਬਾਅਦ ਬਤੌਰ ਸਿੱਖ ਕੋਈ ਹੱਕ ਨਹੀਂ ਮਿਲ ਸਕਦਾ; ਮੈਂ ਅਜਿਹਾ ਸਿੱਖ ਕਾਇਦਿਆ ਮੁਤਾਬਕ ਸਮਝਦਾ ਹਾਂ ਅਤੇ ਮੰਨਦਾ ਹਾਂ।

2. ਇਸ ਦੇ ਨਾਲ ਹੀ ਮੈਂ ਸਤਿਕਾਰਤ ਅਦਾਲਤ ਵਿਚ ਬੇਨਤੀ ਕਰਦਾ ਹਾਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸਿੱਖ ਧਰਮ ਦੇ ਅਧਾਰ ਤੇ ਰਜਿਸਟਰਡ ਸਿੱਖ ਸੰਸਥਾਵਾਂ, ਸਕੂਲਾਂ, ਕਾਲਜਾਂ ਅਤੇ ਹੋਰ ਅਦਾਰਿਆ ਨੂੰ ਕਾਨੂੰਨ ਦੇ ਦਾਇਰੇ ਵਿਚ ਇਸ ਪਟੀਸ਼ਨ ਦੇ ਅਧਾਰ ਤੇ ਕਟਹਿਰੇ ਵਿਚ ਖੜਾਂ ਕਰਕੇ ਪੁਣ ਛਾਣ ਕੀਤੀ ਜਾਵੇ ਕਿ ਜਿਸ ਅਧਾਰ ਤੇ ਬੀਬਾ ਗੁਰਲੀਨ ਕੌਰ ਨੂੰ ਦਾਖਲਾ ਨਹੀਂ ਦਿੱਤਾ ਗਿਆ, ਅਤੇ ਜਿਸ ਅਧਾਰ ਤੇ 'ਸਹਿਜਧਾਰੀਆਂ' ਨੂੰ ਮਾਣਤਾ ਨਹੀਂ ਦਿੱਤੀ ਜਾ ਸਕਦੀ ਅਤੇ ਇਨ੍ਹਾਂ ਸੰਸਥਾਵਾਂ ਵਿਚ ਪੈਸੇ ਦੇ ਕੇ ਪੜ੍ਹਨ ਵਾਲੇ ਵਿਦਿਅਰਥੀ ਨੂੰ ਤਾਂ ਰੋਕਿਆ ਜਾ ਸਕਦਾ ਹੈ; ਤਾਂ ਫਿਰ "ਧਰਮ ਦੀ, ਗੁਰੂ ਕੀ ਗੋਲਕ" ਤੋਂ ਤਨਖਾਹਾਂ ਲੈਣ ਵਾਲਿਆਂ ਨੂੰ ਨੌਕਰੀ, ਮੈਂਬਰੀ, ਆਹੁਦੇਦਾਰੀ ਅਤੇ ਲਾਭ ਦੇ ਹੋਰ ਪਦ ਕਿਵੇਂ ਦਿੱਤੇ ਜਾ ਸਕਦੇ ਹਨ ਜੋ "ਸਿੱਖ ਰਹਿਤ ਮਰਿਆਦਾ" ਦੀਆਂ ਮਦਾਂ ਤੋਂ ਸਪਸ਼ਟ ਤੌਰ ਤੇ ਥਿੜਕ ਅਤੇ ਤਿਲਕ ਚੁੱਕੇ ਹਨ ? ਇਸ ਲਈ ਇਨ੍ਹਾਂ ਸੰਸਥਾਵਾਂ ਦੇ ਖਿਲਾਫ "ਧਰਮ ਦੀ ਮਾਨਹਾਨੀ ਕਰਨ" "ਧਰਮ ਦਾ ਨਾਸ਼ ਕਰਨ" "ਧਾਰਮਿਕ ਅਸੂਲਾਂ ਦਾ ਖੰਡਣ ਕਰਨ" "ਧਾਰਮਿਕ ਮਰਿਆਦਾਵਾਂ ਦਾ ਪਾਲਣ ਨਾਹ ਕਰਨ" ਦੇ ਦੋਸ਼ ਲਾ ਕੇ ਮੁਕੱਦਮੇ ਦਰਜ ਕੀਤੇ ਜਾਣੇ ਚਾਹੀਦੇ ਹਨ। ਇਹ ਮੁੱਦਾ ਬਹੁਤ ਗੰਭੀਰ ਹੈ ਕਿ ਅਗਰ ਪੈਸੇ ਦੇ ਕੇ ਪੜ੍ਹਨ ਆਏ ਵਿਦਿਆਰਥੀਆਂ ਤੇ ਤਾਂ ਸਿੱਖੀ ਨਿਅਮਾਂ ਵਲੀ ਅਤੇ ਰਹਿਤ ਮਰਿਆਦਾ ਲਾਗੂ ਕੀਤੀ ਗਈ ਹੈ ਤਾਂ ਫਿਰ ਗੁਰੂ ਕੀ ਗੋਲਕ ਵਿੱਚੋਂਤਨਖਾਹਾਂ ਲੈਣ ਵਾਲੇ ਮੁਲਾਜ਼ਮਾਂ ਅਤੇ ਟੀਚਰ ਸਟਾਫ ਤੇ ਇਹ ਲਾਗੂ ਕਿਉਂ ਨਹੀਂ ਕੀਤਾ ਜਾਂਦਾ ? ਇਸ ਦੀ ਜਿੰਮੇਵਾਰੀ ਸ਼੍ਰੋਮਣੀ ਕਮੇਟੀ ਸਮੇਤ ਇਨ੍ਹਾਂ ਸੰਸਥਾਵਾਂ ਨੂੰ ਚਲਾਉਣ ਵਾਲੇ ਸਾਰੇ ਅਧਿਕਾਰੀਆਂ ਅਤੇ ਉਨ੍ਹਾਂ ਦੇ ਚੁਣੇ ਹੋਏ ਜਾਂ ਨਾਮਜਦ ਮੈਂਬਰਾਂ ਅਤੇ ਅਹੁਦੇਦਾਰਾਂ ਤੇ ਆਇਦ ਕੀਤੀ ਜਾਣੀ ਚਾਹੀਦੀ

ਹੈ। ਸਿੱਖ ਘਰਾਣੇ ਵਿੱਚ ਜੰਮੇ ਅਜਿਹੇ ਸਾਰੇ ਹੀ ਮੁਲਾਜ਼ਮ ਸਿੱਧੇ ਤੌਰ ਤੇ ਗੁਰੂ ਕੀ ਗੋਲਕ ਵਿੱਚੋਂ ਤਨਖਾਹਾਂ ਲੈਣ ਦੇ ਉੱਕਾ ਹੀ ਇਸ ਕੇਸ ਵਿੱਚ ਲਏ ਗਏ ਪੱਖ ਅਤੇ ਸ਼੍ਰੋਮਣੀ ਕਮੇਟੀ ਵਲੋਂ ਨਿਰਧਾਰਿਤ ਨਿਯਮਾਂ ਦੇ ਅਧਾਰ ਤੇ, ਜਿਹੜੇ ਕਮੇਟੀ ਨੇ ਅਦਾਲਤ ਵਿੱਚ ਰੱਖੇ ਹਨ ਉਨਾਂ ਮੁਤਾਬਕ ਹੀ ਲਾਇਕ ਨਹੀਂ ਹਨ, ਕਿਉਂਕੀ ਉਹ ਜਾਂ ਤਾਂ "ਪਤਿਤ" ਹਨ ਜਾਂ "ਸਿਰਗੁੰਮ" ਹਨ । ਅਜਿਹੀਆਂ ਦੀ ਪੁਣਛਾਣ ਦੇ ਸਖਤ ਆਦੇਸ਼ ਦਿਤੇ ਜਾਣੇ ਚਾਹੀਦੇ ਹਨ ਤਾਂ ਜੋ ਭਾਰਤ ਦੇ ਸੰਵਿਧਾਨ ਦੀ 'ਮੌਲਿਕ ਅਧਿਕਾਰਾਂ' ਦੀ ਇਸ ਪਵਿੱਤਰ ਭਾਵਨਾਂ ਕਿ 'ਕਾਨੂੰਨ ਦੇ ਸਨਮੁਖ ਸਭ ਨੂੰ ਇਕ ਸਮਾਨ ਮੰਨਿਆ ਜਾਵੇਗਾ' ਅਤੇ 'ਇਕ ਸਮਾਨ ਨਿਆਂ ਦਿੱਤਾ ਜਾਵੇਗਾ' ਤੇ ਸਿਰਫ ਅਮਲ ਹੀ ਨਾਹ ਹੋ ਸਕੇ ਸਗੋਂ ਲੋਕਾਂ ਨੂੰ ਲੋਕਤੰਤਰ ਦੀ ਨਿਰਪੱਖਤਾ ਵਾਲੀ ਨਿਆਂ ਪ੍ਰਣਾਲੀ ਰਾਹੀਂ ਇੰਨਸਾਫ ਪੁੱਜਦਾ ਨਜ਼ਰ ਵੀ ਆਵੇ ਅਤੇ ਉਨ੍ਹਾਂ ਨੂੰ ਜਿੰਦਗੀ ਦੀ ਅਮਲੀ ਵਰਤੋਂ ਵਿਚ ਮਹਿਸੂਸ ਵੀ ਹੋਵੇ ।

ਸਿੱਖੀ ਅਸੂਲ ਸਭ ਤੇ ਇਕਸਾਰ ਲਾਗੂ ਹੁੰਦੇ ਹਨ ਅਤੇ ਹੋਣੇ ਚਾਹੀਦੇ ਹਨ।

ਸਨਮਾਨਯੋਗ ਅਦਾਲਤ ਦੇ ਧੰਨਵਾਦ ਨਾਲ ਮੈਂ ਆਪਣੀਆਂ ਦਲੀਲਾਂ ਅਤੇ ਅਨੁਰੋਧ ਨੂੰ ਸਮਾਪਤ ਕਰਦਾ ਹਾਂ।

<u>ਸਮਾਪਤੀ</u>





# 15

## ਅਦਾਲਤ ਦਾ ਫੈਸਲਾ

ਦੋ ਸਤਰਾਂ ਵਿੱਚ ਅਦਾਲਤ ਵਲੋਂ ਦਿੱਤਾ ਗਿਆ ਫੈਸਲਾ ਹੈ :

"ਸਿੱਖ ਧਰਮ ਵਿੱਚ ਜਮਾਂਦਰੂ ਕੇਸਾਧਾਰੀ ਸਾਬਤ ਸੂਰਤ ਵਿਅਕਤੀ ਹੀ ਸਿੱਖ ਹੋ ਸੱਕਦਾ ਹੈ। ਸਹਿਜਧਾਰੀ ਦੀ ਕੋਈ ਮਾਣਤਾ ਨਹੀਂ ਹੈ।"

30 ਮਈ 2009 ਨੂੰ ਦਿੱਤੇ 154 ਸਫਿਆ ਦੇ ਆਪਣੇ ਫੈਸਲੇ ਵਿੱਚ ਮਾਨਯੋਗ ਅਦਾਲਤ ਨੇ ਜੋ ਸਬੰਧਤ ਧਿਰਾਂ ਦਾ ਪੱਖ ਫੈਸਲੇ ਵਿੱਚ ਲਿਖਿਤ ਕਰਕੇ ਆਪਣਾ ਮਤ ਪਰਗਟ ਕੀਤਾ ਉਸ ਦਾ ਗੁਰਮੁਖੀ ਵਿੱਚ ਉਲਥਾ -ਅਦਾਲਤ ਵਿੱਚ ਕਿਸ ਧਿਰ ਨੇ ਕੀ ਕਿਹਾ, ਸਿਰਲੇਖ ਹੇਠ ਅੱਡ ਤੋਂ ਦੇ ਰਿਹਾ ਹਾਂ।

ਰਵੀਜ਼ਨ ਪਟੀਸ਼ਨ ਦਾ ਫੈਸਲਾ 7 ਅਗਸਤ 2009 ਨੂੰ ਫੁੱਲ ਬੈਂਚ ਪੰਜਾਬ ਹਰਿਆਣਾ ਹਾਈ ਕੋਰਟ ਨੇ ਦਿਤਾ ਕਿ -"ਸਮੇਤ ਜ਼ੁਰਮਾਨੇ ਦੇ ਪਟੀਸ਼ਨ ਰੱਦ ਕੀਤੀ ਜਾਂਦੀ ਹੈ।" ਅਦਾਲਤ ਨੇ ਪਟੀਸ਼ਨ ਕਰਤਾਵਾਂ ਤੇ ਬਹੁਤ ਹੀ ਸਖਤ ਟਿੱਪਣੀਆਂ ਕੀਤੀਆਂ ਜਿਨ੍ਹਾਂ ਦਾ ਕਿ ਪਟੀਸ਼ਨ ਕਰਤਾ ਪਾਸ ਕੋਈ ਉੱਤਰ ਨਹੀਂ ਸੀ। ਇੰਜ ਆਪਣੀਆਂ ਹੀ ਕਹੀਆਂ ਗੱਲਾਂ ਵਿੱਚ ਉਹ ਅਪਮਾਣਿਤ ਹੋਏ।

(ਸਾਰਾ ਫੈਸਲਾ ਆਪਣੇ ਆਪ ਵਿੱਚ ਅੱਡ ਕਿਤਾਬ ਦਾ ਆਕਾਰ ਰੱਖਦਾ ਹੈ। ਕਾਨੂੰਨ ਪੱਖੋ ਤਕਨੀਕੀ ਗੱਲਾਂ ਅਤੇ ਵਿਧਿਯਾਂ, ਜਿਸ ਦੀ ਕਿ ਕੋਈ ਸੰਦਰਭ ਅਧੀਨ ਦੇਣ ਦੀ ਮੈਨੂੰ ਲੋੜ ਮਹਿਸੂਸ ਨਹੀਂ ਹੁੰਦੀ ਹੈ, ਇਸ ਲਈ ਮੈਂ ਹੋਰ ਵਿਦਵਾਨਾਂ ਵਲੋਂ ਰੱਖੇ ਪੱਖ ਨੂੰ ਹੀ ਕਿਤਾਬ ਦਾ ਹਿੱਸਾ ਬਣਾਇਆ ਹੈ।)

# 16

## ਮੇਰੀਆਂ ਬੇਨਤੀਆਂ ਤੇ ਅਦਾਲਤੀ ਰੁੱਖ

ਅਦਾਲਤ ਨੇ ਸਪਸ਼ਟ ਕਿਹਾ ਕਿ ਜੋ ਸਹਿਜਧਾਰੀ ਫੈਡਰੇਸ਼ਨ ਦਾ ਕੇਸ ਹੈ ਉਹ ਇਸ ਤੋਂ ਹੁਣ ਅੱਡ ਕਰ ਦਿੱਤਾ ਗਿਆ ਹੈ ਤੇ ਅੱਡ ਹੀ ਚਲੇਗਾ। ਉਸ ਕੇਸ ਵਿੱਚ ਇਨ੍ਹਾਂ ਪ੍ਰਤੀ ਕਾਰਵਾਈ ਦੀ ਤੁਸੀ ਕਾਨੂੰਨੀ ਤੌਰ ਤੇ ਕੇਸ ਵਿੱਚ ਸ਼ਾਮਲ ਹੋਣ ਦੀ ਪ੍ਰਕਿਰਿਆ ਦਾ ਪਾਲਣ ਕਰਕੇ ਤੁਸੀ ਆਪਣੀ ਗੱਲ ਰੱਖ ਸਕਦੇ ਹੋ।

ਗੁਰਮੁਖੀ ਭਾਸ਼ਾ (ਪੰਜਾਬੀ) ਨੂੰ ਸੰਵਿਧਾਨਕ ਦਰਜਾ ਹੋਣ ਦੇ ਬਾਵਜੂਦ ਅਤੇ ਸੰਵਿਧਾਨ ਦੀ ਅੱਠਵੀਂ ਅਨੁਸੂਚੀ ਦੇ ਅਨੁਛੇਦ 344(1) ਅਤੇ 351 (1) ਦੀ ਸੂਚੀ ਦੇ 13 ਨੰ. ਵਿਚ ਦਰਜ ਹੋਣ ਅਤੇ ਹਰ ਨੋਟ ਉਪਰ ਲਿਖੇ ਜਾਣ ਦੇ ਬਾਵਜੂਦ ਜਦ ਮੈਨੂੰ ਗੁਰਮੁਖੀ ਵਿੱਚ ਆਪਣਾ ਕੇਸ ਰੱਖਣ ਤੋਂ ਮਾਨਯੋਗ ਅਦਾਲਤ ਨੇ ਮਨਾ ਕੀਤਾ ਤਾਂ ਮੈਂ ਆਪਣਾ ਸੰਵੀਧਾਨਕ ਹੱਕ ਅਤੇ ਮੁਢਲੇ ਹੱਕਾ ਤੇ ਤਹਿਤ ਆਪਣੀ ਸੱਭਿਅਤਾ ਦੀ ਮਾਂ ਬੋਲੀ ਵਿੱਚ ਹੀ ਕੇਸ ਰੱਖਣ ਦੇ ਆਪਣੇ ਅਧਿਕਾਰ ਦੀ ਮੰਗ ਕੀਤੀ । ਇਸ ਤੇ ਸਮਾਨਯੋਗ ਅਦਾਲਤ ਨੇ ਇਸ ਹਿਤ ਵੀ ਅੱਡ ਤੋਂ ਪਟੀਸ਼ਨ ਕਰਨ ਲਈ ਹਦਾਇਤ ਕੀਤੀ। "ਅਦਾਲਤ ਨੇ ਟਿੱਪਣੀ ਕੀਤੀ ਕਿ ਇਹ ਸਭ ਗਲਤ ਹੈ ਤਾਂ ਤੁਹਾਨੂੰ ਸਭ ਕੁਝ ਬਦਲਣ ਲਈ ਪਟੀਸਨ ਕਰਨੀ ਪੈਣੀ ਹੈ "।

ਸਿੱਖ ਸੰਸਥਾਵਾਂ ਵਿੱਚ "ਸਰਿਗੁੰਮਾਂ" ਦੀ ਨਿਯੁਕਤੀ ਅਤੇ ਉਨ੍ਹਾਂ ਨੂੰ ਗੁਰੂ ਕੀ ਗੋਲਕ ਵਿੱਚੋਂ ਮਿਲਦੀਆਂ ਤਨਖਾਹਾਂ ਨੂੰ ਰੋਕਣ ਲਈ, ਉਨਾਂ ਦੀਆਂ ਨਿਯੁਕਤੀਆਂ ਅਦਾਲਤ ਵਿੱਚ ਸ਼੍ਰੋਮਣੀ ਕਮੇਟੀ ਵਲੋਂ ਹੀ ਦਿੱਤੇ ਨਿਯਮਾਂ ਮੁਤਾਬਕ ਰੱਦ ਕਰਨ ਹਿਤ ਅਤੇ ਇਸ ਸਭ ਦੀ ਜਾਂਚ ਲਈ ਮੈਂ ਅੱਡ ਤੋਂ ਪਟੀਸ਼ਨ ਕਰ ਸੱਕਦਾ ਹਾਂ ।

ਸਿੱਖ ਗੁਰਦੁਆਰਾ ਐਕਟ ਵਿਚੋਂ ਸ਼ਬਦ "ਸਹਿਜਧਾਰੀ" ਖ਼ਤਮ ਕਰਨ ਲਈ ਅਤੇ ਇਸ ਸਬੰਧੀ ਕੀਤੇ ਗਏ ਸਾਰੇ ਕਾਨੂੰਨੀ ਪ੍ਰਾਵਧਾਨ ਵੀ ਨਿਰਸਤ ਅਤੇ ਮੁਕਾ ਦੇਣ ਲਈ ਮੇਰੀ ਕੀਤੀ ਬੇਨਤੀ ਤੇ ਵੀ ਅਦਾਲਤ ਨੇ ਸਪਸ਼ਟ ਕੀਤਾ ਕਿ ਇਸ ਹਿਤ ਵੀ ਅੱਡ ਤੋਂ ਪਟੀਸ਼ਨ ਬਣਦੀ ਹੈ; ਤੁਸੀ ਦਿਓ ਅਸੀ ਗੌਰ ਕਰਾਂਗੇ।

ਜਿਨਾਂ ਪਰਿਵਾਰਾ ਵਿੱਚ "ਸਿਰਗੁੰਮਾਂ" ਨੂੰ ਮਾਨਤਾ ਦਿੱਤੀ ਗਈ ਹੈ ਉਨਾਂ ਪਰਿਵਾਰਾਂ ਦੇ ਮੁਖੀਆਂ ਨੂੰ ਗੁਰਦੁਆਰਾ ਐਕਟ ਅਨੁਸਾਰ ਧਾਰਮਕ ਚੋਣ ਲੜ੍ਹਨ ਤੇ ਰੋਕ ਲਾਈ ਜਾਵੇ ਹਿਤ ਵੀ ਅੱਡ ਪਟੀਸਨ ਹੀ ਕੀਤੀ ਜਾਵੇ।

ਮੇਰੇ ਇਹ ਕਹਿਨ ਤੇ ਕਿ ਮੈਂ ਇਤਨਾਂ ਸਮਰਥ ਅਤੇ ਧਨਾਢ ਨਹੀਂ ਹਾਂ ਕਿ ਹਰ ਗੱਲ ਲਈ ਅੱਡ ਤੋਂ ਪਟੀਸ਼ਨਾਂ ਕਰਾਂ ਤਾਂ ਅਦਾਲਤ ਤੇ ਕਿਹਾ ਕਿ ਇਹ 'ਤੁਹਾਡੀ ਜਿੰਮੇਵਾਰੀ ਅਤੇ ਲੋੜ ਹੈ ਪਟੀਸ਼ਨ ਤੋਂ ਬਿਨਾਂ ਅਸੀ ਕੁਝ ਨਹੀਂ ਕਰ ਸੱਕਦੇ'।





# 17

## ਪੰਥਕ ਦ੍ਰਿਸ਼ਟੀਕੋਣ ਕੀ ਰਿਹਾ

ਮੈਨੂੰ ਬੜੀ ਹੈਰਾਨੀ ਹੋਈ ਹੈ ਕਿ ਰਵੀਜਨ ਪਟੀਸ਼ਨ ਪਾਉਣ ਵਾਲੀਆਂ ਧਿਰਾਂ ਨੇ ਅਤੇ ਉਨ੍ਹਾਂ ਦੀ ਮੰਗ ਤੇ ਸੰਪਾਦਕੀ ਲਿੱਖਣ ਵਾਲੇ ਮੀਡੀਏ ਨੇ, ਇਸ ਤੋਂ ਇਲਾਵਾ ਬਾਕੀ ਦੀਆਂ ਸਿੱਖ ਸੰਸਥਾਵਾਂ ਨੇ ਜੋ ਅਦਾਲਤ ਨੇ ਕਿਹਾ ਕਿ ਤੁਸੀ ਇੰਜ ਕਰੋ ਅਸੀ ਸੁਣਾਵਣੀ ਕਰਾਂਗੇ ਬਾਰੇ ਜੋ ਕਰਨਾ ਚਾਹੀਦਾ ਸੀ ਉਹ ਕੰਮ ਕੀਤਾ ਨਹੀਂ। ਨਾ ਹੀ ਅਦਾਲਤ ਦੇ ਇਸ ਹਾਂ ਪੱਖੀ ਰੁਖ ਬਾਰੇ ਲੋਕਾਂ ਨੂੰ ਤੇ ਆਮ ਸਿੱਖ ਜੰਨਤਾ ਨੂੰ ਹੀ ਜਾਣੂ ਕਰਵਾਉਣ ਦਾ ਆਪਣਾ ਫਰਜ਼ ਅਦਾ ਕੀਤਾ। ਹਾਂ ਕੁਰਾਹੇ ਪਾਉਣ ਲਈ  ਸਹੀ ਫੈਸਲੇ ਨੂੰ ਪੁੱਠਾ ਗੇੜਾ ਦੇਣਾ ਅਰੰਭ ਕਿਉਂ ਕੀਤਾ ?

ਮੇਰੀਆਂ ਬੇਨਤੀਆਂ ਵਿੱਚ ਦਰਜ ਇਨ੍ਹਾਂ ਉਪਰੋਕਤ ਤੱਥਾਂ ਤੇ ਪਟੀਸ਼ਨਾਂ ਸਿਰਫ ਇਸ ਲਈ ਨਹੀਂ ਕੀਤੀਆਂ ਗਈਆਂ ਕਿਉਂਕੀ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸੰਤ ਸਮਾਜ, ਬਹੁਤੀਆਂ ਸਿੱਖ ਸੰਸਥਵਾਂ, ਅਖੌਤੀ ਸਿੱਖ ਮੀਡੀਆ ਅਤੇ ਆਕਲੀ ਦਲ ਖੁਦ ਇਨ੍ਹਾਂ ਹੀ ਬਿਮਾਰੀਆਂ ਨਾਲ ਗ੍ਰਸਤ ਹੋਏ ਪਨ ਹਨ; ਇਨ੍ਹਾਂ ਬਿਮਾਰੀਆਂ ਨੂੰ ਪੈਦਾ ਕਰਨ ਵਾਲੇ ਕਿਟਾਣੂਆਂ ਦੇ ਜਨਮ ਦਾਤਾ ਹਨ। ਇਹ ਲੋਕ ਸਿਰਫ ਸਿੱਖ ਸਮਾਜ ਦਾ ਆਪਣੇ ਸਵਾਰਥ ਲਈ ਉਸ ਨੂੰ ਹਰ ਅਸਲ ਮਸਲੇ ਤੋਂ ਗੁਮਰਾਹ ਕਰ ਦੂਰ ਲਿਜਾ ਕੇ ਸ਼ੋਸਣ ਕਰਨਾ ਹੀ ਆਪਣਾ ਕਰਤੱਵ ਅਤੇ ਰੋਜ਼ੀ ਰੋਟੀ ਬਣਾ ਚੁੱਕੇ ਹਨ। ਇਹ ਇਨ੍ਹਾਂ ਸਭਨਾਂ ਦੇ ਸਾਂਝੇ ਇਕਸਮਾਨ ਸਵਾਰਥ ਹਨ । ਜਿਸ ਕਰਕੇ ਇਹ ਸਾਰੇ ਹੀ ਅਸਲ ਚੁੱਕੇ ਜਾਣ ਵਾਲੇ ਮੁੱਦਿਆ ਤੇ ਸਾਂਝੀ ਦੜ ਵੱਟ ਜਾਂਦੇ ਹਨ ।

ਕੀ ਕੋਈ ਸਿੱਖ ਸੰਸਥਾ ਅਤੇ ਕੌਮੀ ਬੰਦੇ ਹੁਣ ਜਿਹੜਾ ਅਸਲ ਬਾਕੀ ਕੰਮ ਰਹਿ ਗਿਆ ਹੈ ਉਸ ਨੂੰ ਪੂਰਾ ਕਰਾਉਣ ਲਈ ਅੱਗੇ ਆਉਣਗੇ ? ਮੈਂ ਮੁੱਦੇ ਚੁੱਕ ਦਿਤੇ ਹਨ । ਇਹ ਮੁੱਦੇ ਪੂਰੇ ਤਾਂ ਪੰਥ ਗੁਰੂ ਸਮਰਥ ਨੇ ਹੀ ਆਪਣੀ ਸ਼ਕਤੀ ਤੇ ਸਮਰਥਾਂ ਨਾਲ ਕਰਾਉਣੇ ਹਨ।

ਪਹਿਲੀ ਗੱਲ ਹੁਣ ਜਿਹੜੀਆਂ ਪਟੀਸ਼ਨਾਂ ਪਾਈਆਂ ਜਾਣੀਆਂ ਬਣਦੀਆਂ ਹਨ ਉਹ ਕੌਣ ਪਾਏਗਾ ?

ਉਹ ਤੱਤ ਗਿਆਤਾ ਅਤੇ ਸਿੱਖ ਮੀਡੀਆ ਅਤੇ ਇਸ ਤਥਾਕਥਤ ਬਿਆਨਬਾਜ਼ੀ ਦੀ ਲਤ

ਦੇ ਮੰਗਤੇ ਤੇ ਲਾਲਚੀ ਬਣ ਚੁਕੇ ਲੋਕ ਕੀ ਆਪਣੀ ਇਸ ਗੱਲ ਨੂੰ ਹੁਣ ਪੁਗਾਉਣਗੇ ਕਿ ਧਰਮ ਦੇ ਮਾਮਲੇ ਅਦਾਲਤ ਵਿੱਚ ਨਹੀਂ ਜਾਣੇ ਚਾਹੀਦੇ ? ਮੈਂ ਉਨ੍ਹਾਂ ਅੱਗੇ ਇਹ ਵੰਗਾਰ ਪਾਉਂਦਾ ਹਾਂ ਕਿ ਉਹ ਇਸ ਦਾ ਫੈਸਲਾ ਅਤੇ ਪੁਣ ਛਾਣ ਆਪਣੀਆਂ ਧਿਰਾਂ ਰਾਹੀ ਹੁਣ ਪੰਥ ਖ਼ਾਲਸੇ ਤੋਂ ਕਿਵੇ ਤੁਰਤ ਕਰਵਾਣਗੇ ਇਸ ਦੀ ਸਿੱਧੀ ਜਿੰਮੇਵਾਰੀ ਓਟ ਕੇ ਕਾਰਵਾਈ ਅਰੰਭਣ ਅਤੇ ਆਪਣੀਆਂ ਦਿੱਤੀਆਂ ਸਲਾਹਾਂ ਮੁਤਾਬਕ ਹੁਣ ਖੁਦ ਪੰਥ ਤੋਂ ਇਹ ਬਾਕੀ ਦਾ ਰਹਿੰਦਾ ਕਾਨੂੰਨੀ ਅਤੇ ਵਿਧਾਨਿਕ ਕੰਮ ਕਰਵਾ ਕੇ ਦੇਣ ਕਿਉਂਕਿ ਉਨ੍ਹਾਂ ਦੀ ਜ਼ੁਬਾਨੀ ਹੀ ਹੈ ਕਿ ਇਹ ਧਾਰਮ ਮਸਲਾ ਅਦਾਲਤ ਵਿੱਚ ਨਹੀਂ ਸੀ ਜਾਣਾਂ ਚਾਹੀਦਾ ।

ਹੁਣ ਇਹ ਧਿਰਾਂ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸੋਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸੋਂ, ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਪਾਸੋ, ਏਕਸ ਕੇ ਬਾਰਕ ਪਾਸੋ, ਸਪੋਕਸਮੈਨ ਟ੍ਰਸਟ ਪਾਸੋ, ਅਖੌਤੀ ਦਸਮ ਗ੍ਰੰਥੀਆਂ ਦੀ ਟੀਮ ਪਾਸੋਂ, ਸੰਤ ਸਮਾਜ ਪਾਸੋਂ ਅਦਾਲਤ ਤੋਂ ਬਾਹਰ ਇਸ ਦਾ ਹੱਲ ਕੱਢ ਕੇ ਦੇਣ।

ਮੇਰਾ ਸਵਾਲ ਹੈ ਕਿ ਕੀ ਪੰਥ ਸਮਰਥ ਹੈ, ਸ੍ਰੀ ਅਕਾਲ ਤਖ਼ਤ ਸਾਹਿਬ ਤੇ ਬੈਠ ਕੇ ਇਨ੍ਹਾਂ ਚੁੱਕੇ ਮੇਰੇ ਮੁੱਦਿਆਂ ਤੇ ਕੋਈ ਠੋਸ ਅਤੇ ਅਧਿਕਾਰਤ ਫੈਸਲਾ ਕਰਕੇ ਕਹੇ ਅਤੇ ਲਾਗੂ ਕਰਵਾਏ ਕਿ "ਸਿਰਗੁੰਮਾਂ" ਨੂੰ ਸਿੱਖੀ ਵਿੱਚ ਕੋਈ ਵੀ ਅਧਿਕਾਰ, ਸਹੂਲਤ ਅਤੇ ਗੁਰੂ ਕੀ ਗੋਲਕ ਵਿੱਚੋਂ ਧੰਨ ਲਾਭ ਨਹੀਂ ਦਿੱਤਾ ਜਾਵੇਗਾ ? "ਸਿਰਗੁੰਮਾਂ" ਦੇ ਮਾਂਪਿਆ ਨੂੰ ਗੁਰਦੁਆਰਾ ਪ੍ਰਬੰਧ ਵਿੱਚ ਸ਼ਾਮਲ ਹੋਣ ਦੇ ਅਯੋਗ ਕਰਾਰ ਦੇ ਦਿੱਤਾ ਜਾਵੇਗਾ ? ਇਹ ਫੈਸਲਾ ਤਾਂ ਹੁਣ ਘੱਟੋ-ਘੱਟ ਸ੍ਰੀ ਓਕਾਲ ਤਖ਼ਤ ਸਾਹਿਬ ਨੂੰ ਆਪ ਹੀ ਕਰ ਲੇਣਾਂ ਚਾਹੀਦਾ ਹੈ। ਸਿੱਖ ਪ੍ਰੈਸ ਅਖਵਾਉਂਦੀਆਂ ਧਿਰਾਂ ਨੂੰ ਵੀ ਆਪ ਹੀ ਇਸ ਲਈ ਹੁਣ ਕੌਮ ਨੂੰ ਲਾਮਬਧ ਕਰਨ ਦੀ ਪਹਿਲ ਅਰੰਭਣੀ ਚਾਹੀਦੀ ਸੀ ।

ਮੈਂ ਗੁਰੂ ਪੰਥ ਤੋਂ ਸਨਿਮਰਤਾ ਸਹਿਤ ਅਗਵਾਈ ਮੰਗਦਾ ਹਾਂ ਕਿ ਹੁਣ ਇਸ ਮਨਮਤਿ ਨੂੰ ਦੂਰ ਕਰਨ ਹਿਤ ਮੈਂ ਕੀ ਕਰਾਂ ?

ਸਾਨੂੰ ਚੇਤਾ ਰੱਖਣਾ ਚਾਹੀਦਾ ਹੈ ਕਿ ਗੁਰਮਤਿ, ਗੁਰਮੁਖੀ, ਸਿੱਖੀ ਕਦਰਾਂ ਕੀਮਤਾਂ ਦੀ ਸੰਭਾਲ ਲਈ ਅਤੇ ਸਿੱਖ ਸੱਭਿਅਤਾ ਦੇ ਵਿਕਾਸ ਲਈ ਸਿੱਖਾਂ ਪਾਸ ਸਮਾਂ ਬਹੁਤ ਹੀ ਘਟ ਬਚਿਆ ਹੈ। ਪਿਛਲੇ ਚਾਰ ਸੌ ਸਾਲਾਂ ਦਾ ਇਤਿਹਾਸ ਗਵਾਹ ਹੈ ਕਿ ਸਿੱਖ ਆਪਣੀ ਸਿੱਖੀ ਸੱਭਿਅਤਾ ਦਾ ਤਾਂ ਵਿਕਾਸ ਕਰ ਨਹੀਂ ਸਕੇ ਪਰ ਚਾਰ ਸੌ ਸਾਲ ਤੋਂ ਮੁੜ ਸੌ ਸਾਲ ਹੇਠਾਂ ਲਿਆਂ ਕੇ ਤਿੰਨ ਸੌ ਸਾਲ ਗੁਰੂ ਦੇ ਨਾਲ ਦੇ ਨ੍ਹਾਰੇ ਮਾਰਦੀ ਕੌਮੀ ਧਾਰਾ ਵਿੱਚ ਜਰੂਰ ਬਦਲ ਦਿੱਤੇ ਗਏ ਹਨ। ਅਗਰ ਇਹ ਇੰਜ ਹੀ ਚਲਦਾ ਰਿਹਾ ਤਾਂ ਫਿਰ ਮੁਹੱਲਿਆਂ-ਪਿੰਡਾਂ ਵਿੱਚ ਗੁਰਦੁਆਰੇ ਬਨਾਉਣ ਦਾ ਕੀ ਫਾਇਦਾ ਹੈ ? ਜ਼ਰਾ ਗੌਰ ਕਰੋ ! ਰੋਜ਼ਾਨਾ ਘੱਟੋ-ਘਟ ਦੱਸ ਹਜ਼ਾਰ ਸ੍ਰੀ ਅਖੰਠ ਪਾਠਾਂ ਦੇ 'ਭੋਗ' ਪੁਆਉਣ ਵਾਲੇ ਦੱਸ ਹਜ਼ਾਰ ਗ੍ਰੰਥੀਆਂ + ਦੱਸ ਹਜ਼ਾਰ ਹੀ ਰਾਗੀਆਂ+50 ਹਜ਼ਾਰ ਪਾਠੀਆਂ+10 ਹਜ਼ਾਰ ਪਾਠ ਰਕਵਾਉਣ ਵਾਲੇ ਪਰਿਵਾਰਾਂ + 50 ਹਜ਼ਾਰ ਸਬੰਧਤ ਗੁਰਦੁਆਰੇ ਦੇ ਪ੍ਰਤੀ ਗੁਰਦੁਆਰਾ





ਔਹਦੇਦਾਰਾਂ ਨੂੰ ਤਾਂ ਹਾਲੇ ਤਕ ਇਹ ਹੀ ਨਹੀਂ ਸੀ ਪਤਾ ਕਿ "ਸਹਿਜਧਾਰੀ" ਸ਼ਬਦ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅਤੇ ਸਿੱਖ ਰਹਿਤ ਮਰਿਯਾਦਾ ਵਿੱਚ ਹੈ ਹੀ ਨਹੀਂ ।

ਇਹੋ ਹੀ ਹਾਲ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅਤੇ ਇਨਾਂ ਦੂਹਾਂ ਦੀ ਹੀ ਲਾਮ ਲਸ਼ਕਰ ਵਾਲੀਆਂ ਧਰਮ ਪ੍ਰਚਾਰ ਕਮੇਟੀਆਂ ਦਾ ਸਾਬਤ ਹੋਇਆ ਹੈ।

ਇਹੋ ਹੀ ਹਾਲ ਲਗਭਗ 30 ਹਜ਼ਾਰ ਅਖੌਤੀ ਸੰਤ-ਡੇਰੇਦਾਰਾਂ ਦਾ ਰਿਹਾ ਹੈ । ਜਿਨਾਂ ਵਿੱਚ ਲਗਭਗ ਧਰਮ ਦੇ ਨਾਮ ਤੇ ਗੁਰੂ ਕੀ ਗੋਲਕ ਵਿੱਚੋਂ ਇਕ ਲੱਖ ਸਿੱਖ ਪਰਿਵਾਰ ਆਪਣਾਂ ਢਿੱਡ ਭਰਦੇ ਹਨ ਜਾਂ ਸਿੱਧੇ ਲਫਜਾਂ ਵਿਚ ਕਹੋ ਕੀ ਗੁਰੂ ਕੀ ਗੋਲਕ ਤੇ ਧਰਮ ਦੇ ਨਾਮ ਤੇ ਡਾਕਾ ਮਾਰ ਕੇ ਮੁਫਤ ਦੀਆਂ ਰੋਟੀਆਂ ਪਾੜਦੇ ਹਨ । ਮੇਰੇ ਲਫਜ਼ ਕੌੜੇ ਲੱਗਣਗੇ, ਪਰ ਗਿਣਤੀ ਕਰੋ ਕਿ ਇਨਾਂ ਨਾਲ ਪੂਰੇ ਭਾਰਤ ਵਿਚ ਇਕ ਲੱਖ ਗੁਰਦੁਆਰਿਆਂ ਦੀ ਗਿਣਤੀ ਵਾਲੀ ਢਾਈ ਕਰੋੜ ਦੀ ਅਬਾਦੀ ਵਾਲੀ ਸਿੱਖ ਕੌਮ ਦੀ ਧਾਰਮਕ ਚੇਤਨਾਂ ਦੀ ਅਧਾਰਮਿਕ ਪ੍ਰਵਰਤੀ ਕਿਤਨੀ ਜਿਆਦਾ ਅਨੈਤਿਕ, ਅਧਰਮੀ ਅਤੇ ਗੁਰੂ ਤੋਂ ਬੇਮੁੱਖ, ਗੁਰੂ ਆਦੇਸ਼ਾਂ ਤੋਂ ਵਿਪਰੀਤ ਬਤੌਰ 'ਅਸੀ ਸਿੱਖ ਹੁੰਦੇ ਹਾਂ' ਦੇ ਦਾਵੇ ਨਾਲ ਖੜੀ ਹੈ ?

ਆਓ ਸਾਡਾ ਧਾਰਮਕ ਪ੍ਰਬੰਧ ਕਿੱਥੇ ਖੜਾ ਹੈ ਇਸ ਦੀ ਪੜਚੋਲ ਕਰੀਏ :

| | |
|---|---|
| ਇੱਕ ਲੱਖ ਗੁਰਦੁਆਰਿਆਂ ਦੇ ਪ੍ਰਤਿ ਗੁਰਦੁਆਰਾ 6 ਪ੍ਰਬੰਧਕ | = 600000 |
| ਇੱਕ ਲੱਖ ਗੁਰਦੁਆਰਿਆਂ ਵਿੱਚ 1 ਸੇਵਾਦਾਰ ਤੇ 1 ਹੀ ਗ੍ਰੰਥੀ | = 200000 |
| 30 ਹਜ਼ਾਰ ਡੇਰਿਆਂ ਵਿੱਚ ਪ੍ਰਤੀ ਡੇਰਾ ਸੰਤ ਸਮੇਤ ਘੱਟ ਤੋਂ ਘੱਟ 6 ਸਿੱਖਾਂ ਦਾ ਪੱਕਾ ਕਾਫਲਾ | = 180000 |
| 10 ਹਜ਼ਾਰ ਅਖੰਡ ਪਾਠ ਕਰਨ ਵਾਲੇ ਅਖੰਠ ਪਾਠੀ | = 050000 |
| 10 ਹਜ਼ਾਰ ਅਖੰਡ ਪਾਠ ਕਰਵਾਉਣ ਵਾਲੇ ਪਰਿਵਾਰ | = 010000 |
| ਰਾਗੀ-ਢਾਡੀ, ਪ੍ਰਚਾਰਕ ਅਤੇ ਕਮੇਟੀਆਂ ਦੇ ਮੁਲਾਜ਼ਮ | = 100000 |
| ਕੁਲ ਗਿਣਤੀ ਜਿਹੜੇ ਧਰਮ ਦੇ ਨਾਮ ਤੇ ਹੀ ਗੁਰੂ ਦੀ ਅਤੇ ਧਰਮ ਦੀ ਗੋਲਕ ਵਿੱਚੋਂ ਪਲਦੇ ਹਨ | = 1140000 |

ਪੰਜਾਬ ਵਿੱਚ ਡੇੜ ਕਰੋੜ ਦੀ ਸਿੱਖ ਅਬਾਦੀ ਮਗਰ ਗਿਆਰਾ ਲੱਖ ਚਾਲੀ ਹਜ਼ਾਰ ਪਰਿਵਾਰ ਸਿਰਫ ਤੇ ਸਿਰਫ ਗੁਰੂ ਕੀ ਗੋਲਕ ਤੋਂ ਧਰਮ ਦੇ ਸੇਵਾਦਾਰਾਂ ਦੇ ਨਾਮ ਤੇ ਪੱਲ

ਰਹੇ ਹਨ।

ਡੇੜ ਕਰੋੜ ਦੀ ਅਬਾਦੀ ਨੂੰ ਅਗਰ 4 ਜੀਆਂ ਦੇ ਇਕਾਈ ਰੂਪੀ ਪਰਿਵਾਰ ਵਿਚ ਬਦਲ ਲਿਆ ਜਾਵੇ ਤਾਂ ਪੰਜਾਬ ਵਿੱਚ ਕੁਲ ਮਿਲਾ ਕੇ 3750000 (ਸਾਢੇ ਸੈਂਤੀ ਲੱਖ) ਸਿੱਖ ਪਰਿਵਾਰ ਬਣਦੇ ਹਨ । ਇਨਾਂ ਨੂੰ ਧਰਮ ਦੀ ਗੋਲਕ ਵਿਚੋਂ ਪਲਦੇ (ਜਿਹੜੇ ਖੁਦ ਇਨਾਂ ਪਰਿਵਾਰਾਂ ਦੀ ਗਿਣਤੀ ਵਿੱਚ ਵੀ ਸ਼ਾਮਲ ਹਨ ਪਰ ਉਨ੍ਹਾਂ ਨੂੰ ਛੂਟ ਦਿੰਦੇ ਹੋਏ) 1140000 ਪਰਿਵਾਰਾਂ ਮਗਰ ਪ੍ਰਤੀ ਪਰਿਵਾਰ, ਉਨਾਂ ਦਾ ਖੁਦ ਦਾ ਪਰਿਵਾਰ ਵੀ ਇਸੇ ਵਿਚ ਸ਼ਾਮਲ ਹੈ; ਸਿਰਫ ਤੇ ਸਿਰਫ ਸਵਾ ਤਿੰਨ ਪਰਿਵਾਰ (3.28) ਪ੍ਰਤੀ ਜਿੰਮੇਵਾਰ ਉਸ ਸਿੱਖ ਦੇ ਹਿੱਸੇ ਆਉਂਦੇ ਹਨ ਜਿਹੜਾ ਕਿ ਪਹਿਲਾਂ ਤੋਂ ਹੀ ਧਰਮ ਦੇ ਨਾਮ ਤੇ ਪਲ ਰਿਹਾ ਹੈ ਅਤੇ ਆਪਣੀ ਰੋਜ਼ੀ-ਰੋਟੀ ਵੀ ਅਤੇ ਕੰਮ ਦਾ ਖੇਤਰ ਵੀ ਧਰਮ ਦੀ ਸੰਭਾਲ ਹੀ ਬਣਾ ਕੇ ਚਲ ਰਿਹਾ ਹੈ । ਇਸ ਵਿੱਚੋ .28 ਇਹ ਮੰਨ ਕੇ ਕੱਢ ਦਿਓ ਕਿ ਉਹ ਨਹੀਂ ਸੁਦਰਨਗੇ। ਇਸ ਲਈ ਬਾਕੀ ਸਿਰਫ 3 ਪਰਿਵਾਰ, ਇਕ ਜਿੰਮੇਵਾਰ ਦੇ ਹਿੱਸੇ ਆਉਨਦਾ ਹੈ। ਕੀ ਇਹ ਲੋਕ ਇਸਫ ਤਿੰਨ ਪਰਿਵਾਰਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦਾ ਨਿਰੋਲ ਗੁਰਮਤਿ ਅਤੇ ਸਿੱਖ ਰਹਿਤ ਮਰਿਯਾਦਾ ਧਾਰਕ ਸਿੱਖ ਨਹੀਂ ਬਣਾਂ ਸੱਕਦੇ ?

ਸਿੱਖੋ ਜਰਾ ਗੌਰ ਕਰੋ ! ਇਤਨੀ ਵੱਡੀ ਸਿੱਖ ਫੌਜ ਜਿਹੜੀ ਸਿਰਫ ਧਰਮ ਦੇ ਨਾਮ ਤੇ ਗੁਰੂ ਕੀ ਗੋਲਕ ਵਿੱਚੋ ਆਪਣਾ ਤੇ ਆਪਣੇ ਟੱਬਰਾਂ ਦਾ ਗੁਜ਼ਾਰਾਂ ਕਰਦੀ ਹੈ ਉਸ ਸਿੱਖ ਸਮਾਜ ਨੂੰ ਇਹ ਬੁਨਿਆਦੀ ਸਿੱਖੀ ਦੀ ਜਾਣਕਾਰੀ ਨਹੀਂ ਕਿ 'ਸਹਿਜਧਾਰੀ' ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਨਹੀਂ ਹੈ, ਸਿੱਖ ਰਹਿਤ ਮਰਿਯਾਦਾ ਵਿੱਚ ਨਹੀਂ ਹੈ। ਸਹਿਜਧਾਰੀ ਪਤਿਤ ਨਹੀਂ ਹੁੰਦਾ ਤੇ ਪਿਰ 'ਪਤਿਤ' ਕੌਣ ਹੈ ? 'ਸਿਗੁਰੰਮ' ਕੌਣ ਹੈ ? ਅਸੀ ਕੇਸਾਧਾਰੀ ਕਿਉਂ ਹਾਂ ? ਸਿੱਖ ਦੀ ਭਾਸ਼ਾ ਗੁਰਮੁਖੀ ਹੈ । ਸਿੱਖੀ ਸੱਭਿਅਤਾ ਹੀ ਨਾਨਕਸ਼ਾਹੀ ਹੈ। ਇਸ ਦਾ ਸਿੱਖ ਸੱਭਿਆਚਾਰ ਹੈ ਜਿਸ ਦਾ ਪੰਜਾਬੀਅਤ ਨਾਲ ਦੂਰ ਦਾ ਵੀ ਕੋਈ ਵਾਸਤਾ ਨਹੀਂ ਹੈ । ਸਿੱਖੀ ਦੀ ਆਪਣੀ ਨਾਨਕਸ਼ਾਹੀ ਸਿੱਖ ਸੱਭਿਅਤਾ ਹੈ ਆਦਿ ਆਦਿ ...

ਤਾਂ ਫਿਰ ਅਸੀ ਸਿੱਖ ਧਰਮ ਦੇ ਨਾਮ ਤੇ ਇਤਨਾ ਵੱਡਾ ਲਾਮ ਲਸ਼ਕਰ ਅਤੇ ਖਰਚਾ ਕਿਉਂ ਪੈਦਾ ਕਰੀ ਆ ਰਹੇ ਹਾਂ ? ਇਨ੍ਹਾਂ ਟੋਲਿਆਂ ਨੂੰ ਧਰਮ ਦੇ ਨਾਮ ਤੇ ਹਰ ਛੀਮਾਹੀ ਕਣਕ-ਝੋਨੇ ਦੀਆਂ ਬੋਰੀਆਂ ਭਰ ਕੇ ਦਿੰਦੇ ਹਾਂ ਜਾਂ ਕੈਸ ਮਾਇਆ ਦੇ ਗੱਫੇ ਅਰਪਣ ਕਰਦੇ ਹਾਂ ? ਤੇ ਉੱਤੋਂ ਅਣਹੋਣੀ ਗਾਲ੍ਹ ਕੱਢਣ ਵਰਗੀ ਕਮੀਨਗੀ ਇਹ ਕਿ ਹਾਲੇ ਵੀ ਇਹ ਕਹਿੰਦੇ ਹਾਂ ਕਿ ਸਿੱਖੀ ਦਾ ਪਰਚਾਰ ਨਹੀਂ ਹੋ ਰਿਹਾ ? ਕਮਾਲ ਦੀ ਮੂਰਖਤਾ ਨਹੀਂ ਹੈ ਇਹ ਕਹਿਨਾਂ ? 1140000 ਧਰਮ ਦੇ ਨਾਮ ਤੇ ਪਲਣ ਵਾਲੇ ਪਰਿਵਾਰਾਂ ਦੇ ਹਿੱਸੇ ਜਿੱਥੇ ਸਿਰਫ ਤਿੰਨ ਸਿੱਖ ਪਰਿਵਾਰ ਆਉਂਦੇ ਹੋਣ ਉਹ ਸਮਾਜ ਅਜਿਹੀ ਬੁੱਧੀਹੀਨ ਜੇ ਗੱਲ ਕਰੇ ਤਾਂ ਉਸ ਸਮਾਜ ਨੂੰ ਤੁਸੀ ਕੀ ਨਾਉਂ ਦਿਓਗੇ ? ਇਹ ਹੁਣ ਮੈਂ ਪਾਠਕਾਂ ਤੇ ਹੀ ਛੱਡਦਾ ਹਾਂ ।

ਮੇਰੀ ਸਿੱਧੀ ਰਾਏ ਹੈ ਕਿ ਕੀ ਫਿਰ ਸਾਨੂੰ ਆਪਣੇ ਸਾਰੇ ਖੜੇ ਕੀਤੇ ਧਾਰਮਿਕ ਲਾਮ-





ਲਸ਼ਕਰ ਨੂੰ ਹੁਣ ਬੰਦ ਕਰਕੇ ਸਿਰਫ ਇਨ੍ਹਾਂ 1140000 ਧਰਮ ਦੇ ਨਾਮ ਤੇ ਪਲਣ ਵਾਲੇ ਸਿੱਖ ਬਹਾਦਰਾਂ ਦੇ ਜਿੰਮੇ ਸਿਰਫ ਇਕ ਸਾਲ ਲਈ ਜਾਂ ਵੱਧ ਤੋਂ ਵੱਧ ਦੋ ਸਾਲ ਲਈ ਤਿੰਨ ਪਰਿਵਾਰ ਧਾਰਮਿਕ ਤੌਰ ਤਿਆਰ ਕਰਨ ਦੀ ਸਿੱਧੀ ਜਿੰਮੇਵਾਰੀ ਵਾਲਾ ਪ੍ਰੋਗਰਾਮ ਅਤੇ ਅਜੈਂਡਾ ਨਹੀਂ ਅਪਣਾ ਲੈਣਾਂ ਚਾਹੀਦਾ । ਨਿਰੋਲ ਪੰਥਕ ਰਹਿਤ ਮਰਿਆਦਾ ਅਤੇ ਨਿਰੋਲ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਮਾਹਰਾਜ ਦੀ "ਗੁਰਮਤਿ", ਗੁਰਮੁਖੀ ਅਤੇ ਸਿੱਖ ਸੱਭਿਅਤਾ ਦੀ ਵਿਕਾਸ ਲਈ ਸਿੱਖ ਸੱਭਿਆਚਾਰ ਵਿੱਚ ਪੜ੍ਹਾਉਣ ਅਤੇ ਦ੍ਰਿੜ ਕਰਾਉਣ ਲਈ ਸਿੱਧਾ ਪ੍ਰੋਗਰਾਮ ਦੇ ਕੇ, ਵਿਉਂਤ ਕੇ ਪੰਥਕ ਤੌਰ ਤੇ ਇਕਮਤ ਹੋ ਕੇ ਕੰਮ ਆਰੰਭ ਨਹੀਂ ਕਰ ਲੈਣਾਂ ਚਾਹੀਦਾ ?

ਮੈਂ ਇਸ ਹਿਤ ਇਸ ਸਮੁੱਚੇ ਪ੍ਰੋਗਰਾਮ ਨੂੰ ਹਕੀਕੀ ਤੌਰ ਤੇ ਕਾਰਆਮਦ ਕਰਾਉਣ ਲਈ ਹੀ ਕਾਰਜਸ਼ੀਲ ਹੋਣ ਦੀ ਅਪੀਲ ਕਰਦਾ ਹਾਂ ਅਤੇ ਇਸੇ ਲਈ ਹੀ ਮੈਂ ਖ਼ਾਲਸਤਾਨੀ ਨਾਨਕਸ਼ਾਹੀ ਰਾਜ ਪ੍ਰਣਾਲੀ ਦੇ ਦੇਸ਼ਕਾਲ ਦੀ ਉਸਾਰੀ ਲਈ ਕੰਮ ਕਰਦਾ ਹਾਂ । ਮੈਂ ਵਿਧਾਇਕਾ, ਕਾਰਜਪਾਲਿਕਾ, ਨਿਆਂਪਾਲਿਕਾ ਤੋਂ ਵਿਵਸਥਾਪਿਕਾ ਤੱਕ ਦਾ ਸਮੁੱਚਾ ਹਕੀਕੀ ਖਾਕਾ ਖ਼ਾਲਸਤਾਨੀ ਬਣਤਰ ਦਾ ਲੈ ਕੇ ਤੁਰਦਾ ਹਾਂ ਤੇ ਚਾਹੁੰਦਾ ਹਾਂ ਕਿ ਕੌਮ ਇਸ ਨੂੰ ਸਵੀਕਾਰ ਕਰੇ।

ਨ੍ਹਾਰੇਬਾਜ਼ੀ ਵਾਲੀ, ਚੇਤਨਾਂ ਮਾਰਚ ਅਤੇ ਧਾਰਮਿਕ ਦਿਵਾਨਾਂ ਤੇ ਜੋੜ ਮੇਲਿਆਂ ਵਾਲੀ ਪਹੁੰਚ ਦਾ ਤਿਆਗ ਕਰਕੇ, ਅਤੇ ਅਜਿਹੇ ਹੀ ਭੁੱਲ-ਭੁਲੇਵਿਆਂ ਵਿੱਚ ਕੌਮ ਨੂੰ ਉਲਝਾਈ ਰੱਖਣ ਵਾਲੇ ਲੀਡਰਾਂ ਦਾ ਖਹਿੜਾ ਛੱਡ ਕੇ ਰਾਸ਼ਟਰਵਾਦੀ ਕੌਮੀ ਪ੍ਰੋਗਰਾਮ ਨਾਲ ਹੁਣ ਹਰ ਸਿੱਖ ਨੂੰ ਆਪੋ ਆਪਣੀ ਜੱਕੋ-ਤੱਕੀ ਛੱਡ ਕੇ ਜੁੜ ਜਾਣਾਂ ਚਾਹੀਦਾ ਹੈ । ਨਹੀਂ ਤਾਂ ਫਿਰ ਇਸ ਤੋਂ ਵਧੀਆਂ ਕੋਈ ਪ੍ਰੋਗਰਾਮ ਪੇਸ਼ ਕਰਨਾ ਤੇ ਓਲੀਕ ਕੇ ਤੁਰਨਾ ਚਾਹੀਦਾ ਹੈ।

ਜਰਾ ਸੋਚੋ, ਪ੍ਰੋਗਰਾਮ ਉਲੀਕ ਕੇ ਸਿੱਧਾ ਦਿਤਾ ਗਿਆ ਹੈ। 200 ਸਾਲ ਤੋਂ ਠੋਕਰਾ ਖਾ ਰਹੀ ਤੇ ਟੱਕਰਾ ਮਾਰ ਰਹੀ ਕੌਮ ਕੀ ਕੁੱਲ ਮਿਲਾ ਕੇ ਇਕ ਮਤ ਨਾਲ ਸੰਪੂਰਨ ਤੌਰ ਤੇ ਖ਼ਾਲਸਤਾਨੀ ਕ੍ਰਾਂਤੀ ਲਿਆਉਣ ਲਈ ਸਿਰਫ ਇਕਮੁੱਠ ਇਕਜਾਨ ਹੋ ਕੇ ਵੱਧ ਤੋਂ ਵੱਧ 6 ਸਾਲ, ਸ਼ਾਂਤਮਈ ਢੰਗ ਨਾਲ ਸਿੱਖ ਸੱਭਿਅਤਾ ਦੇ ਗੁਰਮਤਿ ਵਿਕਾਸ ਵਾਸਤੇ ਖ਼ਾਲਸਤਾਨੀ ਨਿਜ਼ਾਮ ਲਈ ਕਿਉਂ ਨਹੀਂ ਦੇ ਸੱਕਦੀ ?

ਘੱਟੋ ਘਟ ਕੌਮੀ ਨਸਲ ਦੀ ਸ਼ੁਧਤਾ ਲਈ ਪਿਕਰ ਮੰਦ ਅਤੇ ਜੂੰਝ ਰਹੇ ਵਿਅਕਤੀਆਂ ਨੂੰ ਇਸ ਦਾ ਜਵਾਬ ਅਤੇ ਅੱਗੋ ਸੁਹਿਰਦ ਅਗਵਾਈ ਤਾਂ ਫਿਰ ਕੌਮ ਨੂੰ ਸਾਂਝੇ ਤੌਰ ਤੇ ਦੇਣੀ ਬਣਦੀ ਹੈ ਨਾਂ ?

# 18

# ਅਦਾਲਤ ਵਿੱਚ ਕਿਸ ਧਿਰ ਨੇ ਕੀ ਕਿਹਾ

ਬੜੀ ਹੀ ਹੈਰਾਨੀ ਦੀ ਗੱਲ ਹੈ ਕਿ ਮਾਨਯੋਗ ਅਦਾਲਤ ਨੇ ਮੁੱਖ ਧਿਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਦਲੀਲਾਂ ਨੂੰ ਜਾਂ ਮਤ ਨੂੰ ਆਪਣੇ ਫੈਸਲੇ ਵਿੱਚ ਰੱਖਣ ਜੋਗਾ ਜਾਂ ਜ਼ਿਕਰ ਤੱਕ ਕਰਨ ਜੋਗਾ ਨਹੀਂ ਸਮਝਿਆ । ਇਨ੍ਹਾਂ ਦੇ ਮਾਨਯੋਗ ਉਨ੍ਹਾਂ ਵਕੀਲਾਂ ਦੀਆਂ ਦਲੀਲਾਂ ਦਾ, ਜਿਨ੍ਹਾ ਪੰਥ ਅਤੇ ਗੁਰੂ ਕੀ ਗੋਲਕ ਵਿੱਚੋਂ ਕਈ ਲੱਖਾਂ ਰੁਪਏ ਆਪਣੀ ਮਿਹਨਤ ਦੀ ਫੀਸ ਵਜੋਂ ਲਏ ਅਤੇ ਇਨ੍ਹਾਂ ਕਮੇਟੀਆਂ ਨੇ ਦਿੱਤੇ ਉਨ੍ਹਾਂ ਦੀਆਂ ਦਲੀਲਾਂ ਦਾ ਉੱਕਾ ਹੀ ਕੋਈ ਜ਼ਿਕਰ ਨਹੀਂ ਕੀਤਾ ਗਿਆ। ਨਾ ਹੀ ਇਨ੍ਹਾਂ ਦੇ ਕਈ ਬਦਲੇ ਗਏ ਵਕੀਲਾਂ ਦੇ ਹੀ ਉਦਾਹਰਣਾਤਮਕ ਪੱਖਾਂ ਨੂੰ ਕੋਈ ਥਾਂਅ ਦਿੱਤੀ ਹੈ। ਜਿਨ੍ਹਾਂ ਦੀਆਂ ਗੱਲਾਂ ਅਤੇ ਪੱਖ ਨੂੰ ਪਰਮੁੱਖ ਤੌਰ ਤੇ ਫੈਸਲੇ ਵਿੱਚ ਲਿਖਿਤ ਕੀਤਾ ਗਿਆ ਹੈ ਉਹ ਇੰਜ ਹੇਠ ਦਿੱਤੇ ਅਨੁਸਾਰ ਹਨ । ਇਨ੍ਹਾਂ ਦਾ ਅੰਗ੍ਰੇਜੀ ਤੋਂ ਉਲਥਾ ਡਾ. ਗੁਰਪਿਆਰ ਸਿੰਘ ਨੇ ਕਰ ਅਤੇ ਕਰਵਾ ਕੇ ਦਿੱਤਾ ਹੈ ਜੋ ਮੈਂ ਇੱਥੇ ਉਂਵੇ ਹੀ ਜਿਵੇਂ ਫੈਸਲੇ ਵਿੱਚ ਲਿਖਿਤ ਹੈ ਦੇ ਰਿਹਾਂ ਹਾਂ :

## ਸ਼੍ਰੀ ਗੁਰਤੇਜ ਸਿੰਘ

75. ਸੀ ਐਮ. ਨੰ. 2941 (2009) ਪੰਚ ਪ੍ਰਧਾਨੀ ਸ਼੍ਰੋਮਣੀ ਅਕਾਲੀ ਦਲ ਸੀ. ਡਬਲਿਉ. ਪੀ. ਨੰ. 14859 (2008) ਵੱਲੋਂ ਆਪਣੇ ਜਨਰਲ ਸੈਕਟਰੀ ਦੇ ਰਾਹੀਂ ਨਿਮਰਤਾ ਸਹਿਤ ਕੇਸ ਫਾਇਲ ਕੀਤਾ ਕਿ ਸਾਬਕਾ ਮੈਂਬਰ ਭਾਰਤੀ ਪ੍ਰਸਾਸਕੀ ਸੇਵਾਵਾ ਅਤੇ ਸਿੱਖਿਜ਼ਮ ਦੇ ਪ੍ਰੋਫੈਸਰ ਸ਼੍ਰੀ ਗੁਰਤੇਜ ਸਿੰਘ ਨੂੰ ਅਦਾਲਤ ਵਿੱਚ ਸੰਬੋਧਨ ਕਰਨ ਦੀ ਆਗਿਆ ਦਿੱਤੀ ਜਾਵੇ। ਉਪਰ ਦਿੱਤੀ ਗਈ ਅਰਜ਼ੀ ਅਨੁਸਾਰ ਸ਼੍ਰੀ ਗੁਰਤੇਜ ਸਿੰਘ ਦਾ ਦਸ ਪੰਨਿਆਂ ਦਾ ਬਾਇਓ-ਡਾਟਾ ਅੰਤ ਵਿੱਚ ਇਕ ਜ਼ਮੀਮੇ ਦੇ ਰੂਪ ਵਿੱਚ ਦਿੱਤਾ ਗਿਆ । ਉਪਰ ਦਿੱਤੇ ਗਏ ਉਹਨਾਂ ਦੇ ਆਪਣੇ ਵੱਲੋਂ 10 ਸਫਿਆ ਦੇ ਬਾਇਓ-ਡਾਟਾ ਵਾਲੇ





ਜ਼ਮੀਮੇ ਤੋਂ ਪਤਾ ਲਗਦਾ ਹੈ ਕਿ ਸ਼੍ਰੀ ਗੁਰਤੇਜ ਸਿੰਘ ਹਿਸਟਰੀ ਵਿਸ਼ੇ ਵਿਚ ਪੋਸਟ ਗਰੈਜੁਏਟ ਹਨ ਅਤੇ ਉਨ੍ਹਾਂ ਨੇ ਪੰਜਾਬੀ ਯੂਨੀਵਰਸਿਟੀ ਚੰਡੀਗੜ, ਲਾਇਲਪੁਰ ਖਾਲਸਾ ਕਾਲਜ ਜਲੰਧਰ ਅਤੇ ਗੁਰਮਤਿ ਕਾਲਜ ਪਟਿਆਲਾ ਵਿਖੇ ਇਹ ਵਿਸ਼ਾ ਪੜਾਇਆ ਹੈ । ਉਹ ਭਾਰਤੀ ਪੁਲਿਸ ਸੇਵਾਵਾਂ ਵਿਚ ਚੁਣੇ ਗਏ ਅਤੇ ਉਨ੍ਹਾਂ ਨੇ 1970 ਵਿਚ ਇਸ ਦੀ ਟ੍ਰੇਨਿੰਗ ਪ੍ਰਾਪਤ ਕੀਤੀ । ਇਸ ਦੌਰਾਨ ਉਨ੍ਹਾਂ ਨੂੰ ਭਾਰਤੀ ਪ੍ਰਸ਼ਾਸਕੀ ਸੇਵਾਵਾਂ ਵਿੱਚ ਵੀ ਚੁਣਿਆ ਗਿਆ ਅਤੇ ਉਹ 1971 ਵਿਚ ਨਿਯੁਕਤ ਹੋਏ । ਉਨ੍ਹਾਂ ਦੀਆਂ ਰੁੱਚੀਆਂ ਰਾਜਨੀਤੀ ਤੋਂ ਲੈਕੇ ਲਿਖਣ ਤੱਕ ਫੈਲੀਆਂ ਹੋਈਆ ਹਨ । ਇਹ ਵੀ ਪਤਾ ਲਗਦਾ ਹੈ ਕਿ ਉਹ ਪਿੱਛਲੇ ਡੇਢ ਦਹਾਕੇ ਤੋਂ ਮਨੁੱਖੀ ਅਧਿਕਾਰਾਂ ਲਈ ਵੀ ਕੰਮ ਕਰ ਰਹੇ ਹਨ । ਉਨ੍ਹਾਂ ਦੇ ਬਾਇਓ-ਡਾਟਾ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਨੇ ਸਿੱਖ ਧਰਮ ਬਾਰੇ ਵਿਸ਼ਾਲ ਰੂਪ ਵਿੱਚ ਲਿਖਿਆ ਹੈ । ਸੁਣਵਾਈ ਦੇ ਦੌਰਾਨ ਉਨ੍ਹਾਂ ਨੇ ਦੱਸਿਆ ਕਿ ਉਹ ਐਸ.ਜੀ.ਪੀ.ਸੀ. ਦੁਆਰਾ ਸਿੱਖੀਜ਼ਮ ਦੇ ਪ੍ਰੋਫੈਸਰ ਦੇ ਅਹੁਦੇ ਵੱਜੋ ਚੁਣੇ ਗਏ ਅਤੇ ਉਹ ਐਸ.ਜੀ.ਪੀ.ਸੀ ਦੇ ਵੱਖ ਵੱਖ ਕਾਲਜਾਂ ਵਿੱਚ ਸਿੱਖੀ ਬਾਰੇ ਭਾਸ਼ਣ ਵੀ ਦਿੰਦੇ ਰਹੇ ਹਨ ।

76. ਸ਼੍ਰੀ ਗੁਰਤੇਜ ਸਿੰਘ ਅਨੁਸਾਰ ਸਿੱਖ ਧਰਮ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਨੌਂ ਗੱਦੀਨਸ਼ੀਨ ਸਿੱਖ ਗੁਰੂਆਂ ਦੀ ਪੈਗੰਬਰੀ ਦ੍ਰਿਸ਼ਟੀ ਤੇ ਆਧਾਰਿਤ ਹੈ । ਸਾਰੇ ਦੱਸ ਗੁਰੂ ਸਾਹਿਬਾਨ ਨੂੰ ਇਤਿਹਾਸ ਵਿੱਚ ਨਾਨਕ ਦੇ ਰੂਪ ਵੱਜੋਂ ਹੀ ਜਾਣਿਆ ਜਾਂਦਾ ਹੈ। ਸਮਕਾਲੀਨ ਮੁਗਲ ਪ੍ਰਬੰਧ ਦੇ ਦਸਤਾਵੇਜਾਂ ਅਨੁਸਾਰ ਦਸਵੇਂ ਸਾਹਿਬ ਸ੍ਰੀ ਗੁਰੂ ਸਾਹਿਬਨ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਨਾਨਕ ਵਜੋ ਹੀ ਲਿੱਖਿਆ ਗਿਆ ਹੈ । ਸਿੱਖ ਗੁਰੂਆਂ ਅਨੁਸਾਰ ਸਿੱਖ ਧਰਮ ਪ੍ਰਮਾਤਮਾ ਦੀ ਇੱਛਾ ਉਤੇ ਆਧਾਰਿਤ ਹੈ। ਸ਼੍ਰੀ ਗੁਰਤੇਜ ਸਿੰਘ ਦੀ ਦਾਵੇਦਾਰੀ ਅਨੁਸਾਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਨੇ ਅਕਾਲ ਪੁਰਖ ਨੂੰ ਅਖੀਰੀ ਸਚਾਈ ਵੱਜੋ ਬਿਆਨ ਕੀਤਾ ਜੋ ਕਿ ਰੱਬੀ ਪ੍ਰੋਗਾਮ ਉਤੇ ਆਧਾਰਤ ਹੈ । ਉਨ੍ਹਾਂ ਵਲੋਂ ਦਿੱਤੀ ਪ੍ਰਕਾਸ਼ਨ ਦੇ ਅਨੁਸਾਰ 'ਅਕਾਲ ਪੁਰਖ' ਨੇ ਬ੍ਰਹਿਮੰਡ ਨੂੰ ਆਪਣੇ ਅੰਦਰੋਂ ਹੀ ਸਿਰਜਿਆ ਹੈ । (ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥ ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥) ਸ਼੍ਰੀ ਗੁਰਤੇਜ ਸਿੰਘ ਨੇ ਮੰਨਿਆ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਤਮਾ ਦੇ ਪੁਨਰ-ਜਨਮ ਦੇ ਸਿਧਾਂਤ ਦਾ ਪ੍ਰਤਿਪਾਦਨ ਕੀਤਾ, ਜਿਸ ਅਨੁਸਾਰ ਇਕ ਆਤਮਾ ਜਿੰਦਗੀ ਦੇ ਕਈ ਰੂਪਾਂ ਵਿੱਚ ਪ੍ਰਗਟ ਹੁੰਦੀ ਹੈ । ਜਦੋਂ ਤੱਕ ਕਿ ਮਨੁੱਖੀ ਜਨਮ ਸੰਭਵ ਨਹੀਂ ਹੁੰਦਾ । ਸਿੱਖ ਸਿਧਾਂਤ ਅਨੁਸਾਰ ਮੁਕਤੀ ਪ੍ਰਾਪਤ ਕਰਨਾ ਅਤੇ ਅਕਾਲ ਪੁਰਖ ਵਿੱਚ ਸਮਾਉਣਾ ਮਨੁੱਖੀ ਜਨਮ ਦੌਰਾਨ ਹੀ ਸੰਭਵ ਹੈ । ਇਸ ਕਰਕੇ ਇਕ ਮਨੁੱਖੀ ਜਨਮ ਇਸ ਮੁਕਤੀ ਨੂੰ ਪ੍ਰਾਪਤ ਕਰਨ ਦਾ ਦੁਰਲੱਭ ਮੌਕਾ ਹੈ। ਗੁਰਤੇਜ ਸਿੰਘ ਦੇ ਅਨੁਸਾਰ ਮਨੁੱਖਾਂ ਨੂੰ ਦੋ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ । ਪਹਿਲੇ ਉਹ ਜੋ ਆਪਣੀ ਇੱਛਾ ਅਨੁਸਾਰ ਕੰਮ ਕਰਦੇ ਹਨ (ਮਨਮੁਖ) ਅਤੇ ਦੂਜੇ ਜਿਹੜੇ ਅਕਾਲ ਪੁਰਖ ਦੇ ਦਿਸ਼ਾ ਨਿਰਦੇਸ਼ਾਂ ਅਨੁਸਾਰ ਕੰਮ ਕਰਦੇ ਹਨ (ਗੁਰਮੁੱਖ) ਸ਼੍ਰੀ ਗੁਰਤੇਜ ਸਿੰਘ ਨੇ ਇਸ ਗੱਲ ਉੱਤੇ ਜ਼ੋਰ ਦਿੱਤਾ ਕਿ ਅਕਾਲ ਪੁਰਖ ਵਿੱਚ ਲੀਨ ਹੋਣ ਲਈ

ਇਹ ਜਰੂਰੀ ਹੈ ਕਿ "ਗੁਰਮੁੱਖ" ਦੇ ਰਸਤੇ ਨੂੰ ਅਪਨਾਇਆ ਜਾਵੇ । ਅਕਾਲ ਪੁਰਖ ਵਿੱਚ ਸਮਾਉਣ ਲਈ ਇਹ ਜਰੂਰੀ ਹੈ ਕਿ ਇਕ ਵਿਅਕਤੀ ਪੂਰੀ ਤਰ੍ਹਾਂ ਨਾਲ ਅਕਾਲ ਪੁਰਖ ਦੇ ਗੁਣਾਂ ਨੂੰ ਅਪਣਾਏ ਜਦੋਂ ਤਕ ਕਿ ਮਨੁੱਖੀ ਹੋਂਦ ਅਤੇ ਰੱਬੀ ਹੋਂਦ ਵਿੱਚ ਕੋਈ ਗੁਣਾਤਮਕ ਫਰਕ ਨਾ ਰਹੇ । ਜਿੱਥੇ ਤੱਕ ਸਰੀਰਕ ਅਨੁਸਾਸ਼ਣ ਦਾ ਸੰਬੰਧ ਹੈ ਇਹ ਮੰਨਿਆ ਗਿਆ ਹੈ ਕਿ ਸੰਘਰਸ਼ ਨਾਲ ਜੂਝਣ ਲਈ ਚੰਗੀ ਸਿਹਤ ਦਾ ਹੋਣਾ ਬਹੁਤ ਜਰੂਰੀ ਹੈ । ਇਹ ਤਾਂ ਹੀ ਸੰਭਵ ਹੈ ਜੇਕਰ ਮਨੁੱਖ ਅਕਾਲ ਪੁਰਖ ਵੱਲੋਂ ਦਿੱਤੇ ਸਰੀਰ ਨੂੰ ਉਸੇ ਰੂਪ ਵਿੱਚ ਸੰਭਾਲੇ । ਇਸ ਲਈ ਕੇਸ਼ਾਂ ਨੂੰ ਸੰਭਾਲਣਾ ਜਰੂਰੀ ਹੈ । ਸ਼੍ਰੀ ਗੁਰਤੇਜ ਸਿੰਘ ਨੇ ਇਸ ਗਲ ਉੱਤੇ ਜ਼ੋਰ ਦਿਤਾ ਹੈ ਕਿ ਉਸਦੇ ਅਨੁਸਾਰ ਸਿੱਖ ਪਰੰਪਰਾ ਕੇਸ ਕੱਟਣ ਦੀ ਪ੍ਰਕ੍ਰਿਆ ਨੂੰ ਵਿਕਾਸ ਅਤੇ ਮੁੜ ਸਥਾਪਿਤ ਕਰਨ ਦੇ ਸਿਧਾਂਤ ਦੀ ਉਲੰਘਣਾ ਮੰਨਦੀ। ਸਿੱਖ ਧਰਮ ਵਿੱਚ ਕੇਸ ਨਾ ਕਟਵਾਉਣ ਦਾ ਮਹੱਤਵ ਇਸ ਗਲ ਨੂੰ ਨਿਰਧਾਰਤ ਕਰਦਾ ਹੈ ਕਿ ਵਿਅਕਤੀ ਆਪਣਾ ਜੀਵਨ ਸੰਪੂਰਨ ਕਰਨ ਤੋਂ ਬਾਅਦ ਦੁਬਾਰਾ ਹੋਰ ਰੂਪ ਵਿੱਚ ਪ੍ਰਗਟ ਹੋਵੇਗਾ ਜਾਂ ਫੇਰ ਪੂਰੀ ਤਰ੍ਹਾਂ ਅਕਾਲ ਪੁਰਖ ਵਿੱਚ ਸਮਾ ਜਾਵੇਗਾ । ਸ਼੍ਰੀ ਗੁਰਤੇਜ ਸਿੰਘ ਅਨੁਸਾਰ ਗੁਰੂਗ੍ਰੰਥ ਸਾਹਿਬ ਮਾਨਸਿਕ ਦ੍ਰਿਸ਼ਟੀ ਕੋਣਾਂ, ਸਭਿਆਚਾਰਕ ਲੋਕਾਚਾਰ ਅਤੇ ਨੈਤਿਕ ਕਦਰਾਂ-ਕੀਮਤਾਂ ਨੂੰ ਸਥਾਪਿਤ ਕਰਦਾ ਹੈ । ਸਾਹਿਬ ਸ਼੍ਰੀ ਗੁਰੂ ਗ੍ਰੰਥ ਸਾਹਿਬ ਮਾਨਸਿਕ ਅਤੇ ਸਰੀਰਕ ਅਨੁਸ਼ਾਸ਼ਨ ਨੂੰ ਵੀ ਪ੍ਰਭਾਸ਼ਿਤ ਕਰਦਾ ਹੈ । ਜਿਹੜਾ ਕਿ ਇਕ ਵਿਅਕਤੀ ਨੂੰ ਜਰੂਰ ਅਪਣਾਉਣਾ ਚਾਹੀਦਾ ਹੈ ਤਾਂ ਜੋ ਅਕਾਲ ਪੁਰਖ ਨਾਲ ਰਿਸ਼ਤਾ ਸਥਾਪਿਤ ਹੋ ਸਕੇ । ਸ਼੍ਰੀ ਗੁਰਤੇਜ ਸਿੰਘ ਅਨੁਸਾਰ ਇਹ ਇਕ ਵਿਅਕਤੀ ਨੂੰ ਮਨੁੱਖਤਾ ਦੀ ਸੇਵਾ ਕਰਨ ਦੇ ਲਈ ਯੋਗ ਬਣਾਉਂਦੀ ਹੈ ਅਤੇ ਅਕਾਲ ਪੁਰਖ ਦੀ ਸੇਵਾ ਲਈ ਵੀ ਜਿਹੜਾ ਕਿ ਆਪਣੀਆ ਸਾਰੀਆ ਸਿਰਜਨਾਵਾਂ ਵਿੱਚ ਵਸਦਾ ਹੈ । ਜਿੱਥੇ ਤੱਕ ਕਿ ਸਰੀਰਕ ਰੂਪ ਦਾ ਸੰਬੰਧ ਹੈ ਇਹ ਮੰਨਿਆ ਗਿਆ ਹੈ ਕਿ :'ਤੂੰ ਆਪਣੇ ਵਿੱਚੋਂ ਹੀ ਇਕ ਸੁੰਦਰ ਸਾਂਝਾ ਘੜਿਆ ਹੈ, ਤੂੰ ਔਰਤਾਂ ਅਤੇ ਮਰਦਾ ਦੀ ਸਿਰਜਣਾ ਕੀਤੀ ਜਿਨ੍ਹਾਂ ਦੀਆਂ ਅੱਖਾਂ, ਦੰਦ ਅਤੇ ਨੱਕ ਵਧੀਆ ਰੂਪ ਵਿੱਚ ਹਨ- ਬਹੁਤ ਸੁੰਦਰ ਹਨ । ਉਨ੍ਹਾਂ ਵਿੱਚ ਇਕ ਮਾਲਿਕ ਵਸਦਾ ਹੈ ਜਿਹੜਾ ਕਿ ਜ਼ਿੰਦਗੀ ਦੇ ਦੀਵੇ ਨੂੰ ਬਾਲਦਾ ਹੈ । ਮੇਰੇ ਮਾਲਿਕ, ਤੁਹਾਡੀਆ ਅੱਖਾਂ ਸੁੰਦਰ ਹਨ, ਤੁਹਾਡੇ ਦੰਦ ਸੁੰਦਰ ਹਨ, ਤੁਹਾਡਾ ਨੱਕ ਅਤੇ ਤੁਹਾਡੇ ਲੰਬੇ ਕੇਸ ਅਦਭੁਤ ਹਨ । ਪ੍ਰਮਾਤਮਾ ਤੁਹਾਡਾ ਸਰੀਰ ਸੰਤੁਲਿਤ ਅਤੇ ਸਿਹਤਮੰਦ ਹੈ ਜਿਵੇਂ ਕਿ ਇਹ ਸੋਨੇ ਵਿੱਚ ਮੜਿਆ ਹੋਵੇ । ਇਕ ਹੋਰ ਕਵਿਤਾ ਦੇ ਅਨੁਸਾਰ:-

ਇਸ ਸੰਸਾਰ ਵਿੱਚ ਜੋ ਵੀ ਕੀਮਤੀ ਹੈ, ਜੋਗੀਆਂ ਦੀਆਂ ਅੱਠ ਕਰਿਸ਼ਮਾਈ ਸ਼ਕਤੀਆਂ ਤੇਰੇ ਨਾਮ ਦੇ ਅਦਭੁਤ ਸਵਾਦ ਵਿੱਚ ਮੌਜੂਦ ਹਨ । ਉਹ ਜਿਨ੍ਹਾਂ ਦੇ ਸੁੰਦਰ ਲੰਬੇ ਕੇਸ਼ ਹੁੰਦੇ ਹਨ ਉਹ ਪ੍ਰਮਾਤਮਾ ਦੀ ਪ੍ਰਸੰਸਾ ਗਾ ਕੇ ਖੁਸ਼ ਰਹਿੰਦੇ ਹਨ ।'

ਰੱਬ - ਆਸਰਾ ਦੇਣ ਵਾਲਾ, ਸਿਰਜਣਾ ਦਾ ਮਾਲਿਕ ਹਮਦਰਦੀ ਪੂਰਨ,ਉਹ ਜੋ ਪੂਰੇ ਲੰਬੇ ਕੇਸ਼ਾਂ ਵਾਲਾ ਹੈ, ਮੈਂ ਆਪਣੀ ਰੱਖਿਆ ਵਿੱਚ ਜ਼ਿੰਦਗੀ ਦਾ ਸਮੁੰਦਰ ਪਾਰ ਕਰਨ ਵਿੱਚ





ਮੇਰੀ ਮਦਦ ਕਰ ।

ਸ਼੍ਰੀ ਗੁਰਤੇਜ ਸਿੰਘ ਦੁਆਰਾ ਪੇਸ਼ ਕੀਤੀ ਇਕ ਹੋਰ ਕਵਿਤਾ ਅਨੁਸਾਰ:-

ਸਾਰੇ ਕਸ਼ਟਾਂ ਨੂੰ ਦੂਰ ਕਰਨ ਵਾਲਾ ਜਿਹੜਾ ਕਿ ਦੁਨਿਆਈ ਅਸਰ ਤੋਂ ਦੂਰ ਹੈ, ਮੈਂ ਅਸ਼ੀਰਵਾਦ ਦੇ ਕਿ ਮੈਂ ਧਾਰਮਿਕ ਇੱਕਠ ਵਿੱਚ ਸਥਿਰ ਰਹਾਂ ਅਤੇ ਤੁਹਾਨੂੰ ਹਮੇਸ਼ਾ ਯਾਦ ਰੱਖਾ ।

ਗੁਰੂ ਨਾਨਕ ਨੇ ਕਿਹਾ, "ਉਹ ਜੋ ਸੁੰਦਰ ਲੰਬੇ ਕੇਸ਼ਾ ਵਾਲਾ ਹੈ, ਮੈਨੂੰ ਪਾਪਾਂ ਤੋਂ ਮੁਕਤੀ ਦਿਓ ਤੇ ਮੈਂ ਤੁਹਾਨੂੰ ਇਕ ਨਜ਼ਰ ਦੇਖਣਾ ਚਾਹੁੰਦਾ ਹਾਂ ।"

ਸ਼੍ਰੀ ਗੁਰਤੇਜ ਸਿੰਘ ਦੁਆਰਾ ਆਖਰੀ ਸੰਕੇਤ ਕੀਤੀ ਕਵਿਤਾ ਵਿੱਚੋਂ ਇਕ ਪੰਕਤੀ ਅਨੁਸਾਰ:-

ਰੱਬ ਨਿਰਆਸਰਿਆ ਦਾ ਆਸਰਾ ਹੈ, ਇਹ ਕੰਗਾਲਾ ਦਾ ਧੰਨ ਹੈ, ਤਿਆਗਿਆ ਗਿਆਂ ਦਾ ਮਾਲਕ ਹੈ । ਲੰਬੇ ਕੇਸ਼ਾ ਵਾਲਾ ਮਾਲਕ ਬੇਸਹਾਰਿਆ ਦੀ ਤਾਕਤ ਹੈ ।

ਸ਼੍ਰੀ ਗੁਰਤੇਜ ਸਿੰਘ ਅਨੁਸਾਰ ਇਕ ਵਿਅਕਤੀ ਜਿਹੜਾ "ਸਾਹਿਬ ਸ਼੍ਰੀ ਗੁਰੂ" ਦੇ ਆਸਰੇ ਦੇ ਆਉਂਦਾ ਹੈ ਅਤੇ ਉਸਦੇ ਹੁਕਮਾਂ ਨੂੰ ਮੰਨਦਾ ਹੈ ਉਹ ਅਕਾਲ ਪੁਰਖ ਵਿੱਚ ਸਮਾਉਣ ਦੇ ਯੋਗ ਹੋ ਜਾਂਦਾ ਹੈ । ਗੁਰੂ ਆਪਣੇ ਰੱਬੀ ਹੁਕਮਾਂ ਰਾਹੀਂ ਇਹ ਚਾਹੁੰਦਾ ਹੈ ਕਿ ਅਕਾਲ ਪੁਰਖ ਦੇ ਰੂਪ ਵਿੱਚ ਹੁ-ਬਹੂ ਨਕਲ ਹੋਵੇ। ਅਕਾਲ ਪੁਰਖ ਦੇ ਰੂਪ ਦੀ ਨਕਲ ਕਰਨ ਲਈ ਇਹ ਜ਼ਰੂਰੀ ਹੈ ਕਿ ਉਸ ਦੇ ਸਰੀਰਕ ਅਤੇ ਅਮੂਰਤ ਗੁਣਾਂ ਵਿੱਚ ਉਸਦੀ ਨਕਲ ਕੀਤੀ ਜਾਵੇ । ਗੁਰਤੇਜ ਸਿੰਘ ਅਨੁਸਾਰ ਦੱਸਾਂ ਗੁਰੂਆਂ ਨੇ ਅਧਿਆਤਮਕ ਮੁਕਤੀ ਪ੍ਰਾਪਤ ਕਰਨ ਲਈ ਲੰਬੇ ਕੇਸਾ ਦਾ ਰੱਖਣਾ ਜ਼ਰੂਰੀ ਮੰਨਿਆ ।

77. ਗੁਰਤੇਜ ਸਿੰਘ ਅਨੁਸਾਰ ਸਾਰੇ ਸਿੱਖ ਸਾਹਿਬ ਸ਼੍ਰੀ ਗੁਰੂ ਸਰੀਰਕ ਰੂਪ ਵਿੱਚ ਕੇਸਾਧਾਰੀ ਸਨ ਜਿਸਦਾ ਵਰਨਣ ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿੱਚ ਮਿਲਦਾ ਹੈ ਜੋ ਕਿ ਤੀਜੇ ਸਿੱਖ ਗੁਰੂ ਅਮਰਦਾਸ ਜੀ ਦੇ ਭਤੀਜੇ ਅਤੇ ਚੌਥੇ, ਪੰਜਵੇਂ ਅਤੇ ਛੇਵੇਂ ਗੁਰੂ ਸਾਹਿਬਾਨ ਦੇ ਸਾਥੀ ਸਨ । ਅਸਲ ਵਿੱਚ ਉਨ੍ਹਾਂ ਨੇ ਚਾਰ ਗੁਰੂ ਸਾਹਿਬਾਨ ਨੂੰ ਸਰੀਰਕ ਰੂਪ ਵਿੱਚ ਦੇਖਿਆ ਸੀ । ਭਾਈ ਗੁਰਦਾਸ ਨੇ ਮੰਨਿਆਂ ਕਿ ਕੇਸ ਕਟਾਉਣ ਦੀ ਸਖ਼ਤ ਨਿਖੇਧੀ ਕੀਤੀ । ਇਸ ਕਰਕੇ ਸਰੀਰਕ ਰੂਪ ਵਿੱਚ ਸ਼੍ਰੀ ਗੁਰਤੇਜ ਸਿੰਘ ਦੇ ਅਨੁਸਾਰ ਸਿੱਖਾਂ ਵਾਸਤੇ ਅਣ ਕੱਟੇ ਕੇਸ ਰੱਖਣੇ ਜ਼ਰੂਰੀ ਹਨ ।

78. ਸ਼੍ਰੀ ਗੁਰਤੇਜ ਸਿੰਘ ਅਨੁਸਾਰ ਸਿੱਖ ਧਰਮ ਇਕ ਵਿਅਕਤੀ ਨੂੰ ਇਕ ਅਕਾਲ ਪੁਰਖ ਵਿੱਚ ਵਿਸ਼ਵਾਸ ਕਰਨ ਲਈ ਪਾਬੰਦ ਕਰਦਾ ਹੈ ।ਜਿਹੜਾ ਕਿ ਇਕੋ ਇਕ ਰਚਨਾਹਰ, ਸੰਭਾਲਣ ਵਾਲਾ ਅਤੇ ਬ੍ਰਹਿਮੰਡ ਨੂੰ ਤਬਾਹ ਕਰਨ ਵਾਲਾ ਹੈ, ਉਸਦਾ ਰੱਬੀ ਕਾਨੂੰਨ ਦਸਦਾ ਹੈ ਕਿ ਕਿਵੇਂ ਰੱਬ ਨੇ ਜ਼ਿੰਦਗੀ ਸਿਰਜੀ, ਭਾਵੇਂ ਕਿ ਉਹ ਮਨੁੱਖੀ ਹੋਵੇ, ਅਣ-

ਮਨੁੱਖੀ, ਪਦਾਰਥ ਜਾਂ ਸੂਖ਼ਮ ਹੋਵੇ, ਸਿੱਖ ਵਿਸ਼ਵਾਸ਼ ਦੇ ਅੰਦਰ ਪੂਰੀ ਤਰ੍ਹਾਂ ਪ੍ਰਮਾਤਮਾ ਦੇ ਹੁਕਮ ਨੂੰ ਮੰਨਣ ਨਾਲ ਉਸ ਨਾਲ ਮਿਲਾਪ ਹੁੰਦਾ ਹੈ । ਸ੍ਰੀ ਗੁਰਤੇਜ ਸਿੰਘ ਨੇ ਦੱਸਿਆ ਹੈ ਕਿ ਅਧਿਆਤਕ ਮੁਕਤੀ ਦੇ ਰਸਤੇ ਵਿੱਚ ਕਾਮ, ਕਰੋਧ, ਲੋਭ, ਮੋਹ ਅਤੇ ਹੰਕਾਰ ਰੁਕਾਵਟਾਂ ਦਾ ਕੰਮ ਕਰਦੇ ਹਨ । ਸੋ ਵਿਅਕਤੀ ਇਨ੍ਹਾਂ ਰੁਕਾਵਟਾਂ ਤੋਂ ਮੁਕਤ ਹੋਣਾ ਚਾਹੀਦਾ ਹੈ । ਸੋ ਸ੍ਰੀ ਗੁਰਤੇਜ ਸਿੰਘ ਅਨੁਸਾਰ ਇਨ੍ਹਾਂ ਪੰਜਾਂ ਰੁਕਾਵਟਾ ਦਾ ਮਹੱਤਵ ਬਹੁਤ ਮਾਇਨੇ ਰੱਖਦਾ ਹੈ । "ਹੁਕਮ" ਵਿੱਚ ਦਰਜ ਹੈ ਕਿ ਮਨੁੱਖੀ ਸਰੀਰ ਨੂੰ ਉਸੇ ਰੂਪ ਵਿੱਚ ਸੰਭਾਲਣਾ ਬਹੁਤ ਜ਼ਰੂਰੀ ਹੈ ਜਿਸ ਵਿੱਚ "ਅਕਾਲ ਪੁਰਖ" ਨੇ ਉਸ ਨੂੰ ਸਿਰਜਿਆ ਹੈ ਜਿਸ ਤਰ੍ਹਾਂ ਕਿ ਮਨੁੱਖ ਨੂੰ ਆਪਣੇ ਸਰੀਰਕ ਕੇਸ ਕਟਵਾਉਣੇ ਨਹੀਂ ਚਾਹੀਦੇ ।

79. ਸ੍ਰੀ ਗੁਰਤੇਜ ਸਿੰਘ ਅਨੁਸਾਰ, ਅਧਿਆਤਮਕ ਅਰਥਾਂ ਵਿੱਚ ਸੰਤੁਲਣ ਦੀ ਅਵਸਥਾ ਨੂੰ ਸਹਿਜ ਕਿਹਾ ਗਿਆ ਹੈ, ਇਸ ਅਵਸਥਾ ਵਿੱਚ ਇਕ ਇਨਸਾਨ ਰੋਜ਼ਾਨਾ ਜ਼ਿੰਦਗੀ ਵਿੱਚ ਸਹਿਜ ਅਤੇ ਸੰਤੁਲਿਤ ਰਹਿੰਦਾ ਹੈ ਚਾਹੇ ਉਹ ਲੜਾਈ ਦਾ ਮੈਦਾਨ ਹੋਵੇ, ਜਾਂ ਫੇਰ ਕੋਈ ਉਚ-ਅਧਿਕਰੀ ਹੋਵੇ, ਜਾਂ ਫੇਰ ਤਸ਼ੱਦਦ ਵਾਲੀ ਕੋਠੜੀ ਜਾਂ ਫਾਂਸੀ ਦਾ ਤਖ਼ਤਾ ਹੋਵੇ। ਇਹ ਸਹਿਜ ਅਵਸਥਾ ਹੀ ਹੈ ਜਿਹੜੀ ਕਿ ਕਿਸੇ ਵਿਅਕਤੀ ਨੂੰ ਵਿਸ਼ੇ ਵਸਤੂ ਦੀਆਂ ਸੀਮਾਂਵਾ ਤੋਂ ਅੱਗੇ ਲੈ ਕੇ ਜਾਂਦੀ ਹੈ ਅਤੇ ਮੰਜ਼ਿਲ ਤੇ ਪਹੁੰਚਣਾ ਯਕੀਨੀ ਬਣਾਉਂਦੀ ਹੈ, ਅਤੇ ਅਕਾਲ ਪੁਰਖ ਦੇ ਰਚਨਾ ਤੋਂ ਪਹਿਲਾਂ ਦੇ ਸੰਤੁਲਣ ਵਿੱਚ ਸਮਾਂ ਜਾਂਦੀ ਹੈ । ਸ੍ਰੀ ਗੁਰਤੇਜ ਸਿੰਘ ਦੇ ਅਨੁਸਾਰ ਸਿੱਖ ਧਰਮ ਦੇ ਉਪਦੇਸ਼ 239 ਸਾਲਾ ਤੋਂ ਚਲਦੇ ਆ ਰਹੇ ਹਨ (1469-1708) ਜਿਹੜੇ ਕਿ ਦੋ ਘਟਨਵਾਂ ਦੇ ਵਾਪਰਨ ਨਾਲ ਸਿਖਰ ਤੇ ਪੁੱਜ ਗਏ ਅਤੇ ਇਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਜੀਵਨ ਕਾਲ ਦੌਰਾਨ ਵਾਪਰੀਆਂ । 1699 ਦੀ ਵਿਸਾਖੀ ਵਾਲੇ ਦਿਨ ਦਸਵੇਂ ਨਾਨਕ ਨੇ ਰਸਮੀ ਤੌਰ ਤੇ ਗੁਰੂਆਂ ਦੀ ਧਾਰਣਾ ਅਨੁਸਾਰ "ਸਿੰਘ' ਸਾਜਿਆ । ਇਸ ਨੂੰ ਅੰਮ੍ਰਿਤ ਪਿਲਾ ਕੇ ਅਸਲੀ ਰੂਪ ਦਿੱਤਾ ਗਿਆ ਅਤੇ ਧਾਰਮਿਕ ਸੰਕਲਪ ਜੋ ਕਿ ਇਕ ਸਿੰਘ ਨੂੰ ਅਪਣਾਉਣੇ ਚਾਹੀਦੇ ਹਨ । ਸ੍ਰੀ ਗੁਰਤੇਜ ਸਿੰਘ ਅਨੁਸਾਰ ਜਿਹੜੇ ਇਹ ਸੰਕਲਪ ਹਨ ਉਨ੍ਹਾਂ, ਵਿੱਚ ਸਰੀਰ ਦੇ ਵਾਲਾਂ ਨੂੰ ਕੁਦਰਤੀ ਰੂਪ ਵਿੱਚ ਰੱਖਣ ਦਾ ਵੀ ਹੁਕਮ ਦਿੱਤਾ ਗਿਆ ਹੈ । ਚਾਰ ਪਾਬੰਦੀਆ ਵੀ ਦੱਸੀਆਂ ਗਈਆ ਹਨ ਅਤੇ ਜਿਹੜਾ ਵਿਅਕਤੀ ਇਨ੍ਹਾਂ ਪਾਬੰਦੀਆਂ ਵਿੱਚੋਂ ਕਿਸੇ ਵੀ ਪਾਬੰਦੀ ਨੂੰ ਅਪਣਾਉਗਾ ਤਾਂ ਉਹ ਵਿਅਕਤੀ ਧਾਰਮਿਕ ਵਿਸ਼ਵਾਸ਼ ਦੇ ਅਯੋਗ ਹੋਵੇਗਾ । ਕੇਸ਼ਾ ਨੂੰ ਕਟਾਉਣਾ ਜਾਂ ਟਰਿਮਿੰਗ ਕਰਵਾਉਣਾ ਵੀ ਇਨ੍ਹਾਂ ਮਨਾਹੀਆਂ ਵਿੱਚੋਂ ਇਕ ਹੈ ।

80. ਸ੍ਰੀ ਗੁਰਤੇਜ ਸਿੰਘ ਅਨੁਸਾਰ ਜਿਸ ਥਾਂ ਤੇ 1699 ਨੂੰ ਵਿਸਾਖੀ ਮਨਾਈ ਗਈ ਸੀ ਉਸ ਥਾਂ ਨੂੰ ਉੱਦੋਂ ਤੋਂ ਹੀ ਕੇਸਗੜ੍ਹ ਸਾਹਿਬ ਦੇ ਨਾਮ ਨਾਲ ਜਾਣਿਆ ਜਾਂਦਾ ਹੈ । ਮਸ਼ਹੂਰ ਦਾਰਸ਼ਨਿਕ ਸ: ਕਪੂਰ ਸਿੰਘ ਨੇ ਇਹ ਸ਼ਬਦ "ਕੇਸ਼ਗੜ" ਦਾ ਅਰਥ "ਅਣਕੱਟੇ ਕੇਸ਼ਾ ਦਾ ਅਸ਼ਿਰਵਾਦਿਤ ਕਿਲਾ" ਦਰਸਾਇਆ ਹੈ । ਹੁਣ ਇਹ ਸਿੱਖਾ ਦੀ ਪ੍ਰਭੂਸੱਤਾ ਦੀਆਂ ਸੀਟਾਂ ਵਿੱਚ ਸ਼ਾਮਿਲ ਹੈ ਅਤੇ ਇਸ ਨੂੰ "ਤਖ਼ਤ" ਦਾ ਰੁਤਬਾ ਹਾਸਿਲ ਹੈ। ਇਹ ਸਿੱਖ





ਗੁਰੂਆਂ ਦੁਆਰਾ ਸਰੀਰਿਕ ਦਿੱਖ ਵਿੱਚ ਅਣਕੱਟੇ ਕੇਸਾਂ ਨੂੰ ਦਿੱਤੇ ਮਹੱਤਵ ਦਾ ਵੀ ਵਰਨਣ ਕਰਦਾ ਹੈ ਅਤੇ ਸਿੱਖ ਧਰਮ ਦੇ ਉਪਾਸਕਾਂ ਲਈ ਆਪਣੇ ਕੇਸ ਅਣਕੱਟੇ ਰੱਖਣਾ ਜ਼ਰੂਰੀ ਹੈ । ਸ੍ਰੀ ਗੁਰਤੇਜ ਸਿੰਘ ਅਨੁਸਾਰ ਵਿਸ਼ੇ ਦੇ ਇਕ ਪੱਖ ਨੂੰ ਸਿੱਖਾਂ ਲਈ ਜਾਰੀ "ਰਹਿਤਨਾਮਿਆਂ" ਤੋਂ ਵੀ ਜਾਣਿਆ ਜਾ ਸਕਦਾ ਹੈ ।

81. ਸ੍ਰੀ ਗੁਰਤੇਜ ਸਿੰਘ ਅਨੁਸਾਰ ਦਸਵੇਂ ਨਾਨਕ ਨੇ ਰੀਤੀ ਰਿਵਾਜਾਂ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਦਾ ਸਥਾਈ ਉਤਰਾਧਿਕਾਰੀ ਵੱਜੋਂ ਨਾਮਜਦ ਕੀਤਾ । ਇਸ ਤੋਂ ਬਾਅਦ ਸਿੱਖ ਵਿਸ਼ਵਾਸ਼ ਨੇ ਸ੍ਰੀ ਗੁਰੂਗ੍ਰੰਥ ਸਾਹਿਬ ਨੂੰ "ਸਿੱਖ ਸਾਹਿਬ ਸ੍ਰੀ ਗੁਰੂ" ਦੀ ਸਥਿਤੀ ਅਤੇ ਇਕ ਰਹੱਸਪੂਰਨ ਰੂਪ ਵਿੱਚ ਸਵੀਕਾਰਿਆ । ਸ੍ਰੀ ਗੁਰਤੇਜ ਸਿੰਘ ਅਨੁਸਾਰ ਇਸਦਾ ਜ਼ਿਕਰ ਸ੍ਰੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਕੀਤਾ ਗਿਆ ਹੈ ਕਿ ਹੁਕਮ ਦੇ ਰਸਤੇ ਨੂੰ "ਗੁਰੂਖਾਲਸਾ ਪੰਥ" ਕਿਹਾ ਜਾ ਸਕਦਾ ਹੈ । ਇਹ ਉਹ ਰਸਤਾ ਹੈ ਜਿਸ ਉੱਤੇ "ਸਾਹਿਬ ਸ੍ਰੀ ਗੁਰੂ" ਦਾ "ਖਾਲਸਾ" ਉਦੋਂ ਤੱਕ ਚੱਲਦਾ ਹੈ ਜਦੋਂ ਤੱਕ ਉਹ ਗੁਰੂਦੀ ਇੱਛਾ ਨੂੰ ਸ੍ਰੇਸ਼ਠ ਮੰਨਦਾ ਹੈ ।

82. ਗੁਰਤੇਜ ਸਿੰਘ ਨੇ ਇਸ ਗੱਲ ਦਾ ਵੀ ਜ਼ਿਕਰ ਕੀਤਾ ਹੈ ਕਿ ਖਾਲਸਾ ਪੰਥ ਨੇ ਗੁਰੂ ਦੇ ਸਿੱਖਾਂ ਲਈ ਇਕ ਰਹਿਤਨਾਮਾ ਤਿਆਰ ਕੀਤਾ ਹੈ ਇਸਨੂੰ ਸਿੱਖ ਰਹਿਤ ਮਰਿਯਾਦਾ ਵੀ ਕਿਹਾ ਜਾਂਦਾ ਹੈ । ਸਿੱਖ ਰਹਿਤ ਮਰਿਯਾਦਾ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ਾਂ ਦੇ ਅਨੁਸਾਰ ਹੀ ਹੈ । ਗੁਰਤੇਜ ਸਿੰਘ ਦੇ ਅਨੁਸਾਰ ਰਹਿਤ ਮਰਿਯਾਦਾ ਵਿੱਚ ਕੇਸਾ ਨੂੰ ਅਣਕੱਟੇ ਰੱਖਣਾ ਧਾਰਮਿਕ ਅਤੇ ਅਧਿਆਤਮਿਕ ਅਨੁਸ਼ਾਸ਼ਣ ਦਾ ਪੈਮਾਨਾ ਹੈ। ਗੁਰਤੇਜ ਸਿੰਘ ਸਿੱਖ ਅਰਦਾਸ ਦਾ ਜ਼ਿਕਰ ਕਰਦੇ ਹੋਏ ਕਹਿੰਦੇ ਹਨ ਕਿ ਹਰੇਕ ਸਿੱਖ ਨੂੰ ਦਿਨ ਵਿੱਚ ਦੋ ਵਾਰ ਅਰਦਾਸ ਜ਼ਰੂਰ ਕਰਨੀ ਚਾਹੀਦੀ ਹੈ । ਇਹ ਅਰਦਾਸ ਸਿੱਖਾਂ ਦੀਆਂ ਇੱਛਾਵਾਂ ਨੂੰ ਰੂਪਮਾਨ ਕਰਦੀ ਹੈ ਅਤੇ ਉਨ੍ਹਾਂ ਦੇ ਫਰਜ਼ਾਂ ਨੂੰ ਵੀ ਸਥਾਪਿਤ ਕਰਦੀ ਹੈ । ਇਸ ਅਰਦਾਸ ਦੁਆਰਾ ਹਰੇਕ ਸਿੱਖ ਪ੍ਰਾਰਥਨਾਂ ਕਰਦਾ ਹੈ ਕਿ ਉਸ ਨੂੰ ਆਖ਼ਰੀ ਸਾਹਾਂ ਤੱਕ ਅਣਕੱਟੇ ਕੇਸਾ ਦਾ ਤੋਹਫਾ ਮਿਲੇ ।

83. ਗੁਰਤੇਜ ਸਿੰਘ ਅਨੁਸਾਰ ਇਹ ਸਰਬ-ਪ੍ਰਵਾਨਿਤ ਵਿਸ਼ਵਾਸ ਹੈ ਕਿ ਲਗਭਗ ਅੰਤਲੇ ਸਾਹਾ ਤੱਕ ਦਸਵੇਂ ਨਾਨਕ ਨੇ ਆਪਣਾ ਪੂਰਾ ਮਿਲਨ ਇਸ ਅਰਥ-ਭਰਪੂਰ ਸ਼ਬਦਾਂ ਵਿੱਚ ਦਿੱਤਾ ਹੈ "ਪੂਜਾ ਅਕਾਲ ਕੀ, ਪਰਚਾ ਸ਼ਬਦ ਦਾ, ਦੀਦਾਰ ਖਾਲਸੇ ਦੇ ਅਤੇ ਸਿਖ ਭਲਾ ਸਰਬਤ ਦਾ ਲੋਚੈ" ਇਸਦੀ ਵਰਤੋਂ ਉਸ ਸਮੇਂ ਤੱਕ ਸਿੱਖ ਵਿਸ਼ਵਾਸ਼ ਦੇ ਫਲਸਫੇ ਦਾ ਕੇਂਦਰ ਰਹੀ ' ਇਸਦੀ ਸਭ ਤੋਂ ਵਧੀਆ ਅੰਗ੍ਰੇਜ਼ੀ ਅਨੁਸਾਰ ਇਸ ਤਰ੍ਹਾਂ ਹੈ - ਇੱਕ ਸਿੱਖ ਨੂੰ ਇਕ ਅਕਾਲ ਦੀ ਪੂਜਾ ਕਰਨੀ ਚਾਹੀਦੀ ਹੈ, ਅਤੇ ਖਾਲਸੇ ਦੇ ਸਰੀਰਕ ਰੂਪ ਨੂੰ ਚਰਿੱਤਰ ਦਾ ਪੈਮਾਨਾ ਹੋਣਾ ਚਾਹੀਦਾ ਹੈ ਅਤੇ ਸਮੁੱਚੀ ਮਾਨਵਤਾ ਦੇ ਭਲੇ ਲਈ ਯਤਨ ਕਰਨਾ ਚਾਹੀਦਾ ਹੈ । ਗੁਰਤੇਜ ਸਿੰਘ ਅਨੁਸਾਰ ਜਿਹੜੇ ਹੁਣ ਆਪਣੇ ਆਪ ਨੂੰ ਸਹਿਜਧਾਰੀ ਕਹਿ ਰਹੇ ਹਨ (ਸਿੱਖ ਧਰਮ ਦੇ ਉਹ ਲੋਕ ਜਿਨ੍ਹਾਂ ਦੇ ਕੇਸ ਕੱਟੇ ਹਨ) ਇਹ

ਬਹੁਤ ਬਾਅਦ ਵਿੱਚ ਆਏ ਹਨ । ਸਹਿਜਧਾਰੀ ਦੀ ਰਸਮੀ ਪ੍ਰੀਭਾਸਾ 1911 ਤੋਂ ਬਾਅਦ ਆਈ ਪ੍ਰਤੀਤ ਹੁੰਦੀ ਹੈ, ਸਿੱਖ ਰਾਜ ਦੀ (ਜਿਸ ਨੂੰ ਕਿ "ਸਰਕਾਰ ਖਾਲਸਾ ਜੀਓਜ਼" ਵੀ ਕਿਹਾ ਜਾਂਦਾ ਹੈ-ਲੋਕਾਂ ਦਾ ਗਣਤੰਤਰ ਖਾਲਸੇ ਦੁਆਰਾ) ਸਮਾਪਤੀ ਤੋਂ ਬਹੁਤ ਬਾਅਦ ਇਸ ਕਾਲ ਦੌਰਾਨ ਉਨ੍ਹਾਂ ਨੇ ਗੁਰਦੁਆਰਿਆਂ ਤੇ ਕਬਜੇ ਕਰ ਲਏ । ਪੰਜਾਬ ਵਿੱਚ ਬ੍ਰਿਟਿਸ ਤਾਕਤ ਦੀ ਦ੍ਰਿੜ ਸਥਾਪਤੀ ਨਾਲ ਉਹ ਉਨ੍ਹਾਂ ਦੇ ਸਭ ਤੋਂ ਭਰੋਸੇਯੋਗ ਸਹਿਯੋਗੀ ਬਣ ਗਏ ਅਤੇ ਸਿੱਖ ਵਿਸ਼ਵਾਸ਼ ਨੂੰ ਸਾਮਰਾਜੀ ਢਾਂਚੇ ਅਨੁਸਾਰ ਢਾਲਣ ਦੀ ਕੋਸ਼ਿਸ਼ ਕੀਤੀ । ਉਨ੍ਹਾਂ ਨੇ ਸਿੱਖਾਂ ਦੇ ਪਵਿੱਤਰ ਸਥਾਨਾਂ ਤੇ ਕਬਜਾ ਕੀਤਾ ਅਤੇ ਸਿੱਖਾਂ ਨੂੰ ਇਸਦੀ ਭਾਰੀ ਕੀਮਤ ਚੁਕਾਉਣੀ ਪਈ । ਸੈਕੜੇ ਸਿੱਖਾਂ ਨੂੰ ਅਦਾਲਤ ਵੱਲੋਂ ਸ਼ਹੀਦ ਕਰ ਦਿੱਤਾ ਗਿਆ, ਉਨ੍ਹਾਂ ਨੂੰ ਇਹ ਅਪਮਾਨ ਸਹਿਣਾ ਪਿਆ, ਭਾਰੀ ਜੁਰਮਾਨੇ ਚੁਕਾਉਣੇ ਪਏ ਅਤੇ ਇਨ੍ਹਾਂ ਸਹਿਜ ਧਾਰੀਆ ਤੋਂ ਗੁਰਦੁਆਰਿਆ ਨੂੰ ਮੁਕਤ ਕਰਾਉਣ ਲਈ ਦਲ ਬਣਾਇਆ ਗਿਆ ।

84. ਇਸਦੇ ਸਿੱਟੇ ਵੱਜੋਂ ਸ਼੍ਰੀ ਗੁਰਤੇਜ ਸਿੰਘ ਨੇ ਇਹ ਮੰਨਿਆ ਕਿ ਉਹ ਰੂਪ ਜਿਸ ਵਿੱਚ ਗੁਰੂ ਸਿੱਖਾਂ ਨੂੰ ਦੇਖਣਾ ਚਾਹੁੰਦੇ ਹਨ ਦਸਵੇਂ ਗੁਰੂ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਹੀ ਸ਼ਬਦਾ ਵਿੱਚ ਪਰਿਭਾਸਿਤ ਕੀਤਾ ਗਿਆ ਹੈ । ਇਹ ਉਸਦਾ ਮੰਨਣਾ ਹੈ ਕਿ ਇਕ ਸਹੀ ਸਿੱਟੇ ਵੱਜੋ ਉਹ ਸਿੱਖ ਹੀ ਸਿੱਖ ਕਹਾਉਣ ਦੇ ਯੋਗ ਹੈ ਜਿਹੜਾ ਕਿ ਅੰਮ੍ਰਿਤਧਾਰੀ ਹੋਵੇ ਅਤੇ ਉਸਦੇ ਕੇਸ ਅਣਕੱਟੇ ਹੋਣ ।





## ਸ਼੍ਰੀ ਪਵਿਤ ਮੱਤੇਵਾਲ ਗਿਆਨੀ ਹਰਿੰਦਰ ਸਿੰਘ ਜੀ ਦੇ ਪੰਜਾਬੀ (ਸ਼੍ਰੀ ਪਵਿਤ ਮੱਤੇਵਾਲ ਗਿਆਨੀ ਹਰਿੰਦਰ ਸਿੰਘ ਜੀ ਦੇ ਪੰਜਾਬੀ ਤੋਂ ਅੰਗਰੇਜੀ ਵਿੱਚ ਅਦਾਲਤ ਵਲੋਂ ਦਿੱਤੇ ਗਏ ਉਲਥਾਕਾਰ ਹਨ ਗਿਆਨੀ ਜੀ ਦਾ ਅੱਡ ਤੋਂ ਵੀ ਬਿਆਨ ਹੈ।)

ਸ਼੍ਰੀ ਪਵਿਤ ਸਿੰਘ ਮਤੇਵਾਲ, ਦੁਆਰਾ ਕਿ ਸਿੱਖ ਧਰਮ ਸ਼੍ਰੀ ਗੁਰੂ ਨਾਨਕ ਦੇਵ ਜੀ

86. ਸ਼੍ਰੀ ਪਵਿਤ ਸਿੰਘ ਮਤੇਵਾਲ, ਦੁਆਰਾ ਕਿ ਸਿੱਖ ਧਰਮ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਬਾਅਦ ਦੇ ਦੁਆਰਾ ਸਥਾਪਿਤ ਕੀਤਾ ਗਿਆ । ਸ਼੍ਰੀ ਸਾਹਿਬ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਬਾਅਦ ਦੇ ਸਿੱਖ ਗੁਰੂਆਂ ਨੇ ਸਿੱਖੀ ਵਿਚ ਵਿਸ਼ਵਾਸ ਰੱਖਣ ਵਾਲੇ ਲੋਕਾਂ ਨੂੰ ਧਾਰਮਿਕ, ਰੂਹਾਨੀ ਪ੍ਰਾਪਤੀ ਦੇ ਵਿਕਾਸ ਬਾਰੇ ਹਦਾਇਤਾਂ ਦਿੱਤੀਆਂ । ਸ਼੍ਰੀ ਪਵਿਤ ਸਿੰਘ ਮਤੇਵਾਲ ਨੇ ਕਿਹਾ ਕਿ ਸਾਹਿਬ ਸ਼੍ਰੀ ਗੁਰੂ ਹਰ ਪੱਧਰ ਦੀ ਧਾਰਮਿਕ ਪ੍ਰਾਪਤੀ ਵਾਸਤੇ ਜਰੂਰੀ ਹੈ । ਦੱਸ ਮਨੁੱਖੀ ਸਿੱਖ ਗੁਰੂਆਂ ਤੋਂ ਬਾਅਦ ਸ਼੍ਰੀ ਗੁਰੂਗ੍ਰੰਥ ਸਾਹਿਬ ਜੀ ਨੂੰ ਸਿੱਖ ਧਰਮ ਦੇ ਸਮਰੱਥਕਾਂ ਨੇ ਸਥਾਈ ਪ੍ਰਤੱਖ ਰੂਪ ਵਿਚ ਗੁਰੂਆਂ ਦਾ ਮੰਨਿਆ । ਸਾਹਿਬ ਸ਼੍ਰੀ ਗੁਰੂ ਸ਼ਬਦ ਦੋ ਸ਼ਬਦਾਂ ਤੋਂ ਬਨਿਆ- ਗੁ-ਹਨੇਰਾਂ; ਤੇ ਰੂ-ਚਾਨਣ । ਇਸ ਕਰਕੇ ਸਾਹਿਬ ਸ਼੍ਰੀ ਗੁਰੂ ਤੋਂ ਭਾਵ ਉਹ ਜੋ ਹਨੇਰਾ ਤੋਂ ਚਾਨਣ ਵੱਲ ਲੈ ਜਾਵੇ । ਦੂਜੇ ਭਾਵ ਅਨੁਸਾਰ ਸਾਹਿਬ ਸ਼੍ਰੀ ਗੁਰੂ ਜੋ ਆਦਮੀ ਨੂੰ ਪਸ਼ੂ ਹੋਂਦ ਤੋਂ ਮੁਕਤੀ ਵੱਲ ਲੈ ਜਾਵੇ । ਸ਼੍ਰੀ ਪਵਿਤ ਸਿੰਘ ਮਤੇਵਾਲ ਅਨੁਸਾਰ, ਸਿੱਖ ਵਿਸ਼ਵਾਸ਼ ਦੇ ਆਧਾਰ ਤੇ ਜੋ ਆਦਮੀ ਸਿੱਖ ਰਹਿਤ ਮਰਿਯਾਦਾ ਅਨੁਸਾਰ ਚੱਲੇ ਉਹ ਹਨੇਰਾ ਤੋਂ ਚਾਨਣ ਵੱਲ ਸਫਰ ਕਰਦਾ ਹੈ ।

87. ਸ਼੍ਰੀ ਪਵਿਤ ਸਿੰਘ ਮਤੇਵਾਲ ਕਹਿੰਦੇ ਹਨ - ਅਸਲੀ ਸਿੱਖ ਧਰਮ ਜੋ ਦਸ ਸਾਹਿਬ ਸ਼੍ਰੀ ਗੁਰੂ ਸਾਹਿਬ ਦੇ ਚੇਲਿਆਂ ਅਨੁਸਾਰ ਸਪਸ਼ਟ ਹੋਇਆ ਹੈ ਉਹ ਖਾਲਸਾ ਦੀ ਰਚਨਾ ਨਾਲ ਹੈ । ਉਹਨਾਂ ਅਨੁਸਾਰ ਖਾਲਸਾ ਦੀ ਰਚਨਾ ਉਸ ਸਮੇਂ ਦੇ ਇਤਿਹਾਸ ਅਨੁਸਾਰ ਹੋਈ । ਦਸਵੇਂ ਸਾਹਿਬ ਸ਼੍ਰੀ ਗੁਰੂ ਸਾਹਿਬ ਦੇ ਸਮੇਂ ਤੋਂ ਰਾਜ ਵਿਚ ਆਂਤਕਵਾਦ ਫੈਲਿਆ ਹੋਇਆ ਸੀ ਗੈਰ ਮੁਸਲਿਮਸ ਤੇ ਪਹਿਲਾ ਮਕਸਦ ਉਸ ਸਮੇਂ ਦੇ ਹਾਕਮਾਂ ਦਾ ਸੀ ਕਿ ਹਿੰਦੂ ਧਰਮ ਨੂੰ ਖਤਮ ਕੀਤਾ ਜਾਵੇ । ਉਸ ਸਮੇਂ ਪਹਾੜੀ ਰਾਜਿਆਂ ਦੀ ਇਸ ਮਕਸਦ ਲਈ ਮਦਦ ਕੋਈ ਖਾਸ ਨਤੀਜੇ ਤੇ ਨਾ ਪਹੁੰਚੀ । ਇਸ ਕਾਰਨ ਸਾਹਿਬ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਖਾਲਸਾ ਦੀ ਰਚਨਾ ਕਰਨੀ ਪਈ ਕਿ ਹਿੰਦੂਆਂ ਵਿਚ ਆਸ ਜਗ ਪਵੇ ਕਿ ਉਹਨਾਂ ਨੂੰ ਮੁਸਲਿਮਸ ਤੋਂ ਕੋਈ ਡਰ ਨਹੀਂ ਤੇ ਨਾਲੇ ਉਸ ਸਮੇਂ ਦੇ ਹਾਕਮਾਂ ਦਾ ਜੁਲਮ ਖਤਮ ਕਰਨ ਲਈ ਸ਼੍ਰੀ ਪਵਿਤ ਸਿੰਘ ਮੱਤੇਵਾਲ ਕਹਿੰਦੇ ਹਨ ਕਿ ਇਹਨਾਂ ਹਾਲਤਾਂ ਕਾਰਨ ਗੁਰੂਗੋਬਿੰਦ ਸਿੰਘ ਜੀ ਨੇ ਫਰਮਾਇਆ ਕਿ ਜਦੋਂ ਜੁਲਮ ਨੂੰ ਰੋਕਣ ਦੇ ਸਾਰੇ ਰਸਤੇ ਬੰਦ ਹੋ ਜਾਣ ਤਾਂ ਕਿਰਪਾਨ ਹੀ ਪ੍ਰਮਾਤਮਾ, ਭਗਤ ਤੇ ਸਰਧਾਲੂ ਹੈ ।

88. ਖਾਲਸਾ ਸਿੱਖ ਦੀ ਪਰਿਭਾਸ਼ਾ ਸ਼੍ਰੀ ਪਵਿਤ ਸਿੰਘ ਮਤੇਵਾਲ ਅਨੁਸਾਰ ਇਕ ਹੀ ਹੈ ਜੋ ਸਾਹਿਬ ਸ਼੍ਰੀ ਗੁਰੂ ਖਾਲਸਾ ਰੂਪ ਦੀ ਹੈ । ਸਹਿਜਧਾਰੀ ਸਿੱਖ, ਕੇਸਧਾਰੀ ਸਿੱਖ ਤੇ ਪਤਿਤ ਦੀ ਪਰਿਭਾਸ਼ਾ ਖਾਲਸਾ ਦੀ ਪਰਿਭਾਸ਼ਾ ਤੋਂ ਨਿਕਲਦੀ ਹੈ । ਖਾਲਸਾ ਸਾਹਿਬ ਸ਼੍ਰੀ ਗੁਰੂ

ਦਾ ਰੂਪ ਮੰਨਿਆ ਗਿਆ ਹੈ । ਪੰਜ ਕਕਾਰ, ਗੁਰੂ ਸਾਹਿਬਾਂ ਦੀ ਸਿੱਖਿਆ, ਰਹਿਤਨਾਮ, ਅੰਮ੍ਰਿਤ ਛਕਣਾ ਇਹ ਸਾਰੇ ਖਾਲਸਾ ਸਿੱਖ ਵਿਚ ਪ੍ਰਵੇਸ਼ ਕਰਨ ਲਈ ਜਰੂਰੀ ਤੇ ਨਾ ਛੱਡਣ ਯੋਗ ਸ਼ਰਤਾਂ ਹਨ । ਸ੍ਰੀ ਪਵਿਤ ਸਿੰਘ ਮਤੇਵਾਲ ਅਨੁਸਾਰ ਖਾਲਸਾ ਦੀ ਪਰਿਭਾਸ਼ਾ ਆਪਣੀ ਮਰਜੀ ਜਾਂ ਸਹੂਲਤ ਅਨੁਸਾਰ ਨਹੀਂ ਬਣਾਈ ਜਾ ਸਕਦੀ । ਸਿੱਖ ਜਾਂ ਤਾਂ ਖਾਲਸਾ ਸਿੱਖ ਹੋਵੇਗਾ ਜਾਂ ਫਿਰ ਬਿਲਕੁਲ ਵੀ ਸਿੱਖ ਨਹੀਂ । ਗੁਰੂ ਸਾਹਿਬਾਂ ਦੀਆਂ ਸਿੱਖਿਆਵਾਂ ਤੇ ਮਰਿਆਦਾ ਨੂੰ ਇਮਾਨਦਾਰੀ ਨਾਲ ਮੰਨਣਾ ਹੀ ਖਾਲਸਾ ਵਿਚ ਪ੍ਰਵੇਸ਼ ਕਰਨ ਦਾ ਅੰਤ ਹੈ । ਹਰ ਇਕ ਸਿੱਖ ਦਾ ਨਿਸ਼ਾਨਾ ਤੇ ਮਕਸਦ ਬ੍ਰਹਮ ਗਿਆਨ ਨੂੰ ਪ੍ਰਾਪਤ ਕਰਨ ਵਿਚ ਗੁਰੂ ਸਾਹਿਬਾਂ ਦੀਆਂ ਸਿੱਖਿਆਵਾਂ ਵਿਚ ਆਪਨਾ ਆਪ ਸਮਰਪਣ ਕਰਨਾ ਹੈ । ਪੰਜ ਕਕਾਰ ਅੰਮ੍ਰਿਤ ਇਕ ਜਰੂਰੀ ਸ਼ਰਤ ਹੈ 'ਖਾਲਸਾ' ਵਾਸਤੇ।

89. ਸ੍ਰੀ ਪਵਿਤ ਸਿੰਘ ਮਤੇਵਾਲ ਅਨੁਸਾਰ ਇਹ ਇਕ ਸਾਫ ਪਰ ਚਾਲਾਕੀ ਵੰਡ ਹੈ ਕੇਸਧਾਰੀ ਸਿੱਖ ਤੇ ਸਹਿਜਧਾਰੀ ਸਿੱਖ । ਇਹ ਕਿਹਾ ਗਿਆ ਹੈ ਕਿ ਕੇਸਧਾਰੀ ਜਿਸ ਨੇ ਅੰਮ੍ਰਿਤ ਨਹੀਂ ਛਕਿਆ ਤੇ ਸਹਿਜਧਾਰੀ ਵਿਚ ਕੋਈ ਫਰਕ ਨਹੀਂ । ਇਕ ਅਵਸਥਾ ਜਿਸ ਵਿਚ ਸਿੱਖ ਗੁਰੂਬਨ ਜਾਂਦਾ ਹੈ । ਖਾਲਸਾ ਇਕ ਸੁੱਚਾ, ਪਵਿਤਰ ਤੇ ਸੰਪੂਰਨ ਚੇਲਾ ਹੈ ਜੋ ਸਿੱਖ ਗੁਰੂਆਂ ਦੀ ਸਿਖਿਆਵਾਂ ਮੰਨਣ ਤੋਂ ਬਾਅਦ 'ਗੁਰੂਰੂਪ' ਬਣ ਜਾਂਦਾ ਹੈ । ਉਹ ਪਦ ਸਿੱਖਾਂ ਵਿਚ, 'ਖਾਲਸਾ' ਨੂੰ ਦਿੱਤਾ ਗਿਆ ਸੀ ਜਿਸ ਨੂੰ ਗੁਰੂ ਕਿਹਾ ਗਿਆ । ਸਿੱਖ ਦਾ ਵਿਕਾਸ ਨਿਰਭਰ ਕਰਦਾ ਹੈ ਉਸਦਾ ਇਮਾਨਦਾਰੀ ਨਾਲ ਗੁਰੂਸਾਹਿਬਾਂ ਦੀਆਂ ਸਿੱਖਿਆਵਾਂ ਨੂੰ ਮੰਨਣਾ ।

90. ਸ੍ਰੀ ਪਵਿਤ ਸਿੰਘ ਮਤੇਵਾਲ ਅਨੁਸਾਰ 'ਸਹਿਜ' ਸ਼ਬਦ ਸੰਸਕ੍ਰਿਤ ਵਿਚ ਸਹਿਜ ਤੋਂ ਹੈ ਭਾਵ ਕ੍ਰਿਪਾਧਾਰੀ, ਸਹਾਰਾ ਦੇਣ ਵਾਲਾ ਤੇ ਸਾਂਤ ਤੇ ਧਾਰੀ ਤੋਂ ਭਾਵ ਪ੍ਰਾਪਤ ਕਰਨਾ । ਸਾਰੇ ਸਿੱਖ ਜੋ ਗੁਰਮੁਖ ਹਨ ਸਹਿਜਧਾਰੀ ਹਨ ।ਗੁਰੂ ਦੀ ਪ੍ਰਾਪਤੀ ਕਰਨ ਤੱਕ ਸਿੱਖ 'ਸਹਿਜਧਾਰੀ' ਹੁੰਦਾ ਹੈ । ਸ੍ਰੀ ਗੁਰੂਗ੍ਰੰਥ ਸਾਹਿਬ ਜੀ ਨੂੰ ਕਲਯੁੱਗ ਦਾ ਗ੍ਰੰਥ ਕਿਹਾ ਗਿਆ ਹੈ ਜਿਸ ਵਿਚ ਸਿੱਖਣਾ ਮੁਸ਼ਕਿਲ ਹੈ ਕਿਉਂਕਿ ਸੰਸਾਰ ਹਨੇਰਾ ਵਿਚ ਘਿਰਿਆ ਹੋਇਆ ਹੈ । 'ਸਹਿਜ' ਧਾਰਮਿਕ ਵਿਕਾਸ ਨੂੰ ਦਰਸਾਉਂਦਾ ਹੈ ਤੇ ਸਿੱਖ ਦੁਆਰਾ ਲਏ ਗਏ ਪੜਾਵ ਸਿੱਖ ਗੁਰੂਆਂ ਦੀ ਸਿੱਖਿਆਵਾਂ ਵੱਲ, ਰੱਬ ਦੀ ਪ੍ਰਾਪਤੀ ਵੱਲ ਆਖਰੀ ਮੰਜ਼ਿਲ ਹੈ। 'ਸਹਿਜਧਾਰੀ' ਸਿੱਖ ਨੂੰ ਮਨੁੱਖੀ ਪੰਜ ਕਮਜੋਰੀਆਂ ਤੋਂ ਬਚਣਾ ਹੈ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ । ਹੋਲੀ ਹੋਲੀ ਸਮਝਦੇ ਹੋਏ ਜਿਵੇਂ ਕਿ ਪੰਜਾਬੀ ਮੁਹਾਵਰਾ ਹੈ 'ਸਹਿਜ ਪਕੇ ਸੋ ਮਿੱਠਾ ਹੋਵੇ' ਭਾਵ ਜੋ ਹੋਲੀ-ਹੋਲੀ ਪਕਦਾ ਹੈ ਉਹ ਮਿੱਠਾ ਹੁੰਦਾ ਹੈ ਜੋ 'ਸਹਿਜ' ਨੂੰ ਦਰਸਾਉਂਦਾ ਹੈ । ਜਦਕਿ 'ਖਾਲਸਾ' ਸੰਪੂਰਨ ਵਿਅਕਤਿਤਵ ਹੈ ਜੋ ਪੰਜ ਦੋਸ਼ਾਂ ਤੋਂ ਮੁਕਤ ਹੈ । ਉਹ ਹੈ ਜੋ ਹੌਲੀ ਹੌਲੀ ਧਾਰਮਿਕ ਰਾਸਤੇ ਵੱਲ ਵਧ ਰਿਹਾ ਹੈ ਪਰ ਅਜੇ ਤੱਕ ਸੰਪੂਰਨਤਾ ਪ੍ਰਾਪਤ ਨਹੀਂ ਕੀਤੀ। ਗੁਰੂ ਸਾਹਿਬਾਂ ਦੀ ਸਿਖਿਆਵਾਂ, ਚੇਲਿਆਂ ਨੂੰ ਧਾਰਮਿਕ ਵਿਕਾਸ ਦੀ ਪ੍ਰਾਪਤੀ ਦੁਆਰਾ 'ਨਾਮ ਦਾਨ ਤੇ ਇਸ਼ਨਾਨ' ਦ੍ਰਿੜ ਕਰਾਂਉਂਦਾ





ਹੈ। ਜੋ ਕਿ ਸ੍ਰੀ ਪਵਿਤ ਸਿੰਘ ਮਤੇਵਾਲ ਅਨੁਸਾਰ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਦਰਸਾਉਂਦਾ ਹੈ, ਇਹਨਾਂ ਅਨੁਵਾਦ ਰਾਹੀਂ :

"ਜੋ ਆਪਨੇ ਆਪ ਨੂੰ ਗੁਰੂ ਦਾ ਸਿੱਖ ਕਹਿੰਦਾ ਹੈ ਉਹ ਸਵੇਰੇ ਜਲਦੀ ਉਠਦਾ ਹੈ ਤੇ ਰੱਬ ਦੇ ਨਾਮ ਦੀ ਸੋਚ ਵਿਚਾਰ ਕਰਦਾ ਹੈ ਤੇ ਜਪਦਾ ਹੈ, ਉਹੀ ਹੀ ਪਾਪਾਂ ਤੋਂ ਮੁਕਤੀ ਪ੍ਰਾਪਤ ਕਰ ਸਕਦਾ ਹੈ" ।

91. ਸ੍ਰੀ ਪਵਿਤ ਸਿੰਘ ਮਤੇਵਾਲ ਅਨੁਸਾਰ ਗੁਰਬਾਣੀ ਤੇ ਗੁਰਮੁਖੀ ਵਿਚ 'ਸਹਿਜ' ਦਾ ਮਤਲਬ ਪਵਿੱਤਰ, ਸ਼ੁੱਧ ਤੇ ਰੱਬ ਦੀ ਰਜਾ ਕ੍ਰਿਪਾ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਣਗਿਣਤ ਵਾਰੀ ਸਿੱਖੀ ਨੂੰ ਖੁਦ 'ਸਹਿਜ ਧਰਮ' ਦਸਿਆ ਹੈ । ਸਿੱਖੀਈਜਮ ਵਿਚ ਉਸ ਦੁਆਰਾ 'ਸਹਿਜ' ਦਾ ਮਤਲਬ ਮਾਨਸਿਕ ਤੇ ਧਾਰਮਿਕ ਸੰਤੁਲਨ ਬਿਨਾਂ ਕਿਸੇ ਹੰਕਾਰ ਤੇ ਮੈਂ ਭਾਵ ਤੋਂ ਹੈ । 'ਅਹਿਮ' ਤੇ 'ਹਉਮੈ'' ਜੋ ਕਿ ਸਾਡੇ ਸਮਾਜਿਕ-ਸੱਭਿਆਚਾਰ ਦੇ ਕਾਰਨ ਉਤਰਦਾ ਹੈ । ਜਦ ਇਸ ਹਉਮੈ ਨੂੰ ਦਬਾ ਦਿੱਤਾ ਜਾਂਦਾ ਹੈ ਤੇ ਫਿਰ ਵਿਅਕਤੀ ਕੁਦਰਤੀ, ਸ਼ਾਂਤ ਅਵਸਥਾ ਵੱਲ ਹੁੰਦਾ ਹੈ ਤਾਂ ਉਸ ਦੀ ਆਤਮਾ ਨੂੰ 'ਸਹਿਜ' ਪ੍ਰਾਪਤ ਹੋ ਗਿਆ ਕਹਿੰਦੇ ਹਨ । 'ਸਹਿਜ' ਸ਼ਬਦ ਸੰਸਕ੍ਰਿਤ ਦੀਆਂ ਦੋ ਜੜਾਂ ਚੋਂ ਦਰਸਾਇਆ ਹੈ 'ਸਾਹਾ' ਭਾਵ ਇਕੱਠੇ ਤੋਂ 'ਜਾ' ਭਾਵ ਜਨਮ । ਭਾਵ ਆਪਨੇ ਅੰਦਰੋ ਜਨਮ ਪ੍ਰਾਪਤ ਕਰਨਾ । ਇਹ ਦਰਸਾਉਂਦਾ ਹੈ ਕੁਦਰਤੀ ਜਨਮ, ਆਪਨੇ ਆਪ ਵਿਚ ਜਨਮ ਸਾਰੀਆਂ ਬਾਹਰਲੀਆਂ ਤਾਕਤਾਂ ਨੂੰ ਛੱਡ ਕੇ ਜੋ ਆਤਮਾ ਨੂੰ ਦਬਾਉਂਦੀ ਹੈ ।

92. ਸ੍ਰੀ ਪਵਿਤ ਸਿੰਘ ਮਤੇਵਾਲ ਅਨੁਸਾਰ ਪੂਰੀ ਤਰ੍ਹਾਂ 'ਸਹਿਜ' ਦੇ ਅਰਥ ਨੂੰ ਸਮਝਣ ਲਈ ਕਈ ਵਿਸ਼ਿਆਂ ਵੱਲ ਦੇਖਣਾ ਪਵੇਗਾ । ਇਕ ਆਧਾਰ ਤੇ ਸਪਸ਼ਟੀਕਰਨ ਦੀ ਅਵਸਥਾ ਚੇਤਨਾ 'ਸਹਿਜ ਰਹਿਸਾ' ਇਸ ਅਵਸਥਾ ਵਿਚ ਕਈ ਤਰਾਂ ਦੀਆਂ ਅਸ਼ੰਕਾਵਾਂ ਦੂਰ ਹੋ ਜਾਂਦੀਆਂ ਹਨ ਤੇ ਸਚਾਈ ਸਾਹਮਣੇ ਆ ਜਾਂਦੀ ਹੈ । ਸਹਿਜ ਇਕ ਅਵਸਥਾ ਹੈ ਜਿਸ ਵਿਚ ਸਾਰਾ ਕੁਝ ਆਪਨੇ ਆਪ ਹੁੰਦਾ ਪ੍ਰਤੀਤ ਹੁੰਦਾ ਹੈ 'ਸਹਿਜ ਸੁਭਾਅ' 'ਸਹਿਜ' ਵਿਚ 'ਦਸਮ ਦੁਆਰ' ਖੁੱਲ ਜਾਂਦਾ ਹੈ ਤੇ ਇਕ ਆਪਨੇ ਆਪ ਨੂੰ 'ਅਨਹਦ ਨਾਦ' ਦੀਆਂ ਲਹਿਰਾਂ ਮਹਿਸੂਸ ਕਰਦਾ ਹੈ 'ਸਹਿਜ ਆਨੰਦ' ਪ੍ਰਾਪਤ ਕਰ ਲੈਂਦਾ ਹੈ । ਇਸ ਦੀ ਅੰਦਰੂਨੀ ਮਹਾਨਤਾ ਦੀ ਹੋਂਦ 'ਸਹਿਜ' ਵਿਚ ਮਿਲੀ ਦਿਸਦੀ ਹੈ । ਖੁਸ਼ੀ ਤੇ ਗਮੀ ਉਪਰ ਦੀ ਲੰਘ ਜਾਂਦੀ ਹੈ ਜਦ ਕਿ ਅੰਦਰੋਂ ਵਿਅਕਤੀ ਸ਼ਾਂਤ ਰਹਿੰਦਾ ਹੈ । ਸ੍ਰੀ ਪਵਿਤ ਸਿੰਘ ਮਤੇਵਾਲ ਕਹਿੰਦੇ ਹਨ ਇਸ ਤਰ੍ਹਾਂ 'ਸਹਿਜ' ਮਾਨਸਿਕ ਸੰਤੁਲਨ ਨੂੰ ਰਸਾਉਂਦਾ ਹੈ ਜਿਸ ਵਿਚ ਅਸ਼ਾਂਤ, ਦੰਗਾ ਫਸਾਦ ਭਾਵਨਾ ਸ਼ਾਂਤ ਹੋ ਜਾਂਦੀ ਹੈ । ਜਦਕਿ ਹੰਕਾਰੀ ਸ਼ੱਕ ਵਿਚ ਰਹਿੰਦੇ ਹਨ ਤੇ ਆਪਨੇ ਦਿਲ ਵਿਚ ਚਿੰਤਾਂ ਰੱਖਦੇ ਹਨ ਜੋ ਉਹਨਾਂ ਨੂੰ ਸਵਾ ਦਿੰਦੀ ਹੈ । ਸਿਆਣੇ ਉਠ ਜਾਂਦੇ ਹਨ ਤੇ 'ਸਹਿਜ' ਵਿਚ ਸੋਂਦੇ ਹਨ ਭਾਵ ਮਸਤ ਰਹਿੰਦੇ ਹਨ । ਉਹ ਗੁਰੂਗ੍ਰੰਥ ਸਾਹਿਬ ਵਿਚੋਂ ਤੁੱਕ ਲੈ ਕੇ ਫੁਰਮਾਉਂਦੇ ਹਨ । " ਸਹਜੇ ਜਾਗੈ ਸਹਜੇ ਸੋਵੈ ॥ ਗੁਰਮੁਖਿ ਅਨਦਿਨੁ ਉਸਤਤਿ ਹੋਵੈ ॥ ਮਨਮੁਖ ਭਰਮੈ ਸਹਸਾ ਹੋਵੈ'' ਜਿਸਦਾ ਭਾਵ

ਸ਼ਾਂਤਮਈ ਇਸ ਅਵਸਥਾ ਵਿਚ ਸਾਰਾ ਕੁਝ ਭੱਜਿਆ ਫਿਰਦਾ ਤੇ ਸਾਰੀਆਂ ਉਤੇਜਿਤ ਭਾਵਨਾਵਾਂ ਖਤਮ, ਸ਼ਾਂਤ ਹੋ ਜਾਂਦੀਆਂ ਹਨ ਤੇ ਆਪਣੇ ਆਪ ਨੂੰ ਲੱਭਣਾ ਖਤਮ ਹੋ ਜਾਂਦਾ ਹੈ। ਕਿਉਂਕਿ ਹੁਣ ਜਿੰਦਗੀ ਵਿਚ ਇਕ ਨਵੀਂ ਤਰ੍ਹਾਂ ਦੀ ਮਾਨ ਮਰਿਯਾਦਾ ਲੱਭ ਜਾਂਦੀ ਹੈ।

93. 'ਸਹਿਜ' ਆਜਾਦੀ ਦੀ ਅਵਸਥਾ ਹੈ । ਇਹ ਆਜਾਦੀ ਨੂੰ ਤ੍ਰਿਸ਼ਨਾ, ਦੁਵੰਦਿਆ, ਮਾਇਆ ਵਿਚੋਂ ਸੰਕੇਤ ਦਿੰਦਾ ਹੈ । ਇਹ ਆਪਣੇ ਆਪ ਸਮਾਜਿਕ ਜੁਮੇਵਾਰੀ ਤੋਂ ਭਗੌੜਾ ਨਹੀਂ ਹੁੰਦਾ । ਇਕ ਆਪਣੇ ਆਪ ਲਈ ਨਹੀਂ ਰਹਿੰਦਾ ਬਲਕਿ ਦੂਜਿਆਂ ਵਾਸਤੇ ਜਿਉਂਦਾ ਹੈ । ਇਹ ਅਵਸਥਾ ਵਿਚ ਨਾ ਤਾਂ ਵਿਅਕਤੀ ਸੁਸਤ ਰਹਿੰਦਾ ਹੈ ਤੇ ਨਾ ਹੀ ਭੁੱਖਾ ਰਹਿੰਦਾ ਹੈ । ਬਲਕਿ ਉਸ ਤੇ ਹਰੀ ਨਾਮ ਦੀ ਮਿਹਰ ਹੋ ਜਾਂਦੀ ਹੈ ।

94. ਸਪਸ਼ਟੀਕਰਨ, ਆਜਾਦੀ, ਸੰਤੁਲਨ ਆਦਿ ਨੂੰ 'ਸਹਿਜ' ਦੀਆਂ ਵਿਸ਼ੇਸ਼ਤਾਵਾਂ ਕਿਹਾ ਜਾ ਸਕਦਾ ਹੈ । ਸ੍ਰੀ ਪਵਿਤ ਸਿੰਘ ਮਤੇਵਾਲ ਅਨੁਸਾਰ ਹੋਰ ਵੀ ਕਈ ਵਿਸ਼ੇਸ਼ਤਾਈਆਂ ਹਨ ਜੋ 'ਸਹਿਜ' ਦੀ ਅਵਸਥਾ ਨੂੰ ਦਰਸਾਉਂਦੀਆਂ ਹਨ ਕਈ ਥਾਵਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਵੇਂ ਕਿ ਜੋ ਵਿਅਕਤੀ ਸਹਿਜ ਵਿਚ ਹੈ ਉਹ ਦੋਸਤ ਤੇ ਦੁਸ਼ਮਣ ਵੱਲ ਇਕੋ ਜਿਹਾ ਦੇਖਦਾ ਹੈ । ਜੋ ਵੀ ਉਹ ਕਰਦਾ ਹੈ ਉਹ ਬਿਲਕੁਲ ਸੱਚ ਹੁੰਦਾ ਹੈ ਤੇ ਉਸ ਦੀ ਦੇਖਣੀ ਵਿਚ ਇਕਾਗਰਤਾ, ਸਮਾਧੀ ਦਿਸਦੀ ਹੈ । ਉਹ ਸ਼ਾਂਤ ਹੋ ਕੇ ਸੌਂਦਾ ਹੈ ਤੇ ਸ਼ਾਂਤ ਹੀ ਉਠਦਾ ਹੈ ਤੇ ਕੁਦਰਤੀ ਹਿਸਾਬ ਨਾਲ ਰਹਿੰਦਾ ਹੈ । ਖੁਸ਼ੀ ਤੇ ਗਮੀ ਨੂੰ ਉਹ 'ਸਹਿਜ' ਵਿਚ ਬਪਰਦਾ ਹੈ । ਬਿਨਾਂ ਕਿਸੇ ਸ਼ਰਤ ਉਹ ਸਾਂਤ ਤੇ ਸਰਲ ਰਹਿੰਦਾ ਹੈ । ਉਸ ਦੇ ਬੋਲਣ ਵਿਚ ਤਾਕਤ ਹੈ । ਸੰਤੁਲਿਤ ਹੋ ਕੇ ਖਾਂਦਾ ਹੈ ਤੇ ਪਿਆਰ ਕਰਦਾ ਹੈ।

ਸ੍ਰੀ ਪਵਿਤ ਸਿੰਘ ਅਨੁਸਾਰ ਪੰਜ ਕਕਾਰ ਜਰੂਰੀ ਮੰਨੇ ਗਏ ਹਨ, ਕੇਸ, ਕੜਾ, ਕਛਹਿਰਾ, ਕੰਘਾ ਅਤੇ ਕ੍ਰਿਪਾਨ । ਉਸ ਅਨੁਸਾਰ ਨਾ ਕਤਲ ਕੀਤੇ ਕੇਸ ਸਿੱਖੀ ਵਿਸ਼ਵਾਸ਼ ਵਿਚ ਬਹੁਤ ਮਹੱਤਤਾ ਰਖਦੇ ਹਨ । ਕੇਸ ਨਾ ਕਤਲ ਕਰਨ ਦੀ ਇਤਿਹਾਸ ਵਿਚ ਵੀ ਮਹੱਤਤਾ ਹੈ । ਕੇਸਾਂ ਦੀ ਮਹੱਤਤਾ ਬਾਈਬਲ ਵਿਚ ਵੀ ਦਰਸਾਈ ਗਈ ਹੈ । ਬਾਈਬਲ ਇਕ ਵਿਅਕਤੀ ਸੈਮਸਨ ਬਾਰੇ ਦਸਦੀ ਹੈ । ਜਿਸ ਨੇ ਆਪਣੇ ਕੇਸਾਂ ਦੁਆਰਾ ਆਲੌਕਿਕ ਤਾਕਤਾਂ ਨੂੰ ਪਾ ਲਿਆ ਸੀ । ਉਸ ਦੇ ਵਿਰੋਧੀਆਂ ਨੇ ਉਸਦੇ ਕੇਸ ਕਤਲ ਕਰ ਦਿੱਤੇ ਤੇ ਉਸ ਦੀ ਸਾਰੀਆਂ ਤਾਕਤਾਂ ਵੀ ਚਲੇ ਗਈਆਂ ਜਿਸ ਕਾਰਨ ਉਸਨੂੰ ਆਪਣੇ ਕਬਜੇ ਵਿਚ ਲੈ ਲਿਆ । ਸ੍ਰੀ ਪਵਿਤ ਸਿੰਘ ਅਨੁਸਾਰ ਕਿ ਇਹ ਸਚਾਈ ਹੈ ਕਿ ਸੰਸਾਰ ਦੇ ਮਹਾਨ ਵਿਅਕਤੀ, ਜਿਸਮ, ਸਿੱਖ ਗੁਰੂ, ਹਿੰਦੂ ਦੇਵਤੇ ਸਭ ਨੇ ਕੇਸ ਰੱਖੇ ਹਨ ਤੇ ਕਦੇ ਕਤਲ ਨਹੀਂ ਸਨ ਕਰਵਾਏ । ਉਸ ਅਨੁਸਾਰ ਸਿੱਖ ਮੰਨਦੇ ਹਨ ਕਿ ਰਬ ਸੰਪੂਰਨ ਹੈ ਤੇ ਕੇਸ ਰੱਬ ਨੇ ਮਨੁੱਖ ਨੂੰ ਦਿੱਤੇ ਹਨ ਤੇ ਕੇਸ ਨੂੰ ਅਕਤਲ ਰੱਖਣਾ ਹੀ ਰੱਬ ਦੀ ਸੰਪੂਰਨਤਾ ਦੀ ਪਹਿਚਾਣ ਹੈ । ਤੇ ਸਿੱਖਾਂ ਵਾਸਤੇ ਕੇਸ ਰੱਖਣਾ ਇਕ ਤਰ੍ਹਾਂ ਨਾਲ ਰੱਬ ਅੱਗੇ ਉਸਦੀ





ਮਰਜੀ ਅਨੁਸਾਰ ਤਿਆਗ ਹੈ ।

96. ਸ੍ਰੀ ਪਵਿਤ ਸਿੰਘ ਵਲੋਂ ਦਰਸਾਏ ਗਏ ਕੇਸਾਂ ਦੀ ਮਹੱਤਤਾ ਜੋ ਕਿ ਇਕ ਕਰਾਰ ਹੈ ਉਹ ਸਿੱਖ ਦੀ ਪਹਿਚਾਣ ਹੈ । ਦਸਵੇਂ ਗੁਰੂ ਸਾਹਿਬਾਨ ਨੇ ਸਾਰੇ ਸਿੱਖਾਂ ਨੂੰ ਹੁਕਮ ਦਿੱਤਾ ਸੀ ਕਿ ਉਹ ਉਹਨਾਂ ਸਾਹਮਣੇ ਲੰਬੇ ਕੇਸਾਂ ਤੇ ਸ਼ਾਸ਼ਤਰਾਂ ਨਾਲ ਆਉਣ ਸਿੱਖਾਂ ਵਿਚ ਕੇਸ ਇੰਨੀ ਮਹੱਤਤਾ ਰਖਦੇ ਹਨ ਕਿ ਉਹ ਮਰਨਾ ਪਸੰਦ ਕਰਨਗੇ ਨਾ ਕਿ ਕੇਸ ਕਤਲ ਕਰਨਾ । ਇਸ ਤਰ੍ਹਾਂ ਭਾਈ ਤਾਰੂ ਸਿੰਘ ਜੀ ਦਾ ਹਵਾਲਾ ਦਿੱਤਾ ਗਿਆ ਹੈ ਜਿਹਨਾਂ ਨੇ ਆਪਣੀ ਖੋਪਰੀ ਲੁਆ ਦਿੱਤੀ ਸੀ ਬਜਾਏ ਕੇਸ ਕਤਲ ਕਰਾਉਣ ਦੇ ।

97. ਸ੍ਰੀ ਪਵਿਤ ਸਿੰਘ ਮਤੇਵਾਲ ਨੇ ਕਈ ਹਵਾਲੇ ਦਿੱਤੇ ਹਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ, ਕਈ ਭਗਤਾਂ ਦੇ ਉਪਦੇਸ਼ਾਂ ਵਿਚੋਂ ਭਾਈ ਨੰਦ ਲਾਲ ਜੀ ਦੇ ਰਹਿਤਨਾਮਾ ਵਿਚੋਂ, ਸਿੱਖ 'ਰਹਿਤ ਮਰਿਯਾਦਾ' ਐਸ.ਜੀ.ਪੀ.ਸੀ. ਵਲੋਂ, 'ਹੁਕਮਨਾਮਾ' ਅਕਾਲ ਤਖਤ ਵਿਚੋਂ

ਇਹ ਦਰਸਾਉਣ ਲਈ ਕਿ ਕੇਸ ਸਿੱਖਾਂ ਲਈ ਬਹੁਤ ਮਹਤੱਤਾ ਰਖਦੇ ਹਨ ਤੇ ਇਹ ਇਕ ਸਿੱਖ ਵਿਸ਼ਵਾਸ਼ ਦਾ ਜਰੂਰੀ ਤੱਤ ਹੈ ।

98. ਸ੍ਰੀ ਪਵਿਤ ਸਿੰਘ ਮਤੇਵਾਲ ਨੇ ਸਿੱਖੀਜ਼ਮ ਦੇ ਸਾਰ ਨੂੰ ਹੇਠ ਲਿਖੇ ਤੱਤਾਂ ਵਿਚ ਦੱਸਿਆ ਹੈ । ਗਿਆਰਾਂ ਗੁਰੂਆਂ ਦੀ ਬਾਣੀ ਨੂੰ ਸਮੁੱਚੇ ਤੌਰ ਤੇ ਦੇਖਿਆ ਗਿਆ ਹੈ । ਹਰ ਇਕ ਸਿੱਖ ਨੂੰ ਪਤਾ ਹੈ ਕਿ ਉਹ ਦਿਲੋਂ 'ਪਤਿਤ' ਹੈ ਜਾਂ 'ਖਾਲਸਾ' । ਜਦੋਂ ਕੋਈ ਚੇਲਾ ਸਾਹਿਬ ਸ੍ਰੀ ਗੁਰੂ ਦਾ ਬਣ ਜਾਂਦਾ ਹੈ ਜਾਂ ਦੋਨੋਂ ਇਕ ਹੋ ਜਾਂਦੇ ਹਨ ਤਾਂ ਉਹ ਖਾਲਸਾ ਅਵਸਥਾ ਦੇ ਸਭ ਤੋਂ ਉਚੇ ਅਸਥਾਨ ਤੇ ਪਹੁੰਚ ਜਾਂਦਾ ਹੈ । ਸਾਰੇ 'ਕੇਸਾਧਾਰੀ' ਨੂੰ ਇਕ ਨਹੀਂ ਸਮਝਿਆ ਜਾ ਸਕਦਾ ਕਿ ਉਹਨਾਂ ਨੇ 'ਖਾਲਸਾ ਅਵਸਥਾ' ਦੀ ਪਦਵੀ ਹਾਸਲ ਕਰ ਲਈ ਹੈ ।

'ਕੇਸਾਧਾਰੀ' ਵੀ 'ਸਹਿਜ' ਦੀ ਹੱਦ ਵਿਚ ਆਉਂਦੇ ਹਨ । ਇਕਲੇ 'ਕੇਸ' ਹੀ ਕਾਫੀ ਨਹੀਂ ਸੰਪੂਰਨਤਾ ਪ੍ਰਾਪਤ ਕਰਨ ਵਾਸਤੇ । ਗੁਰੂਆਂ ਦੀ ਸਿੱਖਿਆ ਤੇ ਚਲਣਾ ਇਕ ਦਿਨ ਜਰੂਰ ਫਲ ਪ੍ਰਾਪਤ ਹੋਵੇਗਾ । ਗੁਰੂ ਸਿੱਖਿਆਵਾਂ ਇਕ ਰਾਸਤਾ ਹੈ ਅੰਤ ਦੀ ਪ੍ਰਾਪਤੀ ਲਈ । 'ਖਾਲਸਾ' ਇਕ ਸੰਪੂਰਨ ਸਿੱਖ ਤੇ 'ਗੁਰੂ ਰੂਪ' ਜਾਂ ਫਿਰ 'ਖਾਲਸਾ' ਵਿਚ ਗੁਰੂਦੇ ਸਾਰੇ ਗੁਣ ਹੁੰਦੇ ਹਨ । ਸਿੱਖਾਂ ਦਾ ਚੇਲਿਆਂ ਦੇ ਤੌਰ ਤੇ ਵਿਕਾਸ ਇਕ ਦਿਨ ਜਾਂ ਫਿਰ ਕੋਈ ਭਲੇ ਸਮੇਂ ਵਿਚ ਨਹੀਂ ਹੋ ਸਕਦਾ । ਇਹ ਤਾਂ ਸਾਰੀ ਜਿੰਦਗੀ ਸਵਾਲ ਹੈ । ਧਾਰਮਿਕ ਵਿਕਾਸ ਸਿੱਖਾਂ ਦੇ ਪਿਛਲੇ ਕਰਮਾ, ਸਥਿਤੀ ਜਾਂ ਗੁਰੂ ਦੀ ਮਿਹਰ ਤੇ ਨਿਰਭਰ ਕਰਦਾ ਹੈ । ਗੁਰੂਆਂ ਦੀਆਂ ਸਿੱਖਿਆਵਾਂ ਜੋ ਕਿ ਬਹੁਤ ਗਿਆਨਪੂਰਨ ਹੈ ਜਾਂ ਉਸ ਦੀ ਸਮਝ ਮੁਤਾਬਕ 'ਸਿੱਖ ਗੁਰੂ' ਦੀਆਂ ਸਿੱਖਿਆਵਾਂ 'ਰਹਿਤਨਾਮਾ' ਹਨ । ਗੁਰੂ ਸਾਹਿਬਾਂ ਨੇ ਸਾਰੀਆਂ ਸਿੱਖਿਆਵਾਂ ਨੂੰ ਉਦਾਹਰਨਾਂ ਸਹਿਤ ਦੱਸਿਆ ਹੈ ।

# ਸ੍ਰੀ ਅਤਿੰਦਰ ਪਾਲ ਸਿੰਘ

99. ਸ੍ਰੀ ਅਤਿੰਦਰ ਪਾਲ ਸਿੰਘ ਲਗਾਤਾਰ ਇਸ ਕੇਸ ਦੀ ਸੁਣਵਾਈ ਵਿੱਚ ਹਾਜ਼ਿਰ ਹੁੰਦਾ ਸੀ । ਉਹ 1983 ਵਿੱਚ ਸਰਬ ਭਾਰਤੀ ਸਿੱਖ ਵਿਦਿਆਰਥੀ ਫੈਡਰੇਸ਼ਨ ਦੇ ਸੀਨੀਅਰ ਡਿਪਟੀ ਅਧਿਅਕਸ਼ ਸਨ । ਉਹ ਪੰਜਾਬ ਅੰਦੋਲਨ ਦੇ ਸੰਬੰਧ ਵਿੱਚ ਗੁਪਤ ਰੂਪ ਵਿੱਚ ਰਹੇ ਅਤੇ ਉਨ੍ਹਾਂ ਨੂੰ ਜੇਲ੍ਹ ਵੀ ਹੋਈ । ਉਨ੍ਹਾਂ ਨੂੰ 1989 ਵਿੱਚ ਪਾਰਲੀਮੈਂਟ ਦਾ ਮੈਂਬਰ ਚੁਣਿਆ ਗਿਆ । (ਨੌਵੀਂ ਲੋਕ ਸਭਾ) ਜਿਸ ਵਿੱਚ ਉਨ੍ਹਾਂ ਨੇ ਪਟਿਆਲੇ ਹਲਕੇ ਦੀ ਪ੍ਰਤੀਨਿਧਤਾ ਕੀਤੀ । ਉਹ ਇਕ ਪੱਤਰਕਾਰ ਹੋਣ ਦੇ ਨਾਲ ਨਾਲ ਇਕ ਕਿਸਾਨ, ਇਕ ਧਰਮ ਪ੍ਰਚਾਰਕ, ਇਕ ਰਾਜਨੀਤਕ ਅਤੇ ਇਕ ਸਮਾਜ ਸੇਵੀ ਵੀ ਹਨ । "ਸਮਾਂ-ਸਾਖੀ" (ਪੰਜਾਬੀ ਵਿੱਚ ਕਵਿਤਾਵਾਂ ਦਾ ਇਕ ਸੰਗ੍ਰਹਿ), "ਸਿੱਖਾਂ ਦਾ ਸੰਖੇਪ ਇਤਿਹਾਸ" "ਹੈ ਭੀ ਸਚੁ","ਕਿਆ ਹਮ ਸੰਮਪ੍ਰਭੂ ਹੈਂ" (ਇਕ ਛੋਟੀ ਪੁਸਤਕ) ਉਨ੍ਹਾਂ ਦੀਆਂ ਕੁਝ ਪ੍ਰਕਾਸ਼ਨਾਵਾਂ ਹਨ । ਉਹ ਪੰਜਾਬੀ ਮੈਗਜ਼ੀਨ "ਜ਼ਬਾਨ" ਦੇ ਉਪ-ਸੰਪਾਦਕ ਵੀ ਸਨ । ਉਹ ਨੌਜਵਾਨਾਂ ਦੀ ਸਮਾਜਿਕ, ਰਾਜਨੀਤਕ, ਵਿਦਿਅਕ, ਬੌਧਿਕ ਅਤੇ ਧਾਰਮਿਕ ਉਨਤੀ ਲਈ ਖਾਸ ਕਰਕੇ ਸਿੱਖ ਨੌਜਵਾਨਾਂ ਲਈ "ਗੁਰਮਤਿ" ਸੰਬੰਧੀ ਕੈਂਪ ਆਯੋਜਿਤ ਕਰਦੇ ਸਨ । ਸ੍ਰੀ ਅੰਤਿਦਰ ਪਾਲ ਸਿੰਘ ਨੇ ਵੱਖ-ਵੱਖ ਅਧਿਕਾਰਿਤ ਅੰਸ਼ ਅਤੇ ਤਸਵੀਰਾਂ ਦਾ ਰਿਕਾਰਡ ਪ੍ਰਗਟ ਕੀਤਾ ਹੈ। ਉਨ੍ਹਾਂ ਨੇ ਇਸ ਸੰਬੰਧੀ ਜ਼ਬਾਨੀ ਦਾਵੇਦਾਰੀ ਵੀ ਪੇਸ਼ ਕੀਤੀ । ਉਨ੍ਹਾਂ ਦੀਆਂ ਲਿਖਤ ਅਤੇ ਜ਼ਬਾਨੀ ਦਲੀਲਾਂ ਦੇ ਆਧਾਰ ਤੇ ਅਸੀਂ ਹੇਠ ਲਿਖਤ ਸੰਖੇਪ ਵਿੱਚ ਤੱਤ ਕੱਢਿਆ ਹੈ -

100. ਉਨ੍ਹਾਂ ਦੀ ਦਾਵੇਦਾਰੀ ਦੇ ਪਹਿਲੇ ਹਿੱਸੇ ਵਿੱਚ ਉਨ੍ਹਾਂ ਨੇ ਇਸ ਗਲ ਤੇ ਜ਼ੋਰ ਦਿੱਤਾ ਕਿ "ਗੁਰਬਾਣੀ" (ਅਕਾਲ ਦਾ ਇਕ ਪਵਿੱਤਰ ਫਰਮਾਨ) ਦੇ ਸੰਦਰਭ ਵਿੱਚ "ਸਿੱਖ", "ਸਿੰਘ" "ਖਾਲਸਾ", "ਗੁਰਮਤਿ", "ਮਨਮਤ", "ਸਿਰਗੁੰਮ", "ਤਨਖਾਈਆ", "ਪਤਿਤ", "ਬੱਜਰ", "ਕੁਰਹਿਤ" ਆਦਿ ਸ਼ਬਦਾਂ ਦਾ ਅਰਥ "ਗੁਰਮੁਖੀ" ਭਾਸ਼ਾ ਤੋਂ ਬਿਨਾਂ ਹੋਰ ਕਿਸੇ ਭਾਸ਼ਾ ਰਾਹੀਂ ਨਹੀਂ ਸਮਝਿਆ ਜਾ ਸਕਦਾ । ਇਹ ਉਨ੍ਹਾਂ ਦੀ ਦਾਵੇਦਾਰੀ ਦਾ ਪਹਿਲਾ ਹਿੱਸਾ ਹੈ ਜੋ ਕਿ ਸਾਡੇ ਵੱਲੋਂ ਉਨ੍ਹਾਂ ਦੀਆਂ ਦਾਵੇਦਾਰੀਆਂ ਦੀਆਂ ਲਿਖਤਾਂ ਵੱਲ ਧਿਆਨ ਦਿਵਾਉਣ ਤੋਂ ਪਹਿਲਾਂ ਵਿਸ਼ਾ-ਵਸਤੂ ਦੀ ਭੂਮਿਕਾ ਦੇ ਰੂਪ ਵਿਚ ਦਰਜ ਕੀਤਾ ਗਿਆ ਹੈ ।

101. ਸ੍ਰੀ ਅਤਿੰਦਰ ਪਾਲ ਸਿੰਘ ਅਨੁਸਾਰ ਇਹ ਸਮਝਣ ਲਈ ਕਿ ਸੱਚਾ ਸਿੱਖ ਕੌਣ ਹੈ? ਸਾਨੂੰ ਡਾ: ਗੰਡਾ ਸਿੰਘ, ਭਾਈ ਦੇਸਾ ਸਿੰਘ, ਭਾਈ ਗੁਰਦਾਸ ਸਿੰਘ ਜੀ ਅਤੇ ਭਾਈ





ਨੰਦ ਲਾਲ ਜੀ ਤੇ ਹੋਰਾਂ ਦੁਆਰਾ ਲਿਖਿਆ ਜਾਂ ਸੰਪਾਦਤ ਅਤੇ "ਸਿੱਖ ਰਹਿਤ-ਮਰਿਯਾਦਾ" ਦੀ ਮਦਦ ਲੈਣੀ ਬਹੁਤ ਜ਼ਰੂਰੀ ਹੈ । ਉਨ੍ਹਾਂ ਨੇ ਉਪਰੋਕਤ ਲੇਖਕਾਂ ਦੇ ਵਿਚਾਰਾਂ ਦੇ ਆਧਾਰ ਤੇ ਇਹ 'ਤਤ' ਪੇਸ਼ ਕੀਤਾ ਕਿ "ਸਿੱਖ" ਸ਼ਬਦ ਦਾ ਅਰਥ CPW 14859 (2008):104 ਆਮ ਤੌਰ ਤੇ "ਸ਼ਿਸ਼" (ਵਿਅਕਤੀ ਦੇ ਸਿੱਖਣ ਦੀ ਪ੍ਰਕਿਆ ਵਿੱਚ ਹੈ) ਸਮਝਿਆ ਜਾਂਦਾ ਹੈ। ਜੋ ਕਿ ਪੂਰੀ ਤਰ੍ਹਾਂ ਤਰਕਹੀਨ ਹੈ ਅਤੇ ਇਸ ਨੂੰ ਸਵੀਕਾਰਿਆ ਨਹੀਂ ਜਾ ਸਕਦਾ । ਸ੍ਰੀ ਅਤਿੰਦਰ ਪਾਲ ਸਿੰਘ ਦੇ ਅਨੁਸਾਰ ਜੇਕਰ ਉਪਰੋਕਤ ਕਹੇ ਅਨੁਸਾਰ "ਸਿੱਖ" ਸ਼ਬਦ ਦਾ ਅਰਥ ਸਵੀਕਾਰਿਆ ਜਾਵੇ ਤਾਂ ਇਸ ਤੋਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਜਾਂ ਤਾਂ ਸਿੱਖ ਇਕ 'ਹਾਂ ਵਿੱਚ ਹਾਂ' ਮਿਲਾਉਣ ਵਾਲਾ (ਲਾਈਲੱਗ) ਵਿਅਕਤੀ ਹੈ ਜਾਂ ਫਿਰ ਉਹ ਮਾਨਸਿਕ ਤੌਰ ਤੇ ਕਮਜ਼ੋਰ ਸ਼ਮਤਾ ਵਾਲਾ ਅਪੰਗ ਵਿਅਕਤੀ ਹੈ ਜਿਹੜਾ ਕਿ ਕੋਈ ਵੀ ਆਜ਼ਾਦ ਫੈਸਲਾ ਲੈਣ ਤੋਂ ਅਸਮਰਥ ਹੈ । ਉਨ੍ਹਾਂ ਦੇ ਅਨੁਸਾਰ ਜੇਕਰ ਓਪਰੋਕਤ ਕਿਹਾ ਗਿਆ "ਸਿੱਖ" ਸ਼ਬਦ ਦਾ ਥੋਥਾ ਅਰਥ ਸਵੀਕਾਰਿਆ ਗਿਆ ਤਾਂ ਇਕ ਸਿੱਖ ਉਹ ਹੈ ਜੋ ਆਪਣੇ "ਗੁਰੂ" ਦੀ ਆਗਿਆ ਦੀ ਪਾਲਣਾ ਨਹੀਂ ਕਰਦਾ ਹੈ ਦੂਜੇ ਸ਼ਬਦਾਂ ਵਿੱਚ ਉਹ ਆਪਣੇ "ਗੁਰੂ" ਦਾ "ਚਾਪਲੂਸ" ਹੈ । ਇਕ ਸਿੱਖ ਜਿਸਨੇ "ਗੁਰੂ" ਦੇ ਮਾਰਗ-ਦਰਸ਼ਨ ਰਾਹੀਂ ਰੂਹਾਨੀ ਤਰੱਕੀ ਪ੍ਰਾਪਤ ਕਰ ਲਈ ਹੈ ਅਤੇ ਉਹ ਰੱਬ ਦੀ ਹੋਂਦ ਨਾਲ ਮਿਲ ਗਿਆ ਹੈ ਉਸ ਸਿੱਖ ਲਈ ਅਜਿਹੇ ਅਰਥ ਲੈਣੇ, ਇਹ ਸਿੱਖ ਧਰਮ ਦੇ ਵਿਪਰੀਤ ਹੋਵੇਗਾ । ਉਪਰੋਕਤ ਕਿਹਾ ਗਿਆ "ਸਿੱਖ" ਸ਼ਬਦ ਦਾ ਥੋਥਾ ਅਰਥ ਸ੍ਰੀ ਅਤਿੰਦਰ ਪਾਲ ਸਿੰਘ ਅਨੁਸਾਰ, ਇਸ ਕਰਕੇ ਸਵੀਕਾਰਿਆ ਨਹੀਂ ਜਾ ਸਕਦਾ ਤਾਂ ਜੋ ਸਿੱਖ ਧਰਮ ਬਾਰੇ ਉਚਿਤ ਨਿਰਧਾਰਨ ਪੇਸ਼ ਕੀਤਾ ਜਾ ਸਕੇ । ਇਸ ਵਿਸ਼ਾ ਵਸਤੂ ਨੂੰ ਅੱਗੇ ਸਪਸ਼ਟ ਕਰਦਿਆ ਸ੍ਰੀ ਅਤਿੰਦਰ ਪਾਲ ਸਿੰਘ ਨੇ ਇਹ ਦਾਵੇਦਾਰੀ ਕੀਤੀ ਕਿ "ਸਿੰਘ" ਸ਼ਬਦ ਦਾ ਅਨੁਵਾਦ ਆਮ ਤੌਰ ਤੇ "ਸ਼ੇਰ" ਦੇ ਰੂਪ ਵਿੱਚ ਸਵਿਕਾਰਿਆ ਜਾਂਦਾ ਹੈ । ਇਹ ਮਨੁੱਖ ਨੂੰ ਜਾਨਵਰ ਦੇ ਵਿੱਚ ਬਦਲਣ ਵਾਲੀ ਪ੍ਰਵਿਰਤੀ ਹੈ । ਇਸ ਲਈ ਸ੍ਰੀ ਅਤਿੰਦਰ ਪਾਲ ਸਿੰਘ ਜੀ ਦੀ ਦਲੀਲ ਦੇ ਮੁਤਾਬਿਕ "ਸਿੱਖ" ਤੇ "ਸਿੰਘ" ਦੇ ਆਮ ਮਤਲਬ "ਗੁਰਮਤਿ" ਅਨੁਸਾਰ ਨਾ ਕਬੂਲਣ ਯੋਗ ਹਨ ।

102. According to A.P.S. ਕੇਸਾਧਾਰੀ ਹੋਣਾ ਹਰੇਕ ਸਿੱਖ ਦਾ ਬੁਨਿਆਦੀ ਫਰਜ਼ ਹੈ । ਆਪਣੀ ਦਲੀਲ ਦੇ ਪੱਖ ਵਿੱਚ ਉਨ੍ਹਾਂ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਵਾਲੇ ਮੁਤਾਬਿਕ ਉਨ੍ਹਾਂ ਨੇ ਕਿਹਾ ਸਿੱਖ ਦੀ ਹੋਂਦ ਕੇਸ਼ਾਂ ਤੋਂ ਬਿਨ੍ਹਾਂ ਸੋਚੀ ਵੀ ਨਹੀਂ ਜਾ ਸਕਦੀ । ਆਪਣੀ ਦਲੀਲ ਵਿੱਚ ਉਨ੍ਹਾਂ ਨੇ ਮੱਕੇ ਵਿੱਚ ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਜੀ ਅਤੇ ਸ਼ਾਹ ਬਾਹੁਦੀਨ ਪੀਰ ਨਾਲ ਗੱਲਬਾਤ ਦਾ ਹਵਾਲਾ ਦਿੱਤਾ ਜਿੱਥੇ ਸਾਹਿਬ ਸ੍ਰੀ ਗੁਰੂ ਨਾਨਕ ਜੀ ਨੇ ਕੇਸ ਕੱਟਣ ਵਾਲੇ ਮਨੁੱਖ ਨੂੰ "ਸਿਰਗੁੰਮ" ਦਾ ਨਾਮ ਦਿੱਤਾ । ਸਿੱਖ ਧਰਮ ਵਿਚ ਅਣਕੱਟੇ ਕੇਸਾਂ ਦੀ ਮਹੱਤਤਾ ਦੱਸਣ ਲਈ ਸ੍ਰੀ APS ਨੇ ਭਾਈ ਨੰਦ ਲਾਲ ਵੱਲੋਂ ਗੁਰੂ ਸਾਹਿਬ ਦੇ ਜਾਰੀ ਕੀਤੇ ਫਰਮਾਨ, ਜਨਮ ਸਾਖੀ ਵਿੱਚੋਂ; ਤੱਥ ਅਤੇ ਪੁਰਾਣੀਆਂ

ਤਸਵੀਰਾਂ ਅਤੇ ਕਲਾ ਕ੍ਰਿਤਾ ਦੇ ਹਵਾਲੇ ਦਿੱਤੇ ਜਿਨ੍ਹਾਂ ਵਿੱਚ ਸਾਰੇ "ਸਿੱਖ ਗੁਰੂ" ਅਣਕੱਟੇ ਕੇਸਾਂ ਨਾਲ ਦਰਸਾਏ ਗਏ ਹਨ । ਉਨ੍ਹਾਂ ਨੇ "ਹੁਕਮਨਾਮੇ" ਦਾ ਹਵਾਲਾ ਵੀ ਦਿੱਤਾ ਜਿਹੜਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 26 ਜੇਠ 1576 ਸਾਮਵਤ (16 ਮਈ, 1699) ਨੂੰ ਲਿਖਿਆ ਜਿਸ ਵਿੱਚ ਉਨ੍ਹਾਂ ਨੇ ਕਾਬਲ (ਅਫਗਾਨਿਸਥਾਨ) ਵਿਖੇ ਆਪਣੇ ਸਮਰਥਕਾਂ ਨੂੰ ਸੰਬੋਧਿਤ ਕੀਤਾ ਹੈ। ਉਪਰੋਕਤ ਕਹੇ ਗਏ "ਹੁਕਮਨਾਮੇ" ਵਿੱਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਅਣਕੱਟੇ ਕੇਸਾ ਵਾਲੇ ਸਿੱਖ ਨੂੰ ਸਾਹਿਬ ਸ੍ਰੀ ਗੁਰੂ ਦੇ ਚੇਲੇ ਦੇ ਰੂਪ ਵਿੱਚ ਮੋਹਰਬੰਦ ਕੀਤਾ। ਉਨ੍ਹਾਂ ਨੇ ਦਲੀਲ ਦਿੱਤੀ ਕਿ ਅਣਕੱਟੇ ਕੇਸਾਂ ਅਤੇ ਦਸਤਾਰ ਤੋਂ ਬਿਨ੍ਹਾਂ ਇਕ ਸਿੱਖ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ । ਉਨ੍ਹਾਂ ਅਨੁਸਾਰ ਸਿੱਖ ਹਰੇਕ ਅਰਦਾਸ ਵਿੱਚ ਅਣਕੱਟੇ ਕੇਸਾ ਲਈ ਪ੍ਰਾਰਥਨਾ ਰਕਦੇ ਹਨ । According to A.P.S. ਕੱਟੇ ਹੋਏ ਕੇਸਾਂ ਵਾਲੇ ਨੂੰ ਸਿੱਖ ਨਹੀਂ ਮੰਨਿਆਂ ਜਾ ਸਕਦਾ । ਉਨ੍ਹਾਂ ਨੇ ਕੱਟੇ ਕੇਸਾ ਵਾਲੇ ਸਿੱਖ ਦੀ ਤੁਲਨਾ ਉਸ ਵਿਦਿਆਰਥੀ ਨਾਲ ਕੀਤੀ ਹੈ ਜਿਸਨੇ ਆਪ ਹੀ ਆਪਣੇ ਸਕੂਲ ਜਾਂ ਕਾਲਜ ਵਿੱਚੋਂ ਆਪਣਾ ਨਾਮ ਕੱਟਵਾ ਦਿੱਤਾ ਹੈ । According to A.P.S. ਜਿਸ ਵਿਅਕਤੀ ਦਾ ਨਾਮ ਸਕੂਲ ਜਾ ਕਾਲਜ ਵਿੱਚੋਂ ਕੱਟਿਆ ਜਾਂਦਾ ਹੈ ਉਹ ਵਿਅਕਤੀ ਉਸ ਸਕੂਲ ਜਾਂ ਕਾਲਜ ਦੇ ਕਿਸੇ ਵੀ ਪ੍ਰਕਾਰ ਦੇ ਲਾਭ ਦਾ ਹੱਕਦਾਰ ਨਹੀਂ ਰਹਿ ਜਾਂਦਾ । ਇਸ ਕਰਕੇ ਸਿੱਖਾ ਵਲੋਂ ਚਲਾਈਆ ਜਾ ਰਾਹੀਆਂ ਸਿੱਖ ਸੰਸਥਾਵਾਂ ਵਿੱਚ ਅਜਿਹੇ ਬੱਚਿਆਂ ਨੂੰ ਦਾਖਲਾ ਨਹੀਂ ਮਿਲ ਸਕਦਾ ਜਿਨ੍ਹਾਂ ਨੇ ਸਿੱਖ ਘਰਾਣੇ ਵਿੱਚ ਜੰਮ-ਪਲ ਕੇ ਕੇਸ਼ ਕੱਟੇ ਹੋਏ ਹਨ ।

103. According to A.P.S. "ਸਹਿਜਧਾਰੀ" ਸ਼ਬਦ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 1430 ਪੰਨਿਆ ਵਿੱਚ ਕਿਧਰੇ ਵੀ ਜ਼ਿਕਰ ਨਹੀਂ ਆਇਆ ਹੈ । ਉਨ੍ਹਾਂ ਨੇ ਇਹ ਦਾਵੇਦਾਰੀ ਕੀਤੀ ਕਿ "ਸਹਿਜਧਾਰੀ" ਸ਼ਬਦ, ਗੁਰਮਤਿ ਅਤੇ "ਸਿੱਖ" ਸ਼ਬਦ ਦੇ ਵਿਪਰੀਤ ਹੈ । ਉਨ੍ਹਾਂ ਅਨੁਸਾਰ ਸ਼ਬਦ "ਸਹਿਜਧਾਰੀ" ਸਿੱਖ ਧਰਮ ਦੀ ਬੇਇਜ਼ਤੀ ਹੈ; ਅਤੇ ਧਰਮ ਦੀ ਉਲੰਘਣਾ ਕਰਨ ਲਈ ਹੀ ਬਣਾਇਆ ਗਿਆ ਹੈ । ਉਨ੍ਹਾਂ ਨੇ ਇਸ ਗਲ ਦੀ ਦਾਵੇਦਾਰੀ ਵੀ ਕੀਤੀ ਕਿ ਇਕ "ਸਹਿਜਧਾਰੀ" ਵਿਅਕਤੀ "ਸਿੱਖ ਰਹਿਤ ਮਰਿਯਾਦਾ" ਨੂੰ ਮੰਨਦੇ ਹੋਏ ਇਕ ਸਿੱਖ ਨਹੀਂ ਮੰਨਿਆ ਜਾ ਸਕਦਾ । ਇਸ ਗਲ ਦੀ ਦਾਵੇਦਾਰੀ ਐਡਵੋਕੇਟ ਸ਼੍ਰੀ ਪਵਿਤ ਸਿੰਘ ਮੱਤੇਵਾਲ ਨੇ ਵੀ ਕੀਤੀ । APS ਨੇ ਇਹ ਦਲੀਲ ਪੇਸ਼ ਕੀਤੀ ਕਿ ਸ਼ਬਦ "ਸਾਹਿਜਧਾਰੀ ਸਿੱਖ" 1925 ਅਤੇ 1971 ਦੇ ਸਿੱਖ ਗੁਰਦੁਆਰਾ ਐਕਟ ਦੇ ਤਹਿਤ ਰਾਜਨੀਤਕ ਵਿਸ਼ਾ ਵਸਤੂ ਦੇ ਰੂਪ ਵਿੱਚ ਵਰਤਿਆ ਗਿਆ ਪਰ ਜਿਸਦਾ ਕਿ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਕੋਈ ਸੰਬੰਧ ਨਹੀਂ ਸੀ ।

104. ਅਣਕੱਟੇ ਕੇਸਾ ਦੀ ਇਕ ਸਿੱਖ ਲਈ ਕੀ ਮਹੱਤਤਾ ਹੈ ? ਇਸ ਸਵਾਲ ਦਾ ਜਵਾਬ ਜਾਨਣ ਲਈ According to A.P.S. ਵਿਅਕਤੀ ਨੂੰ ਕੇਸਾਂ ਦੀ ਮਹੱਤਤਾ ਬਾਰੇ ਸਮਝਣਾ ਚਾਹੀਦਾ ਹੈ । ਉਨ੍ਹਾਂ ਅਨੁਸਾਰ ਇਹ ਇਕ ਬੇ-ਅਰਥ ਮਸਲਾ ਹੈ





ਕਿਉਂਕਿ ਇਸ ਲਈ ਸੱਚ ਨੂੰ ਝੂਠਲਾਇਆ ਨਹੀਂ ਜਾ ਸਕਦਾ । ਮਾਨਵਤਾ ਦੀ ਹੋਂਦ ਬਾਰੇ ਜੋ ਸਾਹਿਬ ਸ੍ਰੀ ਗੁਰੂ ਨਾਨਕ ਜੀ ਨੇ ਕਿਹਾ ਹੈ ਅਤੇ ਜੋ ਸ੍ਰੀ ਗੁਰੂ ਗ੍ਰੰਥ ਸਾਹਬਿ ਜੀ ਵਿੱਚ ਦਰਜ ਹੈ ਉਸ ਅਨੁਸਾਰ ਸ਼੍ਰੀ APS ਨੇ ਕਿਹਾ ਕਿ ਇਕ ਵਿਅਕਤੀ ਨੂੰ ਮਾਨਵਤਾ ਦੀ ਹੋਂਦ ਦਾ ਰੂਪ ਇੱਕੋ ਵਾਰ ਪ੍ਰਾਪਤ ਹੁੰਦਾ ਹੈ ਅਤੇ ਉਹ ਅੰਤਮ ਸੱਚ ਹੋਂਦ ਹੈ- "ਜੋ ਕਿਛੁ ਪਾਇਆ ਸੁ ਏਕਾ ਵਾਰ" । ਉਨ੍ਹਾਂ ਅਨੁਸਾਰ ਮਨੁੱਖ ਰੱਬ ਦੀ ਮਰਜ਼ੀ ਨਾਲ ਹੀ ਹੋਂਦ ਵਿੱਚ ਆਇਆ ਹੈ - "ਹੁਕਮੀ ਹੋਵਨਿ ਆਕਾਰ " । ਮਨੁੱਖੀ ਸਰੀਰ ਦੀ ਬਣਤਰ ਖ਼ੂਨ, ਮਾਸ, ਪ੍ਰਾਨ ਅਤੇ ਅੰਗਾਂ ਨਾਲ ਬਣੀ ਹੈ " ਸਾਕਤ ਨਿਰਗੁਣਿਆਰਿਆ ਆਪਣਾ ਮੂਲੁ ਪਛਾਣੁ ॥ ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥ ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ" । ਸਰੀਰ ਨੂੰ ਸਾਹ ਲੈਣ ਲਈ ਤਨ ਵਿੱਚ 'ਜੋਤਿ' ਚਾਹੀਦੀ ਹੈ "ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ" ਉਨ੍ਹਾਂ ਨੇ ਇਸ ਗਲ ਉਤੇ ਜੋਰ ਦਿੱਤਾ ਕਿ ਇਕ ਪਾਣੀ ਦੇ ਤੁਪਕੇ ਨਾਲ ਅਤੇ ਇਕ ਰਕਤ ਦੇ ਤੁਪਕੇ ਨਾਲ ਮਨੁੱਖੀ ਸਰੀਰ ਬਣਿਆ ਹੈ "ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥" ਉਨ੍ਹਾਂ ਅਨੁਸਾਰ, "ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ", "ਗੁਰੂਆਂ" ਦਾ ਸਿਧਾਂਤ ਹੈ ਅਤੇ ਇਸਦਾ ਅਰਥ ਇਸ ਸ਼ਬਦ (ਪੰਕਤੀ) ਤੋਂ ਵੀ ਸਾਫ ਪਤਾ ਲੱਗਦਾ ਹੈ, "ਮਾਤ ਪਿਤਾ ਸੰਜੋਗਿ ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ ॥ ਅੰਤਰਿ ਗਰਭ ਉਰਧਿ ਲਿਵ ਲਾਗੀ ਸੋ ਪ੍ਰਭੁ ਸਾਰੇ ਦਾਤਿ ਕਰੇ ॥" ਮਾਤ ਪਿਤਾ ਸੰਜੋਗਿ ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ ॥ ਅੰਤਰਿ ਗਰਭ ਉਰਧਿ ਲਿਵ ਲਾਗੀ ਸੋ ਪ੍ਰਭੁ ਸਾਰੇ ਦਾਤਿ ਕਰੇ ॥" ਮਾ.ਕੀ ਰਕਤੁ ਪਿਤਾ ਬਿਦੁ ਧਾਰਾ ॥ ਮੂਰਤਿ ਸੂਰਤਿ ਕਰਿ ਆਪਾਰਾ ॥ ਜੋਤਿ ਦਾਤਿ ਜੇਤੀ ਸਭ ਤੇਰੀ ਤੂ ਕਰਤਾ ਸਭ ਠਾਈ ਹੇ ॥4॥ ਤੁਝ ਹੀ ਕੀਆ ਜੰਮਣ ਮਰਣਾ ॥ ਗੁਰ ਤੇ ਸਮਝ ਪੜੀ ਕਿਆ ਡਰਣਾ॥" ਬਿੰਦੁ ਰਕਤੁ ਮਿਲਿ ਪਿੰਡੁ ਸਰੀਆ ॥ ਪਉਣੁ ਪਾਣੀ ਅਗਨੀ ਮਿਲਿ ਜੀਆ ॥ ਆਪੇ ਚੋਜ ਕਰੇ ਰੰਗ ਮਹਲੀ ਹੋਰ ਮਾਇਆ ਮੋਹ ਪਸਾਰਾ ਹੇ"॥ "ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ॥2॥ ਮਾਟੀ ਏਕ ਸਗਲ ਸੰਸਾਰਾ ॥ ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ ॥3॥ ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ॥ ਘਟਿ ਵਧਿ ਕੋ ਕਰੈ ਬੀਚਾਰਾ ॥" According to A.P.S. ਸ਼੍ਰੀ ਗੁਰੂ ਨਾਨਕ ਪਾਤਸ਼ਾਹੀ ਦੀ ਸਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਹ ਪ੍ਰਤੱਖ ਹੈ "ਆਪਨ ਆਪੁ ਆਪਹਿ ਉਪਾਇਓ ॥ ਆਪਹਿ ਬਾਪ ਆਪ ਹੀ ਮਾਇਓ ॥ ਆਪਹਿ ਸੂਖਮ ਆਪਹਿ ਅਸਥੂਲਾ ॥ ਲਖੀ ਨ ਜਾਈ ਨਾਨਕ ਲੀਲਾ" ਜਿਸਦਾ ਅਰਥ ਹੈ ਕਿ ਰੱਬ ਨੇ ਆਪਣੇ ਆਪ ਤੋਂ ਇਨਸਾਨ ਦੀ ਸਿਰਜਣਾ ਕੀਤੀ ਹੈ ਤੇ ਇਨਸਾਨ ਨੂੰ ਰੱਬ ਦਾ ਸਰੂਪ ਪ੍ਰਾਪਤ ਕਰਨ ਲਈ ਉਸ ਨਾਲ ਇਕ ਮਿਕ ਹੋਣਾ ਪਵੇਗਾ । ਸੋ ਇਨਸਾਨ ਨੂੰ ਰੱਬ ਦਾ ਆਕਾਰ ਪ੍ਰਾਪਤ ਕਰਨ ਲਈ ਉਸੇ ਰੂਪ ਵਿੱਚ ਰਹਿਣਾ ਪਵੇਗਾ ਜਿਸ ਵਿੱਚ ਉਸਦੀ ਸਿਰਜਣਾ ਹੋਈ ਹੈ । ਇਸੇ ਕਰਕੇ ਇਹ ਉਚਾਰਿਆ ਗਿਆ ਹੈ "ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ" ਜਿਸਦਾ ਅਰਥ ਇਸ ਪੰਕਤੀ ਵਿੱਚ ਸਪਸ਼ਟ ਹੈ, "ਸਫਲੁ ਜਨਮੁ ਹਰਿ ਜਨ ਕਾ

ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ" ਇਸਦਾ ਅਰਥ ਹੈ ਕਿ ਇਨਸਾਨਾਂ ਦੀ ਸਿਰਜਣਾ ਕਰਕੇ ਰੱਬ ਨੇ ਆਪਣੇ ਆਪ ਨੂੰ ਮਾਨਵਤਾ ਦਾ ਪਿਓ ਬਣਾ ਲਿਆ ਹੈ । ਰੱਬ ਦਾ ਹੁਕਮ ਹੈ "ਨਿਰਹਾਰੀ ਕੇਸਵ ਨਿਰਵੈਰਾ ॥ ਕੋਟਿ ਜਨਾ ਜਾ ਕੇ ਪੂਜਹਿ ਪੈਰਾ ॥ ਗੁਰਮੁਖਿ ਹਿਰਦੈ ਜਾ ਕੈ ਹਰਿ ਹਰਿ ਸੋਈ ਭਗਤੁ ਇਕਾਤੀ ਜੀਉ" ਜਿਸਦਾ ਅਰਥ ਹੈ ਕਿ ਸੋਹਣੇ ਕੇਸਧਾਰੀ ਰੱਬ ਦਾ ਰੂਪ ਹਨ ਅਤੇ ਇਨਸਾਨ ਰੱਬ ਨੂੰ ਸਮਰਪਿਤ ਹੈ ਕਿਉਂਕੀ ਰੱਬ ਆਪ ਕੇਸਧਾਰੀ ਹੈ।

105. According to A.P.S., ਮਾਨਵ ਭਰੂਣ ਤੋਂ ਬਣਦਾ ਹੈ ਜੋ ਕਿ 'ਜਾਇਗਾਟ' ਤੋਂ ਪ੍ਰਗਟ ਹੁੰਦਾ ਹੈ । ਉਨ੍ਹਾਂ ਅਨੁਸਾਰ ਮਰਦ-ਔਰਤ ਦੇ ਰਿਸ਼ਤੇ ਦੀ ਪਰੰਪਰਾ ਨੂੰ ਨਾ ਹੀ ਨੰਗੀਆਂ ਅੱਖਾਂ ਨਾਲ ਦੇਖਿਆ ਜਾ ਸਕਦਾ ਹੈ ਤੇ ਨਾਂ ਹੀ ਸ਼ਕਤੀਸ਼ਾਲੀ ਸੂਖਮ ਦਰਸ਼ਕ ਯੰਤਰ ਨਾਲ । ਸਰੀਰ ਦੀ ਸਾਹ ਲੈਣ ਦੀ ਸ਼ਕਤੀ, ਜਨਮ ਤੋਂ ਲੈ ਕੇ ਵਿਕਾਸ ਤੱਕ ਜੀਵਨ ਅਤੇ ਕੇਸਾਂ ਦਾ ਚ੍ਰਿਤਣ ਕਰਦੀ ਹੈ । (ਜਾਇਗੋਟ ਸਮੇਤ ਕੇਸ਼ ਸ਼ਰੀਰ ਦੇ ਵਿਕਾਸ ਦੇ ਅਰੰਭ ਦੀ ਮੁਢਲੀ ਪੈਦਾਇਸ਼ ਹੈ) ਇਹ ਸਾਰਾ ਕੁਝ ਪ੍ਰਮਾਤਮਾ ਵੱਲੋਂ ਸਿਰਜਿਆ ਗਿਆ ਹੈ ਤਾਂ ਜੋ ਉਹ ਆਪਣੇ ਪ੍ਰਤੀਰੂਪ ਨੂੰ ਹੋਰ ਕਈ ਗਿਣਤੀ ਤੇ ਰੂਪ ਦੇ ਸਕੇ । ਜਿਵੇਂ ਕੋਈ ਜ਼ਿੰਦਗੀ ਤੋਂ ਬਿਨ੍ਹਾਂ ਮਰ ਜਾਂਦਾ ਹੈ ਉਸੇ ਤਰ੍ਹਾਂ ਮਨੁੱਖੀ ਸਰੀਰ ਸਾਹ ਬਿਨ੍ਹਾਂ ਮਰ ਜਾਂਦਾ ਹੈ । ਇਸੇ ਤਰ੍ਹਾਂ According to A.P.S., ਸਾਡਾ ਸਰੀਰ ਕੇਸ਼ਾਂ ਬਿਨ੍ਹਾਂ, ਬਿਨਾਂ ਸਵਾਸਾਂ ਵਾਂਗ ਹੀ ਮਰਿਆ ਵਰਗਾ ਹੈ । According to A.P.S., "ਸਿੱਖ ਧਰਮ" ਦਾ ਪਹਿਲਾ ਨਿਯਮ ਹੈ ਕਿ ਹਰੇਕ ਸਿੱਖ ਨੂੰ ਇਸ ਪਰੰਪਰਾ ਨੂੰ ਮੰਨਣਾ ਚਾਹੀਦਾ ਹੈ ਕਿ "ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ" ਜਿਸਦਾ ਅਰਥ ਹੈ ਕਿ ਇਕ ਸਿੱਖ ਰੱਬ ਵੱਲੋਂ ਬਣਾਏ ਗਏ ਨਿਯਮਾਂ ਦੀ ਪਾਲਣਾ ਕਰਦਾ ਹੈ ਅਤੇ ਉਨ੍ਹਾਂ ਅਨੁਸਾਰ ਹੀ ਚਲਦਾ ਹੈ । ਉਸ ਅਨੁਸਾਰ ਇਸ ਤੋਂ ਬਿਨ੍ਹਾਂ ਬਾਕੀ ਸਾਰਾ ਕੁਝ ਪੀੜਾ-ਦਾਇਕ ਹੈ । ਇਸੇ ਕਰਕੇ ਉਸਦੀ ਦਾਵੇਦਾਰੀ ਅਨੁਸਾਰ "ਗੁਰਮਤਿ ਸ਼ਬਦਾਬਲੀ" ਵਿਚ ਇਕ ਸਿੱਖ ਦੀ ਬਿਨਾਂ ਕੇਸਾਂ ਤੋਂ ਕਲਪਨਾ ਨਹੀਂ ਕੀਤੀ ਜਾ ਸਕਦੀ ।

106. ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਿੱਤੀ ਹੋਈ ਇਕ ਪੰਕਤੀ "ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ" ਦੇ ਹਵਾਲੇ ਅਨੁਸਾਰ ਜਿਹੜਾ ਵਿਅਕਤੀ ਹਮੇਸ਼ਾ ਸੁੱਤਾ ਰਹਿੰਦਾ ਹੈ ਉਹ ਲੁੱਟਿਆ ਜਾਂਦਾ ਹੈ ਜਦਕਿ ਇਕ "ਗੁਰਮੁਖ" (ਜਿਹੜਾ ਵਿਅਕਤੀ ਰੱਬ ਦੇ ਹੁਕਮਾਂ ਦੀ ਪਾਲਣਾ ਕਰਦਾ ਹੈ) ਪੂਰੀ ਤਰ੍ਹਾਂ ਨਿਪੁੰਨ ਅਤੇ ਸੰਪੂਰਨ ਹੁੰਦਾ ਹੈ ਇਸੇ ਕਰਕੇ ਸੱਚਾ ਸਿੱਖ ਉਹੀ ਹੈ ਜੋ ਕੇਸ ਨਹੀਂ ਕਟਵਾਉਂਦਾ ਅਤੇ ਆਪਣੇ ਕੁਦਰਤੀ ਅੰਗਾਂ ਤੋਂ ਸਾਬਤ ਰਹਿੰਦਾ ਹੈ ।

107. A.P.S., ਜੀ ਦੀਆਂ ਦਾਵੇਦਾਰੀਆਂ ਦੇ ਆਧਾਰ ਉਤੇ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਇਹ ਗੱਲ ਬਹੁਤ ਹੀ ਪ੍ਰਕ੍ਰਿਤਿਕ ਹੈ ਕਿ ਅਣਕੱਟੇ ਕੇਸ ਰੱਖਣੇ ਸਿੱਖ ਧਰਮ ਦਾ ਇਕ ਨਾ-ਮੁਕਤ ਹੋਣ ਵਾਲਾ ਸਿਧਾਂਤ ਜਾਂ ਵਿਸ਼ਵਾਸ਼ ਹੈ । ਜਿਹੜੇ ਵਿਅਕਤੀ





ਸਿੱਖ ਧਰਮ ਦੇ ਸਿਧਾਤਾਂ ਨੂੰ ਨਹੀਂ ਮੰਨਦੇ ਉਨ੍ਹਾਂ ਨੂੰ ਨਾਂ ਹੀ ਇਕ 'ਸਿੱਖ ਹੋਣ' ਦਾ ਦਾਅਵਾ ਕਰਨਾ ਚਾਹੀਦਾ ਹੈ ਤੇ ਨਾ ਹੀ ਉਨ੍ਹਾਂ ਨੂੰ ਸਿੱਖ ਪਰਿਵਾਰ ਵਿੱਚ ਪੈਦਾ ਹੋਣ ਕਰਕੇ ਸਿੱਖੀ ਦੇ ਹਿੱਤਾਂ/ਲਾਭਾਂ ਨੂੰ ਪ੍ਰਾਪਤ ਕਰਨ ਦਾ ਕੋਈ ਅਧਿਕਾਰ ਹੈ । ਇਸੇ ਨਾਲ ਲਿਕਿਤ ਦਾਅਵੇ ਅਨੁਸਾਰ ਅੱਜ ਦੇ ਮੌਜੂਦਾ ਵਿਵਾਦ ਅਨੁਸਾਰ, ਸ੍ਰੀ A.P.S. ਦੇ ਵਿਚਾਰਾਂ ਅਨੁਸਾਰ, ਜਿਹੜੇ ਉਮੀਦਵਾਰ ਅਣਕੱਟੇ ਕੇਸ ਨਹੀਂ ਰੱਖ ਸਕਦੇ, ਉਨ੍ਹਾਂ ਨੂੰ ਇਹ ਵੀ ਅਧਿਕਾਰ ਨਹੀਂ ਹੈ ਕਿ ਉਨ੍ਹਾਂ ਨੂੰ ਸਿੱਖ ਅਲਪ-ਸੰਖਿਅਕ ਵਰਗ ਦੀਆ ਰਾਖਵੀਆਂ ਸੀਟਾਂ ਲਈ ਦਾਖਲਾ ਮਿਲੇ ।

## ਪ੍ਰੋ: ਲਾਲ ਸਿੰਘ

108. ਡਾ. ਪੀ ਐਸ ਰਾਣੂ ਮੁੱਖੀ ਸਹਿਜਧਾਰੀ ਸਿੱਖ ਫੈਡਰੇਸ਼ਨ ਨੇ ਆਪਣੇ ਸਿਵਲ ਰਿਟ ਪਟੀਸ਼ਨ ਨੰਬਰ 17771/ 2003 ਦੇ ਮੁਤਾਬਿਕ ਨਿਆਇਕ ਬੈਂਚ ਨੂੰ 8-10-2003 ਨੂੰ ਜਾਰੀ ਕੀਤੇ ਨੋਟਿਸ ਨੂੰ ਰੋਕਣ ਲਈ ਅਪੀਲ ਕੀਤੀ ਉਨ੍ਹਾਂ ਕਿਹਾ ਕਿ ਗੁਰਦੁਆਰਾ ਐਕਟ 1925 ਦੇ ਸੈਕਸ਼ਨ 49 ਅਤੇ 92 ਦੇ ਮੁਤਾਬਿਕ ਸਹਿਜਧਾਰੀ ਨੂੰ ਮਾਨਤਾ ਨਾ ਦੇਣ ਵਾਲਾ ਨੋਟਿਸ ਰੋਕਿਆ ਜਾਵੇ । ਕਿਉਂਕਿ ਇਸ ਦੇ ਜਾਰੀ ਕਰਨ ਨਾਲ ਲੱਖਾਂ ਹੀ ਸਹਿਜਧਾਰੀ ਸਿੱਖਾਂ ਦੀ ਪਹਿਚਾਣ ਖਤਮ ਹੁੰਦੀ ਹੈ ਅਤੇ ਅਜਿਹਾ ਕਰਨ ਨਾਲ ਉਨ੍ਹਾਂ ਦੇ ਐਸ.ਜੀ.ਪੀ.ਸੀ. ਅਤੇ ਉਸ ਨਾਲ ਸਬੰਧਤ ਅਦਾਰੇ ਅਤੇ ਕਮੇਟੀਆਂ ਦੀਆਂ ਵੋਟਾਂ ਵਿਚ ਉਨ੍ਹਾਂ ਦਾ ਵੋਟ ਦਾ ਹੱਕ ਖਤਮ ਹੋ ਜਾਵੇਗਾ ।

109. ਪਟੀਸ਼ਨ ਕਰਤਾ ਪ੍ਰੋ: ਲਾਲ ਸਿੰਘ ਨੇ ਆਪਣੀ ਅਰਜੀ ਸੀ.ਐਮ. ਨੰਬਰ 24-1-74/2008 ਵਿਚ ਸਹਿਜਧਾਰੀ ਸਿੱਖ ਫੈਡਰੇਸ਼ਨ ਦਾ ਪੱਖ ਰੱਖਿਆ ਜਿਸ ਨੂੰ ਡਾ. ਪਰਮਜੀਤ ਸਿੰਘ ਰਾਣੂ ਵਲੋਂ ਪੇਸ਼ ਕੀਤਾ ਗਿਆ ਅਤੇ ਉਹ ਆਪ ਵੀ ਸੁਣਵਾਈ ਦੌਰਾਨ ਅਦਾਲਤ ਵਿਚ ਹਾਜਰ ਰਹੇ । ਕੋਰਟ ਵਲੋਂ ਪ੍ਰੋ. ਲਾਲ ਸਿੰਘ ਨੂੰ ਸੁਨਣ ਤੋਂ ਬਾਅਦ ਡਾ. ਪਰਮਜੀਤ ਸਿੰਘ ਰਾਣੂ ਨੇ ਵੀ ਅਦਾਲਤ ਨੂੰ ਆਪਣੀ ਇਸ ਖਾਹਿਸ਼ ਤੋਂ ਜਾਣੂ ਕਰਵਾਇਆ ਕਿ ਉਹ ਅਦਾਲਤ ਨੂੰ ਆਪਣਾ ਪੱਖ ਵੀ ਦੱਸਣਾ ਚਾਹੁੰਦੇ ਹਨ । ਪਰ ਅਦਾਲਤ ਨੂੰ ਇਹ ਕਹਿੰਦੇ ਹੋਏ ਉਨ੍ਹਾਂ ਦੀ ਖਾਹਿਸ਼ ਨੂੰ ਨਾ ਮਨਜੂਰ ਕਰ ਦਿੱਤਾ ਕਿ ਅਦਾਲਤ ਨੇ ਉਨ੍ਹਾਂ ਦਾ ਅਤੇ ਸਹਿਜਧਾਰੀ ਸਿੱਖ ਫੈਡਰੇਸ਼ਨ ਦਾ ਪੱਖ ਪ੍ਰੋ: ਲਾਲ ਸਿੰਘ ਤੋਂ ਸੁਣ ਲਿਆ ਹੈ ।

110. ਸਹਿਜਧਾਰੀ ਸਿੱਖ ਫੈਡਰੇਸ਼ਨ ਵਲੋਂ ਪ੍ਰੋ. ਲਾਲ ਸਿੰਘ ਨੇ ਇਸ ਗੱਲ ਨਾਲ ਅਸੰਤੁਸ਼ਟੀ ਪ੍ਰਗਟਾਈ ਕਿ ਸਬੰਧਤ ਫੈਸਲੇ ਨੂੰ ਗੁਰਦੁਆਰਾ ਐਕਟ 1920 ਦੇ ਵਿਚ ਸਮੇਂ-ਸਮੇਂ ਤੇ ਕੀਤੀਆਂ ਸੋਧਾਂ ਦੇ ਅਧਾਰ ਤੇ ਹੱਲ ਕੀਤਾ ਜਾਵੇ । ਉਨ੍ਹਾਂ ਨੇ ਆਪਣੇ ਦਸਤਾਵੇਜਾਂ ਦੇ ਆਧਾਰ ਤੇ ਕਿਹਾ ਕਿ ਗੁਰਦੁਆਰਾ ਐਕਟ 1925 ਵਿਚ ਸਮੇਂ-ਸਮੇਂ ਤੇ ਕੀਤੀਆਂ ਸੋਧਾਂ ਐਸ.ਜੀ.ਪੀ.ਸੀ. ਨੂੰ ਰਾਜਨੀਤਕ ਲਾਹਾ ਪਹੁੰਚਾਉਣ ਲਈ ਕੀਤੀਆਂ ਗਈਆਂ ਹਨ ਅਤੇ ਇਸ ਲਈ ਇਸ ਕੇਸ ਵਿਚ ਉਨ੍ਹਾਂ ਨੂੰ ਆਧਾਰ ਨਹੀਂ ਬਣਾਉਣਾ ਚਾਹੀਦਾ । ਸਮੇਂ-ਸਮੇਂ ਤੇ ਕੀਤੀਆਂ ਗਈਆਂ ਇਹ ਸੋਧਾਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰ ਧਾਰਾ ਨਾਲ ਮੇਲ ਨਹੀਂ ਖਾਂਦੀਆਂ । ਇਸ ਲਈ ਇਹ ਪਟੀਸ਼ਨ ਨੰ: 14859/2008 ਦੇ ਹੱਲ ਲਈ ਆਧਾਰ ਨਹੀਂ ਹੋਣੀਆਂ ਚਾਹੀਦੀਆਂ ।

111. ਆਪਣੇ ਦਸਤਾਵੇਜਾਂ ਦੇ ਆਧਾਰ ਤੇ ਪ੍ਰੋ. ਲਾਲ ਸਿੰਘ ਨੇ ਕਿਹਾ ਕਿ ਗੁਰੂ ਗ੍ਰੰਥ





ਸਾਹਿਬ ਜੀ ਦਾ ਫਲਸਫਾ ਮਨੁੱਖੀ ਤੇ ਬ੍ਰਹਿਮੰਡੀ ਸਦਭਾਵਨਾ, ਸ਼ਾਂਤੀ ਅਤੇ ਹਰ ਮਨੁੱਖ ਨੂੰ ਬਰਾਬਰਤਾ ਦਾ ਹੱਕ ਦਿੰਦਾ ਹੈ । ਇਸ ਸਬੰਧੀ ਉਨ੍ਹਾਂ ਨੇ ਭਾਰਤੀ ਸੰਵਿਧਾਨ ਦੀ ਧਾਰਾ ਨੰ. 14 ਦਾ ਵੀ ਹਵਾਲਾ ਦਿੱਤਾ । ਉਨ੍ਹਾਂ ਕਿਹਾ ਕਿ ਸਿੱਖ ਧਰਮ ਦੇ ਸਿਧਾਂਤ ਦੇ ਮੁਤਾਬਿਕ ਗੁਰਦੁਆਰਾ ਐਕਟ 1925 ਵਿਚ ਜੋ ਸਿੱਖ ਦੀ ਪਰਿਭਾਸ਼ਾ ਹੈ ਉਹ ਗੈਰ ਸੰਵਿਧਾਨਕ ਹੈ ਉਨ੍ਹਾਂ ਕਿਹਾ ਕਿ ਗੁਰਦੁਆਰਾ ਐਕਟ 1925 ਦੇ ਸੈਕਸ਼ਨ 2 (9) ਦੇ ਮੁਤਾਬਿਕ ਸਿੱਖ ਦੀ ਪਰਿਭਾਸ਼ਾ ਅਧਾਰਿਤ 3 ਲੱਛਣ ਹਨ ।

1. ਸਿੱਖ ਉਹ ਹੈ ਜੋ ਗੁਰੂ ਗ੍ਰੰਥ ਸਾਹਿਬ ਜੀ ਵਿਚ ਯਕੀਨ ਕਰਦਾ ਹੈ ।
2. ਸਿੱਖ ਉਹ ਹੈ ਜੋ ਦਸ ਗੁਰੂਆਂ ਵਿਚ ਯਕੀਨ ਕਰਦਾ ਹੈ ।
3. ਸਿੱਖ ਕਿਸੇ ਹੋਰ ਧਰਮ ਵਿਚ ਵਿਸ਼ਵਾਸ਼ ਨਹੀਂ ਰੱਖਦਾ ।

112. ਪ੍ਰੋ. ਲਾਲ ਸਿੰਘ ਨੇ ਕਿਹਾ ਕਿ ਉਪਰੋਕਤ ਲਿਖੇ ਤਿੰਨਾਂ ਲੱਛਣਾਂ ਵਿਚੋਂ ਦੂਜਾ ਬਿਲਕੁਲ ਭੁਲੇਖਾ ਪਾਊ ਅਤੇ ਵਿਵਾਦਿਤ ਹੈ ਕਿਉਂਕਿ ਦਸ ਗੁਰੂਆਂ ਦੀ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰ ਦਿਸ਼ਾ ਇਕ ਨਹੀਂ । ਪ੍ਰੋ. ਲਾਲ ਸਿੰਘ ਦੇ ਮੁਤਾਬਿਕ ਦਸ ਗੁਰੂਆਂ ਦੀ ਵਿਚਾਰ ਦਿਸ਼ਾ ਸਿਰਫ ਪੰਜਾਬ ਦੀਆਂ ਹੱਦਾਂ ਤੱਕ ਹੀ ਸੀਮਿਤ ਹੈ ਅਤੇ ਉਹ ਗੁਰੂਨਾਨਕ ਦੇਵ ਜੀ ਤੋਂ ਸ਼ੁਰੂ ਹੋ ਕੇ ਗੁਰੂ ਗ੍ਰੰਥ ਸਾਹਿਬ ਤੇ ਆ ਕੇ ਖਤਮ ਹੋ ਜਾਂਦੀ ਹੈ । ਉਨ੍ਹਾਂ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਪੰਜਾਬ ਤੋਂ ਬਾਹਰਲੇ ਅਨੇਕਾਂ ਹੀ ਗੁਰੂਆਂ ਨੂੰ ਮਾਨਤਾ ਦਿੰਦੇ ਹਨ । ਉਨ੍ਹਾਂ ਨੇ ਆਪਣੀ ਦਲੀਲ ਦਾ ਆਧਾਰ ਆਦਿ ਗ੍ਰੰਥ ਨੂੰ ਬਣਾਉਂਦੇ ਹੋਏ ਕਿਹਾ ਕਿ ਗੁਰੂ ਅਰਜਨ ਦੇਵ ਜੀ ਨੇ ਵੀ ਗੁਰੂਆਂ ਵਾਲੀ ਵਿਚਾਰ ਦਿਸ਼ਾ ਨਹੀਂ ਅਪਣਾਈ ਅਤੇ ਨਾ ਹੀ ਆਪਣੇ ਆਪ ਨੂੰ ਪੰਜਾਬ ਤੱਕ ਸੀਮਿਤ ਰੱਖਿਆ ਅਤੇ ਆਪਣਾ ਸਬੰਧ ਮੁਹੱਲਿਆਂ ਨਾਲ ਦਰਸਾਇਆ । ਪ੍ਰੋ. ਲਾਲ ਸਿੰਘ ਨੇ ਕਿਹਾ ਗੁਰੂ ਅਰਜਨ ਦੇਵ ਜੀ ਦੀ ਲਿਖਿਤ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਪ੍ਰਮਾਣਿਤ ਕੀਤਾ ਉਨ੍ਹਾਂ ਕਿਹਾ ਕਿ ਗੁਰੂ ਅਰਜਨ ਦੇਵ ਜੀ ਦੀ ਬਾਣੀ ਜਿਸ ਵਿਚ ਉਨ੍ਹਾਂ ਬ੍ਰਹਮ ਗਿਆਨੀ ਨੂੰ ਬ੍ਰਹਿਮੰਡ ਦਾ ਗਿਆਨੀ ਕਿਹਾ ਹੈ ਵੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ । ਉਨ੍ਹਾਂ ਕਿਹਾ ਕਿ ਸਿੱਖ ਸਿਧਾਂਤਾਂ ਦੇ ਆਧਾਰ ਤੇ ਇਹ ਕਹਿਣਾ ਕਿ ਕੇਵਲ ਦਸ ਹੀ ਗੁਰੂ ਹਨ ਗਲਤ ਹੈ ਕਿਉਂਕਿ ਅਸਲ ਵਿਚ 35 ਸਿੱਖ ਗੁਰੂ ਹਨ । ਜਿੰਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ । ਉਨ੍ਹਾਂ ਸਾਰਿਆਂ ਨੂੰ ਹੀ ਗੁਰੂਦਾ ਦਰਜਾ ਹਾਸਿਲ ਹੈ ਇਸ ਲਈ ਗੁਰਦੁਆਰਾ ਐਕਟ ਦੀ ਦੂਜੀ ਮਦ ਬਿਲਕੁਲ ਗਲਤ ਹੈ ਜਿਸ ਵਿਚ ਕਿਹਾ ਗਿਆ ਹੈ ਕਿ ਸਿੱਖ ਉਹ ਹੈ ਜੋ ਦਸ ਗੁਰੂਆਂ ਨੂੰ ਮੰਨਦਾ ਹੈ ਇਹ ਮਦ ਸਿੱਖ ਧਰਮ ਦੇ ਸਿਧਾਂਤਾਂ ਦੇ ਆਧਾਰ ਤੇ ਬਿਲਕੁਲ ਵਿਵਾਦਮਈ ਹੈ । ਇਸ ਲਈ ਗੁਰਦੁਆਰਾ ਐਕਟ 1925 ਨੂੰ ਇਸ ਕੇਸ ਦੇ ਹੱਲ ਲਈ ਆਧਾਰ ਨਾ ਬਣਾਇਆ ਜਾਵੇ ।

113. ਪ੍ਰੋ. ਲਾਲ ਸਿੰਘ ਨੇ ਅੱਗੇ ਕਿਹਾ ਕਿ ਗੁਰਦੁਆਰਾ ਐਕਟ 1925 ਦੀ 2 (9) ਦੀ

ਤੀਜੀ ਮਦ ਦੇ ਅਨੁਸਾਰ ਸਿੱਖ ਉਹ ਹੈ ਜੋ ਕਿਸੇ ਹੋਰ ਧਰਮ ਵਿਚ ਯਕੀਨ ਨਹੀਂ ਕਰਦਾ । ਜੋ ਕਿ ਬਿਲਕੁਲ ਹੀ ਭੁਲੇਖਾ ਪਾਊ ਹੈ ਅਤੇ ਸਿਧਾਂਤਾਂ ਦੇ ਉਲਟ ਹੈ । ਉਨ੍ਹਾਂ ਕਿਹਾ ਕਿ ਗੁਰੂਗ੍ਰੰਥ ਸਾਹਿਬ ਜੀ ਵਿਚ ਮੁਸਲਮਾਨਾਂ, ਹਿੰਦੂਆਂ, ਬ੍ਰਹਮਣਾਂ, ਖੱਤਰੀਆਂ ਅਤੇ ਅਛੂਤਾਂ ਦੀ ਬਾਣੀ ਵੀ ਦਰਜ ਹੈ ਅਤੇ ਇਨ੍ਹਾਂ ਸਾਰਿਆਂ ਨੇ ਆਪਣਾ ਧਰਮ ਨਹੀਂ ਬਦਲਿਆ ਅਤੇ ਆਪਣੇ ਪੁਰਾਣੇ ਧਰਮਾਂ ਦੇ ਸਿਧਾਂਤਾਂ ਤੇ ਵੀ ਪਹਿਰਾ ਦਿੱਤਾ ਹੈ ਅਤੇ ਇਨ੍ਹਾਂ ਸਾਰਿਆਂ ਨੇ ਹੀ ਆਪਣਾ ਜੀਵਨ ਗੁਰੂ ਗ੍ਰੰਥ ਸਾਹਿਬ ਜੀ ਦੇ ਮੁਤਾਬਿਕ ਬਤੀਤ ਕੀਤਾ ਹੈ ਅਤੇ ਸਾਰਿਆਂ ਨੂੰ ਹੀ ਸਿੱਖ ਗੁਰੂ ਹੋਣ ਦਾ ਦਰਜਾ ਹਾਸਿਲ ਹੈ । ਇਸ ਲਈ ਗੁਰਦੁਆਰਾ ਐਕਟ 1925 ਦੀ 2 (9) ਦੀ ਤੀਜੀ ਮਦ ਦੇ ਮੁਤਾਬਿਕ ਸਿੱਖ ਉਹ ਹੈ ਜੋ ਕਿਸੇ ਹੋਰ ਧਰਮ ਵਿਚ ਯਕੀਨ ਨਹੀਂ ਕਰਦਾ ਨੂੰ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤਾਂ ਦੇ ਮੁਤਾਬਿਕ ਸਹੀ ਨਹੀਂ ਠਿਹਰਾਇਆ ਜਾ ਸਕਦਾ ।

114. ਪ੍ਰੋ. ਲਾਲ ਸਿੰਘ ਨੇ ਇਹ ਵੀ ਇਤਰਾਜ ਉਠਾਇਆ ਕਿ ਐਸ.ਜੀ.ਪੀ.ਸੀ. ਨੇ ਰਾਜਨੀਤਕ ਲਾਹੇ ਅਤੇ ਸਵੈ ਇਛਤ ਤਰੀਕਿਆ ਨਾਲ ਸੈਕਸ਼ਨ 10 (10ਏ) ਗੁਰਦੁਆਰਾ ਐਕਟ 1925 ਦੇ ਮੁਤਾਬਿਕ ਅੰਮ੍ਰਿਤਧਾਰੀ, ਸਹਿਜਧਾਰੀ ਅਤੇ ਪਤਿਤ ਦੀ ਗਲਤ ਪਰਿਭਾਸ਼ਾ ਕੀਤੀ ਹੈ । ਪ੍ਰੋ. ਲਾਲ ਸਿੰਘ ਨੇ ਇਹ ਵੀ ਅਦਾਲਤ ਦੇ ਧਿਆਨ ਵਿਚ ਲਿਆਂਦਾ ਕਿ ਇਨ੍ਹਾਂ ਤਿੰਨਾਂ ਹੀ ਸ਼ਬਦਾਂ ਦਾ ਗੁਰੂਗ੍ਰੰਥ ਸਾਹਿਬ ਜੀ ਵਿਚ ਕਿਤੇ ਕੋਈ ਜ਼ਿਕਰ ਨਹੀਂ ਆਉਂਦਾ ਉਨ੍ਹਾਂ ਅੱਗੇ ਆਖਿਆ ਕਿ ਸਿੱਖ ਦੀ ਪਰਿਭਾਸ਼ਾ ਦੇ ਨਾਲ ਅੰਮ੍ਰਿਤਧਾਰੀ, ਸਹਿਜਧਾਰੀ ਅਤੇ ਪਤਿਤ ਨੂੰ ਜੋੜਨਾ ਵੀ ਸਿਧਾਂਤਾਂ ਦੇ ਉਲਟ ਹੈ ।

115. ਪ੍ਰੋ. ਲਾਲ ਸਿੰਘ ਨੇ ਆਖਿਆ ਕਿ ਜਿੱਥੋਂ ਤੱਕ ਅੰਮ੍ਰਿਤਧਾਰੀ ਸਿੱਖ ਦਾ ਸਬੰਧ ਹੈ ਇਸ ਨੂੰ ਪਹਿਲਾਂ ਤੋਂ ਚੱਲੇ ਆ ਰਹੇ ਸਿੱਖ ਵਿਚੋਂ ਹੀ ਸਿਰਜਿਆ ਗਿਆ ਹੈ ਅਤੇ ਸਿਰਜਿਆ ਵਿਚ ਗਿਆ ਹੈ ਅੰਮ੍ਰਿਤਪਾਨ ਕਰਵਾ ਕੇ । ਉਨ੍ਹਾਂ ਆਖਿਆ ਕਿ ਖਾਲਸੇ ਦਾ ਸਿਧਾਂਤ ਸਭ ਤੋਂ ਪਹਿਲਾਂ ਗੁਰੂਰਵਿਦਾਸ ਨੇ ਦਿੱਤਾ । ਪ੍ਰੋ. ਲਾਲ ਸਿੰਘ ਨੇ ਆਖਿਆ ਕਿ ਖਾਲਸੇ ਦਾ ਅਤੇ ਅਮ੍ਰਿਤਪਾਨ ਦਾ ਸਿਧਾਂਤ ਵੀ ਗੁਰੂਗ੍ਰੰਥ ਸਾਹਿਬ ਵਿਚ ਦਰਜ ਨਹੀਂ ਉਨ੍ਹਾਂ ਆਖਿਆ ਕਿ ਅੰਮ੍ਰਿਤਧਾਰੀ ਸਿੱਖ ਦਾ ਸਿਧਾਂਤ ਸਿੱਖ ਧਰਮ ਨਾਲ ਮੇਲ ਨਹੀਂ ਖਾਂਦਾ ਅਤੇ ਨਾ ਹੀ ਇਹ ਸਿੱਖ ਧਰਮ ਦੇ ਵਿਸ਼ਵਾਸ਼ ਦੇ ਅਨੁਕੂਲ ਹੈ ਉਨ੍ਹਾਂ ਕਿਹਾ ਕਿ ਅੰਮ੍ਰਿਤਧਾਰੀ ਸਿੱਖ ਅਸਲ ਵਿਚ ਸਿੱਖ ਦਾ ਬਾਹਰੀ ਸਰੂਪ ਹੈ । ਉਨ੍ਹਾਂ ਕਿਹਾ ਕਿ ਅੰਮ੍ਰਿਤਧਾਰੀ ਨੂੰ ਸਿੱਖਾਂ ਵਿਚੋਂ ਹੀ ਬਣਾਇਆ ਗਿਆ ਹੈ ਅਤੇ ਕੋਈ ਵੀ ਅੰਮ੍ਰਿਤਧਾਰੀ ਸਿੱਖ, ਸਿੱਖ ਤੋਂ ਬਿਨਾਂ ਜਾਂ ਪਹਿਲਾਂ ਨਹੀਂ ਹੋ ਸਕਦਾ, ਭਾਵ ਕਿ ਅੰਮ੍ਰਿਤਧਾਰੀ ਬਾਅਦ ਵਿਚ ਅਤੇ ਸਿੱਖ ਪਹਿਲਾਂ ਹੁੰਦਾ ਹੈ । ਉਨ੍ਹਾਂ ਕਿਹਾ ਕਿ ਸਿੱਖ ਹੋਣ ਲਈ ਅੰਮ੍ਰਿਤਧਾਰੀ ਹੋਣਾ ਜਰੂਰੀ ਨਹੀਂ ਹੁੰਦਾ ਉਹਨਾਂ ਕੇਸ ਨੰ: 14859/2008 ਦੇ ਆਧਾਰ ਤੇ ਆਖਿਆ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿਚ ਵੀ ਕਈ ਅਜਿਹੇ ਅਹਿਮ ਸਿੱਖ ਸਨ ਜਿੰਨ੍ਹਾਂ ਨੇ ਅੰਮ੍ਰਿਤ ਨਹੀਂ ਸੀ ਪਾਨ ਕੀਤਾ ਹੋਇਆ । ਉਦਾਹਰਨ ਦੇ ਤੌਰ ਤੇ ਭਾਈ ਨੰਦ ਲਾਲ ਜੀ,





ਭਾਈ ਘਨਈਆ ਜੀ, ਨਿਰਮਲੇ ਸਿੱਖ ਦਾ ਜ਼ਿਕਰ ਕੀਤਾ । ਪ੍ਰੋ. ਲਾਲ ਸਿੰਘ ਨੇ ਆਖਿਆ ਕਿ ਉਨ੍ਹਾਂ ਸਿੱਖਾਂ ਲਈ ਹੀ ਅੰਮ੍ਰਿਤਪਾਨ ਕਰਨਾ ਜਰੂਰੀ ਸੀ ਜਿਨ੍ਹਾਂ ਨੇ ਯੁੱਧ ਦੇ ਮੈਦਾਨ ਵਿਚ ਜਾਣਾ ਹੁੰਦਾ ਸੀ ।

116. ਅਸੀਂ ਸਹਿਜਧਾਰੀ ਸ਼ਬਦ ਅਤੇ ਪਤਿਤ ਬਾਰੇ ਧਿਆਨ ਵਿਚ ਲਿਆਉਣਾ ਚਾਹੁੰਦੇ ਹਾਂ ਕਿ ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਮਿਲਦੇ । ਠੀਕ ਉਸੇ ਤਰ੍ਹਾਂ ਜਿਵੇਂ ਕਿ ਪ੍ਰੋ. ਲਾਲ ਸਿੰਘ ਨੇ ਅੰਮ੍ਰਿਤਧਾਰੀ ਬਾਰੇ ਬਿਆਨ ਕੀਤਾ ਹੈ । ਉਨ੍ਹਾਂ ਆਖਿਆ ਕਿ ਸਹਿਜਧਾਰੀ ਅਤੇ ਪਤਿਤ ਸ਼ਬਦ ਸਿੱਖ ਧਰਮ ਨਾਲ ਕੋਈ ਮੇਲ ਨਹੀਂ ਰੱਖਦੇ ਅਤੇ ਇਸੇ ਲਈ ਸਿੱਖ ਦੀ ਪਰਿਭਾਸ਼ਾ ਲਈ ਗੁਰਦੁਆਰਾ ਐਕਟ 1925 ਨੂੰ ਠੋਸ ਆਧਾਰ ਨਹੀਂ ਮੰਨਿਆ ਜਾ ਸਕਦਾ ਅਤੇ ਨਾ ਹੀ ਇਸ ਪਟੀਸ਼ਨ ਦਾ ਫੈਸਲਾ ਉਸ ਦੇ ਆਧਾਰ ਤੇ ਕੀਤਾ ਜਾ ਸਕਦਾ ਹੈ । ਕਿਉਂਕਿ ਇਹ ਬਹੁਤ ਵਿਵਾਦਮਈ ਹੈ ।

117. ਪ੍ਰੋ. ਲਾਲ ਸਿੰਘ ਜੀ ਦੇ ਮੁਤਾਬਿਕ ਸਿੱਖ ਦੀ ਪਰਿਭਾਸ਼ਾ ਗੁਰੂ ਗ੍ਰੰਥ ਸਾਹਿਬ ਜੀ ਦੇ ਮੁਤਾਬਿਕ ਬਿਲਕੁਲ ਸਰਲ ਅਤੇ ਸਾਫ ਹੈ ਕਿ ਸਿੱਖ ਉਹ ਹੈ ਜੋ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਦਾ ਹੈ ਅਤੇ ਆਪਣੀ ਜਿੰਦਗੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਦੇਸ਼ਾਂ ਦੇ ਮੁਤਾਬਿਕ ਬਤੀਤ ਕਰਦਾ ਹੈ । ਉਨ੍ਹਾਂ ਆਖਿਆ ਕਿ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਹਰ ਜਾ ਕੇ ਕੋਈ ਵੀ ਧਾਰਮਿਕ ਰਸਮੋਂ-ਰਿਵਾਜ ਦੀ ਇਜਾਜਤ ਨਹੀਂ ਹੈ । ਉਨ੍ਹਾਂ ਆਖਿਆ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਮੁਤਾਬਿਕ ਬੰਦਾ ਜਾਂ ਤਾਂ ਸਿੱਖ ਹੈ ਜਾਂ ਫਿਰ ਗੈਰ ਸਿੱਖ ਪਰ ਸਹਿਜਧਾਰੀ ਜਾਂ ਪਤਿਤ ਦਾ ਕੋਈ ਥਾਂ ਨਹੀਂ । (ਇਹੋ ਸਾਰਾਂਸ਼ ਸ੍ਰੀ ਅਮਿਦਰ ਪਾਲ ਸਿੰਘ ਨੇ ਵੀ ਪੇਸ਼ ਕਤਿਾ ਹੈ ਕਿ ਜਾਂ ਤਾਂ ਸਿੱਖ ਹੈ ਜਾਂ ਨਹੀਂ ਹੈ। ਸਹਿਜਦਾਰੀ ਦੀ ਕੋਈ ਮਾਨਤਾ ਨਹੀਂ ਹੈ)

118. ਪ੍ਰੋ. ਲਾਲ ਸਿੰਘ ਨੇ ਆਪਣੇ ਲਿਖਤੀ ਦਸਤਾਵੇਜਾਂ ਦੇ ਆਧਾਰ ਤੇ ਆਖਿਆ ਕੀ ਗੁਰੂ ਬਾਬਾ ਫਰੀਦ ਜੀ ਅਤੇ ਗੁਰੂ ਕਬੀਰ ਜੀ ਦੇ ਸਿੱਖ ਧਰਮ ਦੇ ਮੁਤਾਬਿਕ ਕੇਸ ਨਹੀਂ ਸਨ ਪਰ ਉਨ੍ਹਾਂ ਦੀ ਵੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ । ਉਨ੍ਹਾਂ ਕੇਸ ਨੰ: 14859/2008/114 ਦੇ ਆਧਾਰ ਤੇ ਆਖਿਆ ਕੀ ਐਸ.ਜੀ.ਪੀ.ਸੀ. ਵਲੋਂ ਛਾਪੇ ਜਾਂਦੇ ਰਸਾਲੇ ਜਿਸ ਦਾ ਨਾਂ ਗੁਰਮਤਿ ਪ੍ਰਕਾਸ਼ ਹੈ ਅਤੇ ਉਸ ਵਿਚ 300 ਸਾਲਾ ਗੁਰਤਾ ਗੱਦੀ ਦਿਵਸ ਤੇ ਗੁਰੂ ਪੀਪਾ, ਗੁਰੂ ਸੁਰਦਾਸ, ਗੁਰੂ ਸੈਨ, ਗੁਰੂ ਭੀਖਨ ਅਤੇ ਹੋਰਾਂ ਦੀਆਂ ਤਸਵੀਰਾਂ ਵੀ ਛਾਪੀਆਂ ਗਈਆਂ ਸਨ ਜਿਨ੍ਹਾਂ ਵਿਚ ਉਹਨਾਂ ਨੂੰ ਦਾੜ੍ਹੀ ਕੱਟੀ ਨਾਲ ਵਿਖਾਇਆ ਗਿਆ ਹੈ । ਇਸ ਲਈ ਇਹ ਦਸਤਾਵੇਜ ਦਾਖਲ ਕੀਤਾ ਜਾਂਦਾ ਹੈ ਕਿ ਉਹਨਾਂ ਸਾਰਿਆਂ ਵਿੱਚ ਕਿਸੇ ਨੂੰ ਵੀ ਪਤਿਤ ਨਹੀਂ ਕਿਹਾ ਜਾ ਸਕਦਾ ਕਿਉਂਕਿ ਸਾਰਿਆਂ ਨੂੰ ਹੀ ਗੁਰੂਆਂ ਦਾ ਦਰਜਾ ਹਾਸਲ ਹੈ ਕਿਉਂਕਿ ਉਹ ਸਾਰਿਆਂ ਦੀ ਹੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ ।

119. ਇਹ ਸਾਬਤ ਕਰਨ ਲਈ ਕਿ ਕੇਸ ਰੱਖਣੇ ਸਿੱਖ ਲਈ ਜਰੂਰੀ ਨਹੀਂ ਹਨ ਇਸ ਦਾ ਹਵਾਲਾ ਗੁਰੂ ਰਵਿਦਾਸ ਦੀ ਬਾਣੀ ਜੋ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ਨੰ: 659

ਉਪਰ ਦਰਜ ਹੈ ਇਸ ਪ੍ਰਕਾਰ ਹੈ 'ਬੰਕੇ ਬਾਲ ਪਾਗ ਸਿਰਿ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥3॥' ਜਿਸ ਦਾ ਅਰਥ ਹੈ ਕਿ ਜੋ ਆਪਣੇ ਵਾਲਾਂ ਨੂੰ ਸੁੰਦਰ ਬਣਾਉਂਦਾ ਹੈ ਅਤੇ ਸਿਰ ਤੇ ਸੁੰਦਰ ਦਸਤਾਰ ਸਜਾਉਂਦਾ ਹੈ ਆਖਿਰ ਵਿਚ ਉਸ ਦੇ ਸਰੀਰ ਨੇ ਮਿੱਟੀ ਹੀ ਹੋਵਣਾ ਹੈ । ਉਹਨਾਂ ਗੁਰੂ ਬੀਰ ਜੀ ਦੀ ਬਾਣੀ ਜੋ ਕਿ ਪੰਨਾ ਨੰ: 1365 ਉਪਰ ਦਰਜ ਹੈ ਦਾ ਹਵਾਲਾ ਦਿੱਤਾ ਜੋ ਇਸ ਪ੍ਰਕਾਰ ਹੈ "ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ ॥ ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ" ਭਾਵ ਕਿ ਜਦੋਂ ਕੋਈ ਪ੍ਰਭੂ ਨਾਲ ਪ੍ਰੇਮ ਪਾ ਲੈਂਦਾ ਹੈ ਤਾਂ ਉਸ ਦੀ ਦੁਬਿਧਾ ਅਤੇ ਦਵੈਤ ਖਤਮ ਹੋ ਜਾਂਦੀ ਹੈ ਅਤੇ ਇਹ ਨਾਸਵਾਨ ਹੈ ਕਿ ਚਾਹੇ ਕੋਈ ਲੰਬੇ ਵਾਲ ਰੱਖੇ ਚਾਹੇ ਕੋਈ ਮੁੰਡਨ ਕਰਵਾਏ । ਉਨ੍ਹਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਜੋ ਕਿ ਪੰਨਾ ਨੰ: 476 ਉਪਰ ਦਰਜ ਹੈ (ਇਹ ਤੁੱਕ ਅੰਕ 1284-85 ਤੇ ਹੈ -ਲੇਖਕ) ਦਾ ਹਵਾਲਾ ਦਿੱਤਾ ਕਿ ਗੁਰੂ ਸਾਹਿਬ ਕਹਿੰਦੇ ਹਨ 'ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ ॥' ਜਿਸ ਦਾ ਅਰਥ ਹੈ ਕਿ ਕੇਸਾਂ ਨਾਲ ਕੋਈ ਮਨੁੱਖ ਬਹੁਤ ਡਰਾਵਣਾ, ਉਲਝਿਆ ਅਤੇ ਸਾਫ ਸੁਥਰਾ ਨਹੀਂ ਲਗਦਾ ਅਤੇ ਉਹ ਆਪਣੇ ਪਰਿਵਾਰ ਦੇ ਮਾਣ ਵਿਚ ਵਾਧਾ ਨਹੀਂ ਕਰਦੇ ਇਸ ਲਈ ਕਿਹਾ ਜਾ ਸਕਦਾ ਹੈ ਕਿ ਕੇਸ ਸਿੱਖ ਲਈ ਕੋਈ ਜਰੂਰੀ ਨਹੀਂ ਹਨ ਕੇਸ ਨੰ: 14859/2008/120 ਇਸ ਲਈ ਸਹਿਜਧਾਰੀ ਸਿੱਖ ਫੈਡਰੇਸ਼ਨ ਦੇ ਪ੍ਰੋ. ਲਾਲ ਸਿੰਘ ਦੇ ਮੁਤਾਬਿਕ ਇਹ ਜਾਹਿਰ ਹੈ ਕਿ ਫੈਡਰੇਸ਼ਨ ਗੁਰਦੁਆਰਾ ਐਕਟ 1925 ਨੂੰ ਇਸ ਕੇਸ ਦੇ ਫੈਸਲਾ ਦਾ ਆਧਾਰ ਬਿਲਕੁਲ ਜਾਇਜ ਨਹੀਂ ਸਮਝਦੀ ਕਿਉਂਕਿ ਗੁਰਦੁਆਰਾ ਐਕਟ ਗੁਰੂ ਗ੍ਰੰਥ ਸਾਹਿਬ ਜੀ ਦੇ ਆਧਾਰ ਤੇ ਵਿਵਾਦਤ ਹੈ । ਫੈਡਰੇਸ਼ਨ ਨੇ ਇਹ ਵੀ ਦਸਤਾਵੇਜ ਦਿੱਤੇ ਕਿ ਕੇਸਾਧਾਰੀ ਹੋਣਾ ਸਿੱਖ ਧਰਮ ਦਾ ਬੁਨਿਆਦੀ ਅਸੂਲ ਨਹੀਂ ਹੈ ਕਿਉਂਕਿ ਇਸ ਦਾ ਪ੍ਰਮਾਣ ਗੁਰੂ ਗ੍ਰੰਥ ਸਾਹਿਬ ਵਿਚੋਂ ਕਿਤੇ ਵੀ ਨਹੀਂ ਮਿਲਦਾ ਇਸ ਲਈ ਫੈਡਰੇਸ਼ਨ ਦੇ ਹਿਸਾਬ ਨਾਲ ਸਿੱਖ ਪਰਿਵਾਰਾਂ ਦੇ ਬੱਚੇ ਜੋ ਸਿੱਖ ਧਰਮ ਨੂੰ ਮੰਨਦੇ ਹਨ ਅਤੇ ਭਾਵੇ ਉਹ ਆਪਣੇ ਕੇਸ ਕੱਟਦੇ ਹਨ ਜਾਂ ਭਰਵੱਟੇ ਬਣਾਉਂਦੇ ਹਨ ਉਨ੍ਹਾਂ ਨੂੰ ਘੱਟ ਗਿਣਤੀ ਵਿਦਿਅਕ ਅਦਾਰਿਆਂ ਵਿਚ ਦਾਖਲੇ ਲਈ ਕੋਈ ਰੋਕ ਨਹੀਂ ਹੋਣੀ ਚਾਹੀਦੀ ।





## ਗਿਆਨੀ ਹਰਿੰਦਰਪਾਲ ਸਿੰਘ

(ਗਿਆਨੀ ਜੀ ਦਾ ਨਾਮ ਕੇਵਲ ਹਰਿੰਦਰ ਸਿੰਘ ਅਲਵਰ ਵਾਲੇ ਹੈ। ਐਡ. ਪਵਿਤ ਮਤੇਵਾਲ ਰਾਹੀਂ ਇਨ੍ਹਾ ਦਾ ਪਹਿਲਾ ਲਿਖਿਤ ਅਤੇ ਅੰਗਰੇਜੀ ਵਿੱਚ ਉਲਥਾ ਪੇਸ਼ ਕੀਤੀਆਂ ਦਲੀਲਾਂ ਜਿਨ੍ਹਾਂ ਨਾਲ ਉਨ੍ਹਾਂ ਕੁਜ ਅਸਹਿਮਤੀ ਦਰਜ ਕਰਵਾਈ, ਤੋਂ ਇਲਾਵਾ ਦੁਬਾਰਾ ਇਹ ਪੇਸ਼ ਕੀਤੀਆਂ ਗਈਆਂ ।)

121. ਗਿਆਨੀ ਹਰਿੰਦਰਪਾਲ ਸਿੰਘ ਸਿੱਖ ਧਰਮ ਦੇ ਪ੍ਰਚਾਰਕ ਹਨ । ਉਹ ਗੁਰਬਾਣੀ ਦੀ ਵਿਆਖਿਆ ਦੇ ਮਾਹਿਰ ਹਨ ਅਤੇ ਸਿੱਖ ਧਰਮ ਦਾ ਗਹਿਰਾ ਗਿਆਨ ਰੱਖਦੇ ਹਨ । ਉਨ੍ਹਾਂ ਨੇ ਸਾਨੂੰ ਇਸ ਕੇਸ ਦੀ ਸੁਣਵਾਈ ਦੌਰਾਨ ਕੁਝ ਸਮੇਂ ਲਈ ਸੰਬੋਧਨ ਕੀਤਾ । ਉਹਨਾਂ ਨੇ ਆਪਣੇ ਦਸਤਾਵੇਜ ਪੰਜਾਬੀ ਵਿਚ ਜਮਾਂ ਕਰਵਾਏ ਅਤੇ ਅਸੀਂ ਉਨ੍ਹਾਂ ਨੂੰ ਆਪਣੀ ਸਹੂਲਤ ਲਈ ਬੇਨਤੀ ਕੀਤੀ ਕਿ ਉਹ ਆਪਣੇ ਵਿਚਾਰ ਅੰਗਰੇਜੀ ਵਿਚ ਦੇਣ ਅਤੇ ਉਨ੍ਹਾਂ ਦੀ ਸਹੂਲਤ ਲਈ ਅਸੀਂ ਉਨ੍ਹਾਂ ਨੂੰ ਸਹਾਇਕ ਦੇ ਤੌਰ ਤੇ ਵਕੀਲ ਪਵਿਤ ਸਿੰਘ ਮੱਤੇਵਾਲ ਦੀਆਂ ਸੇਵਾਵਾਂ ਮੁਹਾਈਆ ਕਰਵਾਈਆਂ । ਪਵਿਤ ਸਿੰਘ ਮੱਤੇਵਾਲ ਨੇ ਲਿਖਤ ਨੂੰ 23/2009 ਜੋ ਕਿ ਗਿਆਨੀ ਹਰਿੰਦਰਪਾਲ ਸਿੰਘ ਦੇ ਲਿਖਤ ਤੇ ਅਧਾਰਤ ਹੈ ਉਹ ਇਸ ਪ੍ਰਕਾਰ ਹੈ ਕਿ ਆਪਣੇ ਵਿਦੇਸ਼ ਦੌਰੇ ਤੇ ਉਨ੍ਹਾਂ ਨੂੰ ਅਖਬਾਰਾਂ ਰਾਹੀਂ ਪਤਾ ਲੱਗਿਆ ਹੈ ਕਿ ਉਨ੍ਹਾਂ ਜੋ ਵੀ ਕੁਝ ਅਦਾਲਤ ਵਿਚ ਦਾਖਲ ਕੀਤਾ ਹੈ ਉਸ ਵਿਚ ਕੁਝ ਹਿੱਸਾ ਉਨ੍ਹਾਂ ਦੇ ਵਿਚਾਰ ਮੁਤਾਬਿਕ ਨਹੀਂ ਹੈ ਅਤੇ ਉਨ੍ਹਾਂ ਨੇ ਅਦਾਲਤ ਨੂੰ ਅਰਜੀ ਦੇ ਕੇ ਮੰਗ ਕੀਤੀ ਕਿ ਉਨ੍ਹਾਂ ਨੂੰ ਆਪਣੇ ਦਸਤਾਵੇਜਾਂ ਵਿਚ ਸੁਧਾਰ ਦਾ ਮੌਕਾ ਦਿੱਤਾ ਜਾਵੇ ਅਤੇ ਅਦਾਲਤ ਨੇ ਪਵਿਤ ਸਿੰਘ ਅਤੇ ਗਿਆਨੀ ਹਰਿੰਦਰਪਾਲ ਸਿੰਘ ਦੀਆਂ ਅਰਜੀਆਂ ਵਿਚ ਜੋ ਵੀ ਗਿਆਨੀ ਹਰਿੰਦਰਪਾਲ ਸਿੰਘ ਦਾ ਪੱਖ ਦੇਖਿਆ ਉਹ ਇਸ ਤਰ੍ਹਾਂ ਹੈ ।

122. ਗਿਆਨੀ ਹਰਿੰਦਰਪਾਲ ਸਿੰਘ ਦੇ ਮੁਢਲੇ ਵਿਚਾਰ ਗੁਰੂਅਮਰਦਾਸ ਜੀ, ਗੁਰੂਰਾਮ ਦਾਸ ਜੀ, ਗੁਰੂਅਰਜਨ ਦੇਵ ਜੀ ਦੀ ਬਾਣੀ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਉਨ੍ਹਾਂ ਤੇ ਅਧਾਰਤ ਹੈ ਅਤੇ ਉਨ੍ਹਾਂ ਨੇ ਬਾਣੀ ਦੀਆਂ ਪੰਕਤੀਆਂ ਦੇ ਅਰਥ ਵੀ ਦਿੱਤੇ ਹਨ ਉਹ ਵੀ ਹੇਠਾਂ ਦਿੱਤੇ ਜਾ ਰਹੇ ਹਨ । ਸਭ ਤੋਂ ਪਹਿਲਾਂ ਉਹਨਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ਨੰ: 567 ਤੋਂ ਬਾਣੀ ਦੀਆਂ ਪੰਕਿਤੀਆਂ ਲਈਆਂ ਹਨ ।

ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥ ਕੰਚਨ ਕਾਇਆ ਸੁਇਨੇ ਕੀ ਢਾਲਾ॥ ਭਾਵ ਕਿ ਤੇਰੇ ਸੁੰਦਰ ਦੰਦ, ਸੁੰਦਰ ਨੈਣ ਅਤੇ ਸੁਨੱਖਾ ਨੱਕ ਅਤੇ ਸੁੰਦਰ ਲੰਮੇ ਕੇਸ

123. ਅੱਗੇ ਉਨਾਂ ਨੇ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1419 ਦਾ ਹਵਾਲਾ ਦਿੱਤਾ "ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ੍" ਭਾਵ ਕੀ ਗਿਆਨੀ ਹਰਿੰਦਰਪਾਲ ਸਿੰਘ ਨੇ ਵਿਆਖਿਆ ਇਸ ਪ੍ਰਕਾਰ ਕੀਤੀ ਕਿ ਉਹੀ ਦਾੜ੍ਹੀਆਂ ਸੱਚੀਆਂ ਹਨ ਜੋ ਗੁਰੂਦੇ ਚਰਨਾਂ ਨੂੰ

ਝਾੜਦੀਆਂ ਹਨ । ਜੋ ਗੁਰੂਦੀ ਸੇਵਾ ਦਿਨ ਰਾਤ ਕਰਦੇ ਹਨ ਉਹ ਦਿਨ ਰਾਤ ਅਨੰਦ ਵਿਚ ਰਹਿੰਦੇ ਹਨ ਅਤੇ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਉਨ੍ਹਾਂ ਦੇ ਮੁਖੜੇ ਅਕਾਲ ਦੀ ਅਦਾਲਤ ਵਿਚ ਸੁੰਦਰ ਦਿਖਾਈ ਦਿੰਦੇ ਹਨ । ਸੱਚੇ ਉਨ੍ਹਾਂ ਦੇ ਮੁੱਖ ਹਨ ਅਤੇ ਸੱਚੀਆਂ ਉਨ੍ਹਾਂ ਦੀਆਂ ਦਾੜ੍ਹੀਆਂ ਹਨ ਜੋ ਸੱਚ ਕਹਿੰਦੇ ਹਨ ਅਤੇ ਸੱਚ ਵਿਚ ਹੀ ਜਿਉਂਦੇ ਹਨ ਅਤੇ ਉਨ੍ਹਾਂ ਦੇ ਹਿਰਦੇ ਵਿਚ ਸ਼ਬਦ ਦਾ ਵਾਸ ਹੁੰਦਾ ਹੈ ਅਤੇ ਉਹ ਮੁਕਤ ਹੁੰਦੇ ਹਨ । CPW ਨੰ: 14859/2008/117 ਸਭ ਤੋਂ ਵੱਧ ਭੁਲੇਖਾ ਪਾਊ ਸਮਝੀਆਂ ਜਾਂਦੀਆਂ ਪੰਕਤੀਆਂ ਜੋ ਕਿ ਪੰਨਾ 1365 ਉਪਰ ਦਰਜ ਹਨ ਇਸ ਪ੍ਰਕਾਰ ਹਨ -

"ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ ॥ ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ" ਦੇ ਅਰਥ ਗਿਆਨੀ ਹਰਿੰਦਰਪਾਲ ਸਿੰਘ ਨੇ ਇਸ ਤਰ੍ਹਾਂ ਕੀਤੇ ਕਿ ਕਬੀਰ ਜੀ ਕਹਿੰਦੇ ਹਨ ਕਿ ਉਸ ਇਕ ਨਾਲ ਪ੍ਰੇਮ ਕਰੋ ਜਿਸ ਦਾ ਸਹਾਈ ਅਕਾਲ ਪੁਰਖ ਹੈ । ਪੰਡਿਤ ਧਾਰਮਿਕ ਵਿਦਵਾਨ, ਰਾਜੇ ਅਤੇ ਜਮੀਨਾਂ ਦੇ ਮਾਲਿਕ ਉਨ੍ਹਾਂ ਲਈ ਕੀ ਚੰਗਾ ਹੈ ? ਕਬੀਰ ਜਦੋਂ ਤੁਸੀਂ ਉਸ ਇਕ ਨਾਲ ਪ੍ਰੇਮ ਕਰਦੇ ਹੋ ਤਾਂ ਦੁਵਿਧਾ ਅਤੇ ਦਵੈਤ ਖਤਮ ਹੋ ਜਾਂਦੀ ਹੈ । ਫਿਰ ਭਾਵੇਂ ਤੁਹਾਡੇ ਵਾਲ ਹੋਣ ਜਾਂ ਮੁੰਡਨ ਕੀਤਾ ਹੋਵੇ । ਗਿਆਨੀ ਹਰਿੰਦਰਪਾਲ ਸਿੰਘ ਨੇ ਉਕਤ ਪੰਕਤੀਆਂ ਦੇ ਅਰਥਾਂ ਨੂੰ ਗਲਤ ਕਿਹਾ ਉਨ੍ਹਾਂ ਕਿਹਾ ਕਿ ਉਕਤ ਪੰਕਤੀਆਂ ਵਿਚ ਉਨ੍ਹਾਂ ਲੰਮੇ ਵਾਲਾ ਦਾ ਖੰਡਨ ਹੈ ਜੋ ਕਿ ਪੁਰਾਣੇ ਲੋਕ ਬੋਹੜ ਦੇ ਦਰਖਤ ਨਾਲ ਬੰਨ ਲੈਂਦੇ ਸਨ ਅਤੇ ਬੋਹੜ ਦਾ ਦੁੱਧ ਆ ਕੇ ਉਨ੍ਹਾਂ ਦੇ ਸਿਰ ਵਿਚ ਪੈਂਦਾ ਸੀ ਅਤੇ ਉਨ੍ਹਾਂ ਦੇ ਕੇਸ ਜਰੂਰਤ ਤੋਂ ਵੱਧ ਲੰਮੇ ਹੁੰਦੇ ਸਨ ਅਤੇ ਮੁੰਡਨ ਦੇ ਸਬੰਧ ਵਿਚ ਉਨ੍ਹਾਂ ਆਖਿਆ ਕੀ ਉਨਾਂ ਜੈਨੀਆਂ ਲਈ ਹੈ ਧਰਮ ਦੇ ਨਾਮ ਤੇ ਸਿਰ ਦੇ ਵਾਲ ਪੱਟ ਦਿੰਦੇ ਸਨ। ਕਬੀਰ ਜੀ ਨੇ ਇਹਨਾਂ ਦੋਵਾਂ ਤਰੀਕਿਆਂ ਦਾ ਹੀ ਖੰਡਨ ਕੀਤਾ ਹੈ ਅਤੇ ਇਹੋ ਹੀ ਕਬੀਰ ਜੀ ਦੀ ਬਾਣੀ ਦੀਆਂ ਉਕਤ ਪੰਕਤੀਆਂ ਦਾ ਅਸਲ ਅਰਥ ਹੈ ।

125. ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੇ ਪੰਨਾ 500 ਦਾ ਹਵਾਲਾ ਇਸ ਤਰ੍ਹਾਂ ਦਿੱਤਾ ਹੈ "ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ ॥ ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ" ਜਿਸ ਦਾ ਅਰਥ ਹੈ ਕਿ ਉਹ ਨਾਨਕ ਮੇਰਾ ਆਸਰਾ ਉਹ ਕਰਤਾ ਹੈ ਅਤੇ ਬਾਕੀ ਸਾਰੇ ਹੀ ਪਾਸੇ ਦੀਆਂ ਉਮੀਦਾਂ ਮੈਂ ਛੱਡ ਦਿੱਤੀਆਂ ਹਨ ਅਤੇ ਤੁਸੀਂ ਮੈਨੂੰ ਦਰਸ਼ਨ ਦੇਵੋ ਅਤੇ ਕ੍ਰਿਪਾ ਕਰੋ ਮੇਰੇ ਤੇ ਮੈਂ ਤੁਹਾਡੇ ਗੁਣ ਦਿਨ ਰਾਤ ਗਾਉਂਦਾ ਹਾਂ ਮੈਂ ਤੁਹਾਡੇ ਚਰਨਾਂ ਨੂੰ ਆਪਣੇ ਕੇਸਾਂ ਨਾਲ ਸਾਫ ਕਰਾਂ ਇਹ ਮੇਰੀ ਦਿਲੀ ਇੱਛਾ ਹੈ ਅਤੇ ਅੱਗੇ ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੇ ਪੰਨਾਂ ਨੰ: 810 ਦਾ ਹਵਾਲਾ ਦਿੰਦੇ ਹੋਏ "ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ ॥" ਜਿਸ ਦਾ ਅਰਥ ਉਨ੍ਹਾਂ ਨੇ ਇੰਝ ਕੀਤਾ ਕਿ ਹੇ ਪ੍ਰਮਾਤਮਾ ਮੈਂ ਆਪ ਜੀ ਦਾ ਦਾਸ ਹਾਂ ਅਤੇ ਮੈਂ ਆਪਜ ੀਦੇ ਚਰਨ ਆਪਣੇ ਕੇਸਾਂ ਨਾਲ ਸਾਫ ਕਰਨੇ ਲੋਚਦਾ ਹਾਂ ਉਪਰੋਕਤ ਸਾਰੀਆਂ ਹੀ ਪੰਕਤੀਆਂ ਦੇ ਮੁਤਾਬਿਕ ਕੇਸਾਂ ਦੀ ਮਹੱਤਤਾ ਬਾਰੇ ਦਿੱਸਿਆ ਗਿਆ ਹੈ । ਗਿਆਨੀ ਹਰਿੰਦਰਪਾਲ ਸਿੰਘ ਜੀ ਨੇ ਕਿਹਾ ਕਿ ਗੁਰੂ ਨਾਨਕ ਦੇਵ ਜੀ ਦੇ ਕਾਲ ਤੋਂ ਲੈ ਕੇ ਕੇਸਾਧਾਰੀ ਹੋਣ ਦਾ ਸੰਕਲਪ





ਬਿਲਕੁਲ ਸਾਫ ਹੈ । ਇਸ ਸਬੰਧ ਵਿਚ ਉਨ੍ਹਾਂ ਪੁਰਾਤਨ ਜਨਮ ਸਾਖੀ ਦਾ ਹਵਾਲਾ ਵੀ ਦਿੱਤਾ ਜਿਸ ਵਿਚ ਗੁਰੂ ਨਾਨਕ ਸਾਹਿਬ ਦੇ ਤੇ ਭਾਈ ਮਰਦਾਨਾ ਜੀ ਮਿਲਾਪ ਦਾ ਜਿਕਰ ਹੈ ਜਿਸ ਵਿਚ ਗੁਰੂ ਨਾਨਕ ਸਾਹਿਬ ਨੇ ਮਰਦਾਨੇ ਨੂੰ ਕੇਸ ਨਾ ਕੱਟਣ ਦਾ ਹੁਕਮ ਅਤੇ ਉਨ੍ਹਾਂ ਨੂੰ ਕੁਦਰਤੀ ਲੰਬਾਈ ਤੱਕ ਵਧਣ ਅਤੇ ਤੰਬਾਕੂ ਦੀ ਵਰਤੋਂ ਨੂੰ ਵਰਜਿਤ ਕੀਤਾ । ਗੁਰੂ ਨਾਨਕ ਸਾਹਿਬ ਨੇ ਵਾਰ-ਵਾਰ ਆਪਣੀ ਬਾਣੀ ਵਿਚ ਲੰਮੇ ਕੇਸਾਂ ਦੀ ਉਸਤਤ ਕੀਤੀ। ਗਿਆਨੀ ਹਰਿੰਦਰਪਾਲ ਸਿੰਘ ਜੀ ਨੇ ਗੁਰੂਰਾਮ ਦਾਸ ਜੀ ਅਤੇ ਬਾਬਾ ਸ੍ਰੀ ਚੰਦ ਜੀ ਦੀ ਉਸ ਵਾਰਤਾਲਾਪ ਦਾ ਹਵਾਲਾ ਦਿੱਤਾ ਜਿਸ ਵਿਚ ਬਾਬਾ ਸ੍ਰੀ ਚੰਦ ਜੀ ਗੁਰੂ ਸਾਹਿਬ ਨੂੰ ਉਨ੍ਹਾਂ ਦੀ ਲੰਮੀ ਦਾੜ੍ਹੀ ਬਾਰੇ ਪੁਛਦੇ ਹਨ । ਜਿਸ ਦਾ ਉਤਰ ਗੁਰੂ ਰਾਮ ਦਾਸ ਜੀ ਨੇ ਇਹ ਦਿੱਤਾ ਇਹ ਦਾੜ੍ਹੀ ਦੇ ਲੰਮੇ ਕੇਸ ਆਪਣੇ ਗੁਰੂ ਦੇ ਚਰਨ ਝਾੜਨ ਲਈ ਹਨ । ਇਹ ਧਿਆਨ ਦੇਣ ਯੋਗ ਹੈ ਕਿ ਪਟੀਸ਼ਨ ਕਰਤਾ ਨੇ ਕਿਹਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਸਿਧਾਂਤਾਂ ਤੇ ਹੀ ਪੈਹਿਰਾ ਦਿੱਤਾ ਜਿਹੜੇ ਪਹਿਲਾ ਸਿੱਖ ਧਰਮ ਵਿਚ ਪੱਕੇ ਸਿਧਾਂਤ ਬਣ ਚੁੱਕੇ ਸਨ ਅਤੇ ਗੁਰੂ ਗੋਬਿੰਦ ਸਿੰਘ ਨੇ ਖਾਲਸਾ ਸਾਜਣ ਵੇਲੇ ਵੀ ਸਿੱਖਾਂ ਨੂੰ ਇਹੀ ਹੁਕਮਨਾਮਾ ਜਾਰੀ ਕੀਤਾ ਸੀ ।

126. ਗਿਆਨੀ ਹਰਿੰਦਰਪਾਲ ਸਿੰਘ ਨੇ ਕਿਹਾ ਕਿ ਕੇਸਾਧਾਰੀ ਹੋਣਾ ਸਿੱਖੀ ਦਾ ਅਹਿਮ ਅੰਗ ਹੈ । ਉਨ੍ਹਾਂ ਇਹ ਵੀ ਕਿਹਾ ਕਿ ਸਿਰਫ ਉਹੀ ਸਿੱਖ ਜੋ ਸਿੱਖ ਗੁਰੂਆਂ ਦੀ ਅਤੇ ਸਿੱਖ ਧਰਮ ਦੀ ਪਾਲਣਾ ਕਰਦੇ ਹਨ ਉਨ੍ਹਾਂ ਨੂੰਹੀ ਸਿੱਖਾਂ ਲਈ ਮੌਜੂਦ ਸਹੂਲਤਾਂ ਮਿਲਣੀਆਂ ਚਾਹੀਆਂ ਹਨ । ਜੋ ਲੋਕ ਸਿੱਖੀ ਦੇ ਅਸੂਲਾਂ ਨੂੰ ਤੋੜਦੇ ਹਨ ਉਹ ਇਨ੍ਹਾਂ ਕਿਸੇ ਵੀ ਸਹੂਲਤਾਂ ਦੇ ਹੱਕਦਾਰ ਨਹੀਂ ਹਨ । ਉਨ੍ਹਾਂ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ਨੰ: 303 ਉਪਰ ਗੁਰੂ ਅੰਗਦ ਦੇਵ ਜੀ ਫਰਮਾਉਂਦੇ ਹਨ 'ਆਵਹੋ ਸਿੱਖ ਸਤਿਗੁਰ ਕੇ ਪਿਆਰਿਓ ਗਾਹਵੋ ਸੱਚੀ ਬਾਣੀ' ਜਿਸ ਦਾ ਅਰਥ ਹੈ ਕਿ ਸੱਚੇ ਗੁਰੂਦੇ ਸਿੱਖ ਇਕੱਠੇ ਬੈਠ ਕੇ ਗੁਰਬਾਣੀ ਦਾ ਗਾਇਨ ਕਰਨ । ਚੋਥੇ ਗੁਰੂ ਰਾਮ ਦਾਸ ਜੀ ਫਰਮਾਉਂਦੇ ਹਨ- 'ਪੂਰੇ ਗੁਰ ਕਾ ਹੁਕਮੁ ਨ ਮੰਨੈ ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ ॥ ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ ॥ ਓਹੁ ਗਲ ਫਰੋਸੀ ਕਰੇ ਬਹੁਤੇਰੀ ਓਸ ਦਾ ਬੋਲਿਆ ਕਿਸੈ ਨ ਭਾਇਆ ॥ ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ ਓਸੁ ਨਾਲਿ ਮੁਹੁ ਜੋੜੇ ਓਸੁ ਭੀ ਲਛਣੁ ਲਾਇਆ ॥ ਗੁਰਮੁਖਿ ਹੋਇ ਸੁ ਅਲਿਪਤੋ ਵਰਤੈ ਓਸ ਦਾ ਪਾਸੁ ਛਡਿ ਗੁਰ ਪਾਸਿ ਬਹਿ ਜਾਇਆ ॥' ਜਿਸ ਦਾ ਅਰਥ ਹੈ ਜੋ ਆਪਣੇ ਗੁਰੂ ਦਾ ਹੁਕਮ ਨਹੀਂ ਮੰਨਦੇ ਉਹ ਮਨਮੁੱਖ, ਜਹਿਰੀਲੀ ਮਾਇਆ ਵਿਚ ਉਲਝ ਜਾਂਦੇ ਹਨ ਅਤੇ ਉਹ ਆਪ ਝੂਠੇ ਸਭ ਝੂਠ ਹੀ ਦੇਖਦੇ ਹਨ ਉਹ ਪ੍ਰਮਾਤਮਾ ਉਨ੍ਹਾਂ ਦੇ ਗਲ੍ਹੇ ਵਿਚ ਵਿਕਾਰਾਂ ਦਾ ਫੰਦਾ ਪਾ ਦਿੰਦਾ ਹੈ ਅਤੇ ਉਹ ਤੜਫਦੇ ਹਨ ਅਤੇ ਉਨ੍ਹਾਂ ਦੇ ਵਚਨਾਂ ਤੇ ਕੋਈ ਵਿਸ਼ਵਾਸ਼ ਨਹੀਂ ਕਰਦਾ ਅਤੇ ਉਹ ਅਵਾਰਾ ਔਰਤਾਂ ਵਾਂਗ ਦਰ-ਦਰ ਠੋਕਰਾਂ ਖਾਂਦੇ ਹਨ ਅਤੇ ਗੁਰਮੁੱਖ ਲੋਕ ਅਜਿਹੇ ਵਿਅਕਤੀਆਂ ਨੂੰ ਨਫਰਤ ਕਰਦੇ ਹਨ ਅਤੇ ਆਪਣੀ ਸੰਗਤ ਦਾ ਹਿੱਸਾ ਨਹੀਂ ਬਣਾਉਂਦੇ । ਇਸ ਅਧਾਰ ਤੇ ਹੀ ਉਨ੍ਹਾਂ ਨੇ ਕਿਹਾ

ਜੋ ਬੱਚੇ ਸਿੱਖ ਘਰਾਂ ਵਿਚ ਜੰਮ ਕੇ ਸਿੱਖ ਧਰਮ ਦੇ ਸਿਧਾਂਤਾਂ ਨੂੰ ਨਹੀਂ ਮੰਨਦੇ ਜਾਂ ਕੇਸ ਕੱਟਦੇ ਹਨ ਉਨ੍ਹਾਂ ਨੂੰ ਸਿੱਖਾਂ ਵਾਲੀ ਕੋਈ ਸਹੂਲਤ ਨਹੀਂ ਮਿਲਣੀ ਚਾਹੀਦੀ ।

## ਫੈਸਲੇ ਦਾ ਸੰਖੇਪ

ਹਾਈਕੋਰਟ ਦੇ ਫੁੱਲ ਬੈਂਚ ਵਲੋਂ ਸਿੱਖ ਧਰਮ ਦੇ ਪਿਛੋਕੜ ਸਿੱਖ ਰਹਿਤ ਮਰਿਆਦਾ ਅਤੇ ਸਿੱਖ ਬੁੱਧੀਜੀਵੀਆਂ ਵਲੋਂ ਪ੍ਰਗਟ ਕੀਤੇ ਵਿਚਾਰਾਂ ਨਾਲ ਅਸੀਂ ਸਹਿਮਤ ਹਾਂ ਅਤੇ ਉਨ੍ਹਾਂ ਨੇ ਸਪਸ਼ਟਤਾ ਵਾਲਾ ਜਵਾਬ ਦਿੱਤਾ ਕਿ ਕੇਸਾਧਾਰੀ ਹੋਣਾ ਸਿੱਖ ਧਰਮ ਦਾ ਇਕ ਅਹਿਮ ਅੰਗ ਹੈ । ਕੇਸਾਧਾਰੀ ਹੋਣਾ ਸਿੱਖ ਧਰਮ ਦਾ ਧਾਰਮਿਕ ਚਿੰਨ੍ਹ ਹੈ । ਹੈਰਾਨ ਕਰ ਦੇਣ ਵਾਲੀ ਗੱਲ ਹੈ ਕਿ ਅਸੀਂ ਆਪਣੇ ਫੈਸਲੇ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਈ ਹਵਾਲਾ ਨਹੀਂ ਦਿੱਤਾ ਸਾਰੇ ਹੀ ਪਟੀਸ਼ਨ ਕਰਤਾ ਨੂੰ ਸੁਨਣ ਤੋਂ ਬਾਅਦ ਅਸੀਂ ਏਸ ਸਿੱਟੇ ਤੇ ਪਹੁੰਚੇ ਹਾਂ ਕਿ ਗੁਰੂ ਗ੍ਰੰਥ ਸਾਹਿਬ ਜੀ ਸਿੱਖਾ ਨੂੰ ਅਧਿਆਤਮਕ ਸਿੱਖਿਆ ਅਤੇ ਉਨ੍ਹਾਂ ਦੀ ਮੁਕਤੀ ਦਾ ਰਾਸਤਾ ਦਿਖਾਉਂਦੇ ਹਨ । ਸਿੱਖਾਂ ਦੀ ਜੀਵਨ ਸ਼ੈਲੀ ਬਾਰੇ ਬੜੀ ਸਖਤੀ ਨਾਲ ਸਿੱਖ ਰਹਿਤ ਮਰਿਆਦਾ ਵਿਚ ਜ਼ਿਕਰ ਕੀਤਾ ਗਿਆ ਹੈ ਜਿਸ ਵਿਚ ਸਿੱਖ ਧਰਮ ਦੇ ਮੁੱਢਲੇ ਸਿਧਾਂਤ ਹਨ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੇਸਾਂ ਬਾਰੇ ਬਿਲਕੁਲ ਵੱਖਰਾ ਸਿਧਾਂਤ ਹੈ।

ਗੁਰੂ ਗ੍ਰੰਥ ਸਾਹਿਬ ਜੀ ਵਿਚ ਸਹਿਜਧਾਰੀ, ਅੰਮ੍ਰਿਤਧਾਰੀ ਜਾਂ ਪਤਿਤ ਬਾਰੇ ਕੋਈ ਵੀ ਪ੍ਰਮਾਣ ਨਹੀਂ ਮਿਲਦਾ ।

ਅਸੀਂ ਪੂਰਨ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੇ ਅਧਾਰ ਤੇ ਵੀ ਆਪਣੇ ਫੈਸਲੇ ਨੂੰ ਨਹੀਂ ਦੇ ਸਕਦੇ । ਏਸੇ ਕਰਕੇ ਅਸੀਂ ਕਈ ਪਟੀਸ਼ਨ ਕਰਤਾਵਾਂ ਦੀਆਂ ਦਲੀਲਾਂ ਵੱਲ ਧਿਆਨ ਨਹੀਂ ਦਿੱਤਾ ਕਿਉਂਕਿ ਉਨ੍ਹਾਂ ਦੀਆਂ ਦਲੀਲਾਂ ਉਨ੍ਹਾਂ ਦੇ ਨਿਜੀ ਹਿੱਤਾਂ ਨਾਲ ਸਬੰਧਤ ਸਨ ਨਾ ਕਿ ਸਿੱਖ ਧਰਮ ਦੇ ।

ਸਾਡੇ ਮੁਤਾਬਿਕ ਗੁਰਦੁਆਰਾ ਐਕਟ 1925 ਅਤੇ 1971 ਵਿਧਾਨਿਕ ਤੌਰ ਤੇ ਕੇਸਾਧਾਰੀ ਹੋਣ ਦੀ ਵਕਾਲਤ ਕਰਦੀਆਂ ਹਨ । ਅਤੇ ਇਨ੍ਹਾਂ ਨੂੰ ਵੋਟ ਪ੍ਰਣਾਲੀ ਵਿਚ ਵੀ ਲਾਗੂ ਕੀਤਾ ਜਾਣਾ ਚਾਹੀਦਾ ਹੈ ।

ਸਿੱਖ ਰਹਿਤ ਮਰਿਆਦਾ ਵਿਚ ਕੇਸ ਰੱਖਣ ਦਾ ਹੀ ਨਹੀਂ ਬਲਕਿ ਕੇਸਾਂ ਦੀ ਨਿਰਾਦਰੀ ਬਾਰੇ ਵੀ ਜਿਕਰ ਹੈ । ਕੇਸ ਰੰਗਣਾ ਵੀ ਕੇਸਾਂ ਕੀ ਨਿਰਾਦਰੀ ਹੈ ।

ਕੇਸ ਰੱਖਣਾ ਸਿਰਫ ਨੌਜਵਾਨਾਂ ਨੂੰ ਹੀ ਨਹੀਂ ਬਲਕਿ ਛੋਟੇ ਬੱਚਿਆਂ ਨੂੰ ਵੀ ਜਰੂਰੀ ਹੈ ਅਤੇ ਨੌਜਵਾਨਾਂ ਨੂੰ ਹਦਾਇਤ ਹੈ ਕਿ ਉਹ ਆਪਣੇ ਬੱਚਿਆਂ ਦੇ ਕੇਸ ਰੱਖਣ ।

ਸਿੱਖ ਅਰਦਾਸ ਵਿਚ ਵੀ ਕੇਸ ਰੱਖਣ ਬਾਰੇ ਤਿੰਨ ਵਾਰ ਜਿਕਰ ਆਉਂਦਾ ਹੈ । ਸਿੱਖ ਬੁੱਧੀਜੀਵੀਆਂ ਨੇ ਚਾਹੇ ਉਹ ਸਿੱਖ ਹੋਣ ਜਾਂ ਗੈਰ ਸਿੱਖ, ਭਾਰਤੀ ਜਾਂ ਵਿਦੇਸ਼ੀ ਕਿਸੇ ਵੀ



ਅਕਾਲ ਅਤੇ ਸਿੱਖ ਦੋਵੇਂ ਕੇਸਾਧਾਰੀ ਹਨ / ਅਤਿੰਦਰ ਪਾਲ ਸਿੰਘ ਖ਼ਾਲਸਤਾਨੀ

ਧਰਮ ਨਾਲ ਸਬੰਧਤ ਸਾਰਿਆਂ ਨੇ ਹੀ ਕੇਸਾਧਾਰੀ ਹੋਣਾ ਸਿੱਖੀ ਦਾ ਮੁੱਢਲਾ ਸਿਧਾਂਤ ਮੰਨਿਆ ਹੈ ।

## ਫੈਸਲੇ ਦਾ ਸਾਰਾਂਸ਼ ਇਹ ਹੈ

"ਸਿੱਖ ਧਰਮ ਵਿੱਚ ਜਮਾਂਦਰੂ ਕੇਸਾਧਾਰੀ ਸਾਬਤ ਸੂਰਤ ਵਿਅਕਤੀ ਹੀ ਸਿੱਖ ਹੋ ਸੱਕਦਾ ਹੈ। ਸਹਿਜਧਾਰੀ ਦੀ ਕੋਈ ਮਾਣਤਾ ਨਹੀਂ ਹੈ।"

# 19

# ਸਿੱਖ ਕੌਮੀਅਤਾ ਦੀ ਵਿਰਾਸਤ ਵਿਚੋਂ ਪੁਰਾਤਨ ਸ੍ਰੋਤ ਗ੍ਰੰਥਾਂ ਵਿੱਚੋ "ਕੇਸਾਂ" ਸਬੰਧੀ ਮਿਲਦੇ ਨਿਰਦੇਸ਼ ਅਤੇ ਆਦੇਸ਼

ਇਹ ਭਾਗ ਬਹੁਤ ਵੱਡ ਅਕਾਰੀ ਹੋ ਜਾਣਾਂ ਹੈ। ਇਸ ਲਈ ਮੈਂ ਇੱਥੇ ਸਿਰਫ ਸ੍ਰੋਤ ਗ੍ਰੰਥਾਂ ਵਿੱਚੋ ਸਬੰਧਤ ਲਾਈਨਾਂ ਹੀ ਦਿਆਂਗਾਂ। ਉਨ੍ਹਾਂ ਤੇ ਕੋਈ ਟਿੱਪਣੀ ਜਾਂ ਕੋਈ ਵਿਆਖਿਆ ਮੈਂ ਨਹੀਂ ਕਰ ਰਿਹਾ ਕਿਉਂਕੀ ਉਹ ਸਵੈ ਸਿੱਧ ਪਰਮਾਣ ਹਨ ਅਤੇ ਸਿੱਧੀ ਭਾਸ਼ਾ ਵਿੱਚ ਕਹੀ ਤੇ ਸਮਝਾਈ ਗੱਲ ਹਨ । ਵੇਰਵਾ ਇੰਜ ਹੈ :-

1.ਸ੍ਰੀ ਗੁਰ ਸੋਭਾ -ਸੈਣ ਸਿੰਘ (ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ) ਸਮਾਂ ਕਾਲ 1741

ਕੀਏ ਜਬ ਬਚਨ ਸਤਿਗੁਰੂ ਕਾਰਨ ਕਰਨ  
ਸਰਬ ਸੰਗਤ ਆਦਿ ਅੰਤਿ ਮੇਰਾ ਖ਼ਾਲਸਾ।  
ਮਾਨੈਗਾ ਹੁਕਮ ਸੋ ਤੋ ਹੋਵੈਗਾ ਸਿਖ ਸਹੀ,  
ਨ ਮਾਨੈਗਾ ਹੁਕਮ ਸੋਤੋ ਹੋਂਵੈਗਾ ਬਿਹਾਲਸਾ।  
ਹੁੱਕਾ ਨਾ ਪੀਵੈ ਸੀਸ ਦਾੜ੍ਹੀ ਨ ਮੁਢਾਵੈ, ਸੋ ਤੋ  
ਵਾਹ ਗੁਰੂ ਵਾਹਗੁਰੂ  ਗੁਰੂ ਜੀ ਕਾ ਖ਼ਾਲਸਾ।60॥  
(ਅਧਿਆਇ ਪੰਚਮ)

2. ਗੁਰਬਿਲਾਸ - ਭਾਈ ਕੋਇਰ ਸਿੰਘ ਜੀ ਕਲਾਲ; ਸਾਲ  -1751

ਦੋਹਰਾ: ਸ਼ਸ਼ਤ੍ਰ ਮੇਲ, ਗੁਰ ਸ਼ਬਦ ਸੋਂ, ਕਛ, ਕੇਸਨ ਸਦ ਪ੍ਰੇਮ।  
ਕਰਦ ਰਾਖਨੀ ਪੰਚਾ ਏ, ਤਜੇ ਨਾ ਕਬਹੀ ਨੇਮ ।40॥

3. ਬੰਸਾਵਲੀ ਨਾਮਾ - ਭਾਈ ਕੇਸਰ ਸਿੰਘ ਛਿੱਬਰ ਸਾਲ -1769

ਨਾਈ ਦਾ ਹੱਥ ਸੀਸ ਚਿਹਰੇ ਨ ਲਗਣਾ ਪਾਵੈ।  
ਕੇਸਾਧਾਰੀ ਗੁਰੂ ਕਾ ਪੰਥ ਕਹਾਵੈ।325॥





4. ਗੁਰ ਬਿਲਾਸ  ਪਾ. 10 - ਸੁੱਖਾਂ ਸਿੰਘ ; ਸਾਲ -1797

ਬਿਖਯਾ, ਕਿਰਿਆ ਭੱਦਨ ਤਯਾਗਹੁ।  
ਜਟਾਜੂਟ ਰਹਿਬੋ ਅਨੁਰਾਗਹੁ ।  
11ਵਾਂ ਅਧਿਆਏ

ਪੁਨੰ ਸੰਗ ਸਾਰੇ ਪ੍ਰਭੂ ਜੀ ਸੁਨਾਈ। ਬਿਨਾ ਤੇਗ ਤੀਰੰ ਰਹੋ ਨਾਂਹ ਭਾਈ।  
ਬਿਨਾ ਸ਼ਸ਼ਤ੍ਰ ਕੇਸ ਨਰੰ ਭੇਡ ਜਾਨੈ। ਗਹੇ ਕਾਨ ਤਾਂ ਕੋ ਕਿਤੈ ਲੈ ਸਿਧਾਨੈ।  
ਇਹੋ ਮੋਰ ਆਗਿਯਾ ਸੁਨੋ ਲੈ ਪਿਆਰੇ। ਬਿਨਾ ਤੇਗ, ਕੇਸੰ ਦਿਵੋ ਨ ਦਿਦਾਰੇ।

5. ਪ੍ਰਾਚੀਨ ਗੁਰ ਪੰਥ ਪ੍ਰਕਾਸ਼- ਸ਼ਹੀਦ ਭਾਈ ਰਤਨ ਸਿੰਘ ਭੰਗੂ;  ਸਾਲ 1841

ਪਹਿਰ ਕਛਹਿਰੇ , ਸਿਰ ਬੰਧਯੋ ਪਾਗ।  
ਗੁਰਗ੍ਰੰਥ ਬਚਨ ਪਰ ਰਹਯੋ ਲਾਗ।18।  
ਦੋਹਰਾ: ਕੇਸ਼ਨ ਕੀ ਕੀਜਹੁ। ਨ ਉਸਤਰਨ ਸੇ ਕਟਯੋ ਬਾਲ।18॥  
ਪਿਤ੍ਰਨ ਕਰਮ ਸੁ ਛੋਰਨ ਕਰਨੋ। ਰਖਯੋ ਧਯਾਨ ਸੁ ਮੱਧ ਗੁਰ ਚਰਨੋ।  
ਪਰੈ ਔਰ ਜੋ ਖੋਟੇ ਰਾਹਿ। ਤਿਨ ਕੋ ਲਾਯੋ ਜ਼ਰੂਰ ਤਨਖਾਹ।19॥

6. ਸਾਖੀ ਰਹਿਤ ਕੀ - ਭਾਈ ਨੰਦ ਲਾਲ ਜੀ; ਸਮਾਂ ਗੁਰੂ ਕਾਲ ਪਰ ਸਾਲ ਨਿਰਧਾਰਿਤ ਨਹੀਂ

"ਗਰੀਬ ਨਵਾਜ਼। ਸਿੱਖਾਂ ਪੁਤ੍ਰਾਂ ਨੂੰ ਕਉਣ ਕਰਮ ਕਰਨੇ ਜੋਗਿ ਹੈਨਿ ?"  
ਤਬ ਗੁਰੂ ਗੋਬਿੰਦ ਸਿੰਘ ਕਹਿਆ:  
ਜੋ ਮੇਰ ਸਿਖ ਹੋਵੇਗਾ ਸੋ ਖ਼ਾਲਸੇ ਥੀਂ ਬਗੈਰੁ ਹੋਰਥੈ ਪ੍ਰਤੀਤਿ ਨ ਕਰਸੀ।  
...ਜੋ ਮੇਰਾ ਹੋਸੀ ਗੁਰ ਸਬਦਿ ਥੀਂ ਸਿਵਾਇ  
ਕਰਮ ਕਿਰਿਆ, ਬੱਦਣੁ, ਉਸਤਰਾ ਨਹੀਂ ਲਾਵਣਾ।"  
ਅਤੇ

7. "ਆਤਮਾ ਰੂਪ ਗੁਰੂ ਹੈ। ਜੋ ਮੇਰਾ ਸਿਖੁ ਹੋਸੀ,. ਸੋ ਉਸਤਰਾ ਨ ਲਾਵਸੀ  
ਅਤੇ ਮੇਰੇ ਸਿੱਖ ਨੇ ਜਿਹਾ ਉਸਤਰਾ ਲਾਇਓ ਅਤੇ ਦਾੜ੍ਹੀ ਮੁੰਨੀ  
ਤੇਹਾ ਧੀਅ ਨਾਲਿ ਸੰਗੁ ਕੀਤਾ।"

8. ਗੁਰੂ ਕਾ ਵਾਕ ਹੈ:

"ਜੋ ਮੇਰਾ ਸਿਖ ਹੋਵੈਗਾ।  
ਕ੍ਰਿਆ ਕਰਮ, ਭਦ੍ਰ, ਉਸਤਰਾ, ਗਾਇਤ੍ਰੀ, ਤਰਪਣ ਪਖੰਡ ਕਰ ਮੰਨੇਗਾ।

ਜੋ ਮੇਰਾ ਸਿਖ ਗੁਰੂ ਕਾ ਹੋਵੈ ਸੋ ਸ਼ਬਦ ਮੰਨੈ ।"

9. ਰਹਿਤ ਨਾਮਾ ਭਾਈ ਪ੍ਰਹਿਲਾਦ ਸਿੰਘ ਜੀ :-

ਦੋਹਰਾ।

ਪੰਥ ਚਲਯੋ ਹੈ ਜਗਤ ਮੈਂ, ਗੁਰ ਨਾਨਕ ਪ੍ਰਸਾਦਿ
ਰਹਿਤ ਬਤਾਈਏ ਖ਼ਾਲਸੇ, ਸੁਣ ਭਾਈ ਪ੍ਰਹਿਲਾਦ।3॥

ਦੋਹਿਰਾ।

ਮੀਣਾ ਔਰ ਮਸੰਦੀਆ, ਮੋਨਾ, ਕੁੜੀ ਮਾਰ
ਹੋਇ ਸਿਖ ਵਰਤਨ ਕਰਹਿ ਅੰਤ ਕਰੇਗਾ ਖੁਆਰ।6॥

10. ਭੱਟ ਵਹੀ ਪਰਗਣਾ ਥਾਨੇਸਰ ਦਾ ਰਹਿਤ ਬਾਰੇ ਪ੍ਰਾਚੀਨ ਲੇਖ :-
(ਪਿਆਰਾ ਸਿੰਘ ਪਦਮ ਜੀ ਦੀ ਕਿਤਾਬ ਰਹਿਤਨਾਮੇ ਦੇ ਪੰਨਾਂ 168 ਤੋਂ)

"ਹੁੱਕਾ, ਹਲਾਲ, ਹਜਾਮਤ, ਹਰਾਮ, ਟਿੱਕਾ, ਜੰਞੂ
ਧੋਤੀ ਕਾ ਤਿਆਗ ਕਾਰਾਇਆ।
ਮੀਣੇ, ਧੀਰਮਲੀਏ, ਰਾਮਰਾਈਏ, ਸਿਰਗੁੰਮੇ, ਮਸੰਦੋ
ਕੀ ਵਰਤਣ ਬੰਦ ਕੀ।
ਕੰਘਾ, ਕਰਦ, ਕੇਸਗੀ, ਕੜਾ ਕਛਿਹਰਾ ਸਭ ਕੋ ਦੀਆ,
ਸਭ ਕੇਸਾਧਾਰੀ ਹੁਏ।"

11. ਇਕ ਅਨਾਮ 19ਵੀ ਸਦੀ ਦੇ ਫ਼ਾਰਸੀ ਕਵੀ ਦੀ ਲਿਖਤ ਇਹ ਮਾਮੂਲੀ ਜਹੇ ਬਦਲਾਵਾਂ ਨਾਲ ਕਈ ਗ੍ਰਥੀਂ ਵਿੱਚ ਅਜ਼ਾਦਾਨਾ ਤੌਰ ਤੇ ਵੀ ਮਿਲਦੀ ਹੈ। (ਉਪਰੋਕਤ ਤੋਂ ਹੀ)

"ਨਿਸ਼ਨਿ ਸਿਖੀ ਈਂ ਪੰਜ ਹਰਫਿ ਕਾਫ਼।
ਹਰਗਿਜ਼ ਨਬਾਸ਼ਦ ਅਜ਼ੀ ਪੰਜ ਮੁਆਫ਼।
ਕੜਾ ਕਾਰਦੋ ਕੱਛ ਕੰਘਾ ਬਿਦਾਂ॥
ਬਿਲਾ ਕੇਸ ਹੇਚ ਅਸਤ ਜੁਮਲਾ ਨਿਸ਼ਾਂ।

12. ਗੁਰਮਤਿ ਸੁਧਾਕਰ -ਭਾਸ਼ਾ ਵਿਭਾਗ ਪੰਜਾਬ
ਪੰਨਾਂ 263 ਤੇ ਫੁਟ ਨੋਟ

"ਨਿਤ ਪਾਠ ਕਰਨਾ, ਕ੍ਰਿਪਾਨ(ਤਲਵਾਰ) ਕੇਸ,
ਕੱਛ ਖ਼ਾਲਸੇ ਕਾ ਬਾਣਾ ਹੈ
ਇਸ ਨੂੰ ਕਦੇ ਨਹੀਂ ਤਿਆਗਣਾ"





ਹੋਰ ਉਲੇਖ, ਪੰਨਾ 277

"ਗੁਰੂ ਕਾ ਸਿੱਖ ਭੱਦਣ ਨਾ ਕਰਾਵੈ"

13. ਗੁਰਮਤਿ ਸੁਧਾਕਰ ਪੰਨਾ 281 -

ਸਿੱਖ ਕਲਫ ਨਾ ਲਗਾਵੇ, ਜੋ ਲਗਾਵੇ ਸੋ ਤਨਖਾਹੀਆਂ ।
ਜੋ ਸਿੱਖ ਚਿੱਟੇ ਕੇਸ ਚੁਗੇ ਸੋ ਤਨਖਾਹੀਆ

14. ਗੁਰਮਤਿ ਸੁਧਾਕਰ ਪੰਨਾ 307-308 -

"ਭਾਈ ਸਿੱਖੋ ! ਚਾਰ ਤਨਖਾਹਾਂ ਬਡੀ ਹੈਂ
ਉ, ਕੇਸਾਂ ਕੀ ਬੇਅਦਬੀ
ਅ, ਤਮਾਕੂ ਵਰਤਣਾ
ੲ, ਮੁਸਲੀ ਸੇ ਭੋਗ ਅਰਥਾਤ ਵੇਸਵਾ ਗਾਮੀਹੋਣਾ
ਸ. ਕੁਠਾ ਖਾਣਾ

15. ਗੁਰਮਤਿ ਸੁਧਾਕਰ ਪੰਨਾ 292-293 -

"ਸਿਰਗੁੰਮ ਕੇ ਮੁੱਖ ਨਹਿ ਲਾਗੇ,
ਪਾਂਚਨ ਕੋ ਸਭ ਸੰਗ ਤਿਆਗੈ
ਭੱਦਣ ਤਿਆਗ ਕਰੋ ਹੇ ਭਾਈ!
ਸਭ ਸਿੱਖਨ ਯਹਿ ਬਾਤ ਸੁਨਾਈ."

ਅਤੇ

"ਸੀਸ ਨ ਮੁਡਾਓ ਮੀਤ! ਹੁੱਕਾ ਤਜ ਭਲੀ ਰੀਤਿ
ਵਾਹਗੁਰੂ ਗੁਰੂ ਜੀ ਕਾ ਖ਼ਾਲਸਾ ਕਹਾਈਏ"

17. ਗੁਰਮਤਿ ਸੁਧਾਕਰ ਪੰਨਾ 256 ਬੰਦ 782-

"ਕੰਘਾ ਦੋਨੋ ਵਕਤ ਕਰ, ਪਾਗ ਚੁਨੈ ਕਰ ਬਾਂਧਈ,"

18. ਗੁਰਮਤਿ ਸੁਧਾਕਰ ਪੰਨਾ 280 ਬੰਦ 897"-

"ਖ਼ਾਲਸਾ -ਹਿੰਦੂ ਮੁਸਲਮਾਨ ਸੇ ਨਿਆਰਾ ਰਹੇ"

19. ਗੁਰਮਤਿ ਸੁਧਾਕਰ ਅਧਿਆਏ 23 ਪੰਨਾ 314-

"ਪੁੰਨ ਸੰਗ ਸਾਰੇ ਪ੍ਰਭੂ ਜੀ ਸੁਨਾਈ:-
ਬਿਨਾ ਤੇਗ ਤੀਰੰ ਰਹੋ ਨਾ ਭਾਈ!
ਬਿਨਾ ਸ਼ਸ਼ਤ੍ਰ ਕੇਸੰ ਨਰੰ ਭੇਡ ਜਾਨੋ,

ਗਹੇ ਕਾਂਨ ਤਾਂਕੋ ਕਿਤੈ ਲੈ ਸਿਧਾਨੋ
ਇਹੈ ਮੇਰ ਆਗਿਯਾ ਸੁਨੋ ਹੇ ਪਿਆਰੇ
ਬਿਨਾ ਤੇਗ ਕੇਸੰ ਦਿਵੋ ਨਾ ਦਿਦਾਰੇ"

20. ਗੁਰਮਤਿ ਸੁਧਾਕਰ ਪੰਨਾ 312 ਪਦ ਨੰ. 983-

"ਬਿਖਯਾ, ਕਿਰਿਆਬੱਦਨ ਤਯਾਗਹੁ
ਜਟਾ ਜੂਟ (ਅਮੁੰਡਿਤ ਅਰਥਾਤ ਜਮਾਂਦਰੂ ਕੇਸ ਰੱਖੋ) ਰਹਿਬੋ ਅਨੁਰਾਗਹੁ"

21. ਗੁਰਮਤਿ ਮਰਤੰਡ ਭਾਗ ਪਹਿਲਾ -ਭਾਈ ਕਾਨ੍ਹ ਸਿੰਘ ਨਾਭਾ
ਪੰਨਾ 342 ਬੰਦ 21 ਤੋਂ 25 ਤੱਕ

"ਦਿਜ, ਬਿਨ ਕੇਸ ਜੋ ਪਾਹੁਲ ਧਾਰੇ। ਤਿਸ ਪਾਖੰਡੀ ਦੂਰ ਨਿਵਾਰੇ"

(ਫੁਟ ਨੋਟ- ਮੈਂ ਮਨ ਤੋਂ ਸਿੱਖ ਹਾਂ ਕੇਸਾਂ ਦੀ ਕੀ ਲੋੜ ਹੈ ? ਐਸਾ ਕਹਿਣ ਵਾਲੇ ਪ੍ਰਤੀ ਇਹ ਕਥਨ ਹੈ)

22. "ਭੇਸ ਕੇਸ ਧਰਿ ਆਨ ਸਿਖ, ਪੂਜਤਿ ਉਛਨ ਦੇਵ॥"

(ਫੁਟ ਨੋਟ- ਜੋ ਲਿਬਾਸ ਸਿੱਖੀ ਦਾ ਰੱਖਦਾ ਹੈ ਅਤੇ ਅਕਾਲ (ਇਕ ਵਾਹਿਗੁਰੂ) ਨੂੰ ਛੱਡ ਕੇ ਹੋਰ ਦੇਵੀ ਦੇਵਤਾ {ਸੰਤ ਮਹੰਤ} ਪੂਜਦਾ ਹੈ)

ਤਾਹਿੰ ਨਾ ਪਾਨੀ ਦੀਜੀਏ , ਮੇਰਾ ਸਿਖ ਸੁ ਸੇਵ।
ਕੇਸਾਧਾਰੀ ਭੇਖਿਆ ਜੀਵਨ ਕੇ ਤਿੰਨ ਕਾਜ।
ਧਰੇ ਕੇਸ ਚੰਡਾਲ ਸਮ ਦੇਇ ਦਾਨ ਹੁਇ ਪਾਜ "

(ਐਸਾ ਭੇਖੀ ਕੇਸਾਧਾਰੀ ਤਾਂ ਚੰਡਾਲ ਦੇ ਸਮਾਨ ਹੈ)

23. ਸ਼੍ਰੀ ਗੁਰ ਪ੍ਰਤਾਪ ਸੂਰਜ ਜਿਲਦ ਬਾਹਰਵੀ ਪੰਨਾ ਨੰ. 5352

"ਤਬਿ ਕਲਗੀਧਰ ਦੇਂ ਉਪਦੇਸ।
'ਪਹਿਰਤੁ ਕਾਛ ਰਖਹੁ ਸਿਰ ਕੇਸ਼।
ਖੰਡੇ ਕੀ ਪਾਹੁਲ ਅਬਿ ਲੀਜੈ।
ਰਹਿਤ ਸਹਤ ਹੋਇ ਸ਼ਸਤ੍ਰ ਰਖੀਜੈ।"

24. ਸ਼੍ਰੀ ਗੁਰ ਪ੍ਰਤਾਪ ਸੂਰਜ ਜਿਲਦ ਤੇਹਰਵੀ ਪੰਨਾ ਨੰ. 5629

"ਗੁਰ ਕਹੈ:-
'ਸੁਨ ਖ਼ਾਲਸਾ! ਕੇਸ ਪਾਹੁਲੀ ਮਕਤਿ। ਖੰਡੇ ਕੀ ਸਭਿ ਤੇ ਭਲੀ।"

25. ਹੁਕਮਨਾਮਾ ਕਾਬੁਲ ਦੀ ਸੰਗਤ ਦੇ ਨਾਮ । ਇਸ ਦੀ ਮਿਤੀ ਇਸ ਉਪਰ ਜੋ ਦਰਜ ਹੈ ਉਹ ਇੰਜ ਹੈ - ਪਾ. 10, ਜੇਠ 26, ਸੰਮਤ 1756





(ਇਹ ਹੁਕਮ ਨਾਮਾ ਸਾਰੇ ਹੀ ਸਿੱਖ ਇਤਿਹਾਸਕਾਰਾ ਨੇ ਦਰਜ ਕੀਤਾ ਹੈ, ਉਸ ਨਜਰੀਏ ਤੋਂ ਮੈਂ ਇੱਥੇ ਦੇ ਰਿਹਾਂ ਹਾਂ ਤਾਂ ਜੋ ਸੰਗਤਾਂ ਦੇ ਗਿਆਨ ਵਿੱਚ ਰਹੇ। ਮੈਂ ਇਸ ਦੀ ਅਸਲ ਕਾਪੀ ਜਾਂ ਉਸ ਦੀ ਕੋਈ ਨਕਲ ਦੀ ਕਾਪੀ ਨਹੀਂ ਦੇਖੀ ਹੈ।)

"ੴ ਸਤਿਗੁਰੂ ਪ੍ਰਸਾਦਿ॥

ਸਰਬਤ ਸੰਗਤ ਕਾਬਲ ਗੁਰੂ ਰਖੈਗਾ, ਤੁਸਾਂ ਉਤੇ ਅਸਾਡੀ ਬਹੁਤ ਖੁਸ਼ੀ ਹੈ। ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾ ਤੋਂ ਲੈਣਾਂ, ਕੇਸ ਰੱਖਣੇ, ਇਹ ਅਸਾਡੀ ਮੋਹਰ ਹੈ। ਕੱਛ ਕ੍ਰਿਪਾਨ ਦਾ ਵਿਸਾਹ ਨਹੀਂ ਕਰਨਾ, ਸਰਬ ਲੋਹ ਦਾ ਕੜਾ ਹੱਥ ਰੱਖਣਾ, ਦੋਨੋ ਵਕਤ ਕੇਸਾਂ ਦੀ ਪਾਲਣਾ ਕਰਨੀ , ਸਰਬਤ ਸੰਗਤ ਅਭਖਿਆ ਦਾ ਕੁੱਠਾ ਖਾਵੇ ਨਾਹੀ, ਤਮਾਕੂ ਨਾ ਵਰਤਨਾ, ਭਾਦਨੀ ਤਥਾ ਕੰਨਿਆ ਮਾਰਨ ਵਾਲੇ ਸੇ ਮੇਲਾਪ ਨਾ ਰੱਖੇ। ਮੀਣੇ, ਮਸੰਦੀਏ, ਰਾਮ ਰਾਈਏ ਕੀ ਸੰਗਤ ਨ ਬੈਸੇ, ਗੁਰਬਾਣੀ ਪੜ੍ਹਨੀ, ਵਾਹਿਗੁਰੂ ਵਾਹਿਗੁਰੂ ਜਪਨਾ, ਗੁਰੂ ਕੀ ਰਹਿਤ ਰੱਖਣੀ...ਸਰਬਤ ਸੰਗਤ ਉਪਰ ਮੇਰੀ ਖੁਸ਼ੀ ਹੈ।"

26. ਅਖ਼ਬਾਰਾਤ ਦਰਬਾਰੇ ਮੁਅੱਲਾ (ਬਹਾਦਰ ਸ਼ਾਹ ਬਾਦਸ਼ਾਹ ਦੇ ਸਮੇਂ ਦਾ ਸਰਕਾਰੀ ਮੁਗਲੀਆਂ ਰੋਜ਼ਨਾਮਚਾ ਵਾ ਅਖਬਾਰਾਤ ਵਿੱਚੋ। ਫ਼ਾਰਸੀ ਤੋਂ ਤਰਜ਼ਮਾ ਡਾ. ਗੰਡਾ ਸਿੰਘ ਜੀ ਦਾ ਸਿੱਖ ਇਤਿਹਾਸ ਸਰੋਤ ਪੁਸਤਕ ਵਿਚ ਕੀਤਾ ਲਿਆ ਗਿਆ ਹੈ।):

5 ਜਮਾਦੀਉਲਅੱਵਲ ਸੰਨ ਪਹਿਲਾ ਬਹਾਦੁਰ ਸ਼ਾਹੀ
(24 ਜੁਲਾਈ, 1707 ਈਸਵੀ)

(ਗੁਰੂ) "ਗੋਬਿੰਦ, ਨਾਨਕ ਪੰਥੀਵਾਲਾ, ਹੁਕਮ ਅਨੁਸਾਰ, ਮਿਲਿਆਂ।"

23 ਰਮਜ਼ਾਨ ਸੰਨ ਪਹਿਲਾ

"ਬਾਦਸ਼ਾਹ ਦਾ ਹੁਕਮ ਜਾਰੀ ਹੋਇਆ ਕਿ ਸਰਬਰਾਹ ਖ਼ਾਨ ਆਪ ਨੂੰ (ਇਹ) ਹੁਕਮ ਪਹੁੰਚਾ ਦੇਵੇ ਕਿ ਹਿੰਦੂ ਲੋਕ ਪਾਲਕੀ , ਅਰਬੀ ਅਤੇ ਇਰਾਕੀ ਘੋੜੇ ਉੱਤੇ ਸਵਾਰ ਨ ਹੋਣ, ਕੰਨਾ ਵਿਚ ਮੋਤੀ ਪਹਿਨ ਕੇ ਦਰਬਾਰ ਵਿਚ ਨ ਆਉਣ ਅਤੇ ਦਾਹੜੀ ਕਟਵਾ ਲੈਣ।"

24 ਸ਼ਅਬਾਨ, ਬਹਾਦਰ ਸ਼ਾਹੀ (28 ਅਕਤੂਬਰ, 1708 ਈਸਵੀ)

"ਬੇਨਤੀ ਕੀਤੀ ਗਈ ਕਿ (ਗੁਰੂ) ਗੋਬਿੰਦ ਰਾਏ ਨੇ
ਜਮਸ਼ੇਦ ਖ਼ਾਨ ਅਫ਼ਗਾਨ ਨੂੰ ਕਤਲ ਕਰ ਦਿੱਤਾ ਸੀ।
ਉਪਰੋਕਤ ਖ਼ਾਨ ਦੇ ਪੁੱਤਰ ਨੂੰ

ਮਾਤਮੀ ਲਿਬਾਸ ਦੇਣ ਦੀ ਕਿਰਪਾ ਕੀਤੀ ਗਈ।"

26 ਸ਼ਅਬਾਨ ਸਾਲ 2 (30 ਅਕਤੂਬਰ 1708 ਇਸਵੀ) ਨੂੰ

ਬਾਦਸ਼ਾਹ ਨੇ ਹੁਕਮ ਕੀਤਾ ਕਿ :

" ਹੁਕਮ ਹੋਇਆ ਕਿ ਗੁਰੂ ਗੋਬਿੰਦ ਰਾਏ ਨਾਨਕ ਪੰਥੀ ਦੇ ਪੁਤੱਰ ਨੂੰ ਮਾਤਮੀ ਖਿਲਅਤ ਦੇ ਦਿੱਤਾ ਜਾਵੇ।"

(ਅਰਥਾਤ ਤੁਰਤ ਮੌਤ ਦੇ ਘਾਟ ਉਤਾਰ ਦਿੱਤਾ ਜਾਵੇ)

9 ਰਮਜ਼ਾਨ, ਸਾਲ 2 (11 ਨਵੰਬਰ 1708 ਈਸਵੀ)

"ਬੇਨਤੀ ਪੇਸ਼ ਹੋਈ ਕਿ ਗੁਰੂ ਗੋਬਿੰਦ ਸਿੰਘ ਦੀ (ਪਿੱਛੇ ਛਡੀ) ਦੌਲਤ ਨੂੰ ਜ਼ਬਤ ਕਰਨ ਬਾਰੇ ਕੀ ਹੁਕਮ ਹੈ ?"

"ਹੁਕਮ ਹੋਇਆ ਕਿ ਅਜੇਹੀ ਦੌਲਤ ਨਾਲ ਬਾਦਸ਼ਾਹ ਦਾ ਖ਼ਜ਼ਾਨਾ ਭਰਦਾ ਨਹੀਂ। ਇਹ ਦਰਵੇਸ਼ਾਂ ਦਾ ਮਾਲ ਹੈ, ਬਿਪਤਾ ਨ ਸਹੇੜੀ ਜਾਵੇ।"

27. 25 ਰਬੀਉੱਲਅਵੱਲ ਸੰਨ 4, (13 ਮਈ, 1710 ਈਸਵੀ)

"ਖ਼ਾਲਸਾ -ਸਿੱਖਾਂ ਦੇ ਹਾਲਾਤ ਲਿਖਣ ਲਈ ਸਵਾਲ ਹੋਇਆ।"

"....ਗੁਰੂ ਗੋਬਿੰਦ ਸਿੰਘ ਨੇ ਮਸੰਦਾਂ ਨੂੰ ਇਕ ਮੁੱਦਤ ਤੋਂ ਬਿਲਕੁਲ ਅਹੁਦੇ ਤੋਂ ਲਾਹ ਦਿੱਤਾ ਸੀ ਅਤੇ ਸਿਖ (ਪੰਥ) ਨੂੰ ਖ਼ਾਲਸਾ ਕਰਾਰ ਦੇ ਦਿੱਤਾ ਸੀ। ਇਹ (ਗੱਲ) ਇਕਰਾਰ ਪਾਈ ਕਿ ਖ਼ਾਲਸਾ ਸਿੱਖ ਸਿਰ ਦੇ ਵਾਲ, ਮੁੱਛਾਂ ਅਤੇ ਦਾਹੜੀ (ਸਾਬਤ) ਰੱਖਣ ਅਤੇ ਸਿੱਖ ਖ਼ਾਲਸਾ ਉਪਨਾਮਰੱਖਣ।"





# 20

# ਹੋਰ ਧਰਮਾਂ ਦੇ ਗ੍ਰੰਥਾਂ ਵਿੱਚ ਕੇਸਾਂ ਦੀ ਦਿੱਤੀ ਮਹਤਤਾ ਅਤੇ ਮਹਾਨਤਾ

## 1. ਹਿੰਦੂ ਧਰਮ ਗ੍ਰੰਥ:

### ੳ. -ਸ਼੍ਰੀਮਦ ਭਾਗਵਤ ਗੀਤਾ

1. "ਅਰਜੁਨ; ਭਗਵਾਨ ਕੇ ਹਿਰਦੇ ਕੀ ਬਾਤ ਤੁਰੰਤ ਤਾੜ ਗਏ ਔਰ ਉਨਹੋਨੇ ਅਪਨੀ ਤਲਵਾਰ ਸੇ ਆਸ਼ਵਥਾਮਾ ਕੇ ਸਿਰਕੀ ਮਣਿ ਉਸਕੇ ਬਾਲੋਂ ਕੇ ਸਾਥ (ਹੀ) ਉਤਾਰ ਲੀ॥ 55॥ (ਅਰਥਾਤ ਕੇਸ ਤਲਵਾਰ ਨਾਲ ਵੱਡ ਦਿੱਤੇ ਇਸ ਕਰਕੇ) ਅਬ ਮਣਿ ਔਰ ਬ੍ਰਹਿਮਤੇਜ ਸੇ ਭੀ ਰਹਿਤ ਹੋ ਗਯਾ। ॥ 56॥

2. ਮੁੰੜ ਦੇਨਾਂ (ਕੇਸਾਂ ਤੋਂ ਵਹੀਨ ਕਰ ਦੇਣਾਂ ਜਾਂ ਕੇਸ ਕੱਟ ਦੇਣੇ) ਧਨ ਛੀਨ ਲੇਨਾ ਔਰ ਸਥਾਨ ਸੇ ਬਾਹਰ ਨਿਕਾਲ ਦੇਣਾਂ - ਯਹੀ ਬ੍ਰਹਿਮਨ ਧਰਮੋਂ ਕਾ ਵਧ ਹੈ। ਉਨਕੇ ਲੀਏ ਇਸਸੇ ਭਿੰਨ ਸ਼ਰੀਰਕ ਵਧ ਕਾ ਵਿਧਾਨ ਨਹੀਂ ਹੈ॥ 57॥"

3. ਸ਼੍ਰੀ ਮਦ ਭਾਗਵਤ ਗੀਤਾ ਦਾ ਇਹ ਪਹਿਲਾ ਸਕੰਧ ਸਫਾ 39 ਤੇ ਆਪਣੇ ਸਲੋਕ 55- 57 ਵਿੱਚ ਬੜਾ ਸਪਸ਼ਟ ਸਵੀਕਾਰ ਕਰਦਾ ਹੈ ਕਿ ਜਿਹੜੇ ਉੱਚ ਕੁੱਲ ਦੇ ਬ੍ਰਹਿਮ ਲੋਕ ਸਨ ਉਨ੍ਹਾਂ ਦੇ ਕੇਸ ਰੱਖੇ ਹੁੰਦੇ ਸਨ ਅਤੇ ਉਨ੍ਹਾਂ ਨੂੰ ਅਗਰ ਮੌਤ ਦੀ ਸਜਾ ਦੇਣੀ ਹੁੰਦੀ ਸੀ ਤਾਂ ਉਨ੍ਹਾਂ ਦੇ ਕੇਸ ਕਤਲ ਕਰ ਦਿੱਤੇ ਜਾਂਦੇ ਸਨ ।

ਸ਼੍ਰੀ ਕ੍ਰਿਸ਼ਨ ਨੇ ਅਰਜੁਨ ਤੋਂ ਅਸ਼ਵਥਾਮਾ ਬ੍ਰਹਿਮਨ ਦਾ ਇੰਜ ਹੀ ਕਤਲ ਕਰਵਾਇਆ ।

4. ਪਹਿਲੇ ਸਕੰਧ ਵਿੱਚ ਹੀ ਸਫਾ 43 ਉਪਰ ਸਲੋਕ 34 ਵਿੱਚ

ਭਗਵਾਨ ਸ੍ਰੀ ਕ੍ਰਿਸ਼ਨ ਜੀ ਦੇ ਸ਼ਰੀਰ ਦਾ ਵਰਨਣ

ਭੀਸ਼ਮ ਜੀ ਨੇ ਇੰਜ ਕੀਤਾ ਹੈ-

"ਔਰ ਕਮਲ -ਸਦ੍ਰਸ਼ ਮੁਖਪਰ ਘੁੰਘਰਾਲੀ ਅਲਕੇਂ ਲਟਕਤੀ ਰਹਤੀ ਹੈ"

ਅਰਥਾਤ ਉਨ੍ਹਾਂ ਦੇ ਮੁੱਖ ਤੇ ਕੇਸਾਂ ਦੀਆਂ ਸੁੰਦਰ ਲਟਾਵਾਂ ਲਟਕਦੀਆਂ ਰਹਿੰਦੀਆਂ ਹਨ ।

5. ਬਾਹਰਵਾਂ ਅਧਿਆਏ ਸਿਰਲੇਖ ਹੇਠ

ਬ੍ਰਹਿਮਚਾਰਿਯਾ ਔਰ ਵਾਨਪ੍ਰਸ਼ਥ ਆਸ਼੍ਰਮੋਂ ਕੇ ਨਿਯਮ

( ਇਸ ਵਿੱਚ ਸਪਸ਼ਟ ਲਿਖਿਆ ਹੈ ਕਿ ) :

"ਨਾਰਦ ਜੀ ਕਹਤੇ ਹੈ - ਧਰਮ ਰਾਜ ! ਗੁਰੂਕੁਲ ਮੇਂ ਨਿਵਾਸ ਕਰਨੇ ਵਾਲ ਬ੍ਰਹਿਮਚਾਰੀ

"ਸ਼ਾਸ਼ਤਰੋਂ ਕੀ ਆਗਿਆਂ ਕੇ ਅਨੁਸਾਰ ਮੇਖਲਾ, ਮ੍ਰਗ ਚਰਮ, ਵਸਤ੍ਰ,
ਜਟਾ (ਜਮਾਂਦਰੂ ਅਨਕੱਟੇ ਸਾਬਤ ਕੇਸ), ਦੰਡ, ਕਮੰਡਲ,
ਯਗਿਯੋਪਵੀਤ, ਤਥਾਂ ਹਾਥ ਮੇ ਕੁਸ਼ ਧਾਰਨ ਕਰੇ।"

6. ਸਪਤਮ ਸਕੰਧ ਵਿੱਚ ਪੇਜ ਨੰ. 385 ਤੇ

ਸਲੋਕ 17-21 ਤੱਕ ਵਿੱਚ ਇੰਜ ਦਰਜ ਹੈ :-

"ਅਬ ਮੈਂ ਰਿਸ਼ਿਓ ਕੇ ਮਤਾਅਨੁਸਾਰ ਵਾਨਪ੍ਰਸਥ-ਆਸ਼੍ਰਮ ਕੇ
ਨਿਯਮ ਬਤਲਾਤਾਂ ਹੂੰ । ਇਨਕਾ ਆਚਰਣ ਕਰਨੇ ਸੇ
ਰਿਸ਼ਿਓ ਕੇ ਲੋਕ-ਮਾਹਲੋਕ ਕੀ ਪਰਾਪਤੀ ਹੋ ਜਾਤੀ ਹੈ।17।
ਸਿਰਪਰ ਜਟਾ ਧਾਰਨ ਕਰੇ ਔਰ ਕੇਸ਼, ਰੋਮ,
ਨਖ, ਐਵੰ ਦਾੜ੍ਹੀ-ਮੁੰਛ ਨ ਕਟਵਾਵੇ..."

7. ਸ਼੍ਰੀਮਦ ਭਾਗਵਤ ਵਿੱਚ ਕੰਸ ਦੇ ਸ਼ਰੀਰ ਦਾ ਵਰਨਣ ਕਰਦੇ ਹੋਏ ਵੀ ਕੰਸ ਨੂੰ ਵੀ ਕੇਸਾਧਾਰੀ ਹੀ ਨਿਰੂਪਤ ਕੀਤਾ ਗਿਆ ਹੈ । ਪਰਮਾਣ ਵੇਖੋ:-

ਦਸ਼ਮ ਸਕੰਧ ਪੇਜ਼ 515





"ਕੰਸ ਤੋਂ ਬੜੀ ਆਕੁਲਤਾ ਔਰ ਘਬਰਾਹਟ ਕੇ ਸਾਥ ਇਸੀ ਬਾਤ ਕੀ ਪ੍ਰਤੀਕਸ਼ਾ ਕਰ ਰਹਾ ਥਾ। ...ਇਸ ਬਾਰ ਮੇਰੇ ਕਾਲ ਕਾ ਹੀ ਜਨਮ ਹੁਆ ਹੈ ਯਹ ਸੋਚ ਕਰ ਵਹ ਵਿਹਵਲ ਹੋ ਰਹਾ ਥਾ ਔਰ ਯਹੀ ਕਾਰਨ ਹੈ ਕਿ ਉਸੇ ਇਸ ਬਾਤ ਕਾ ਧਯਾਨ ਨ ਰਹਾ ਕਿ ਉਸਕੇ ਬਾਲ ਬਿਖਰੇ ਹੁਏ ਹੈ। ਰਾਸਤੇ ਮੇਂ ਕਈ ਜਗਹ ਵ ਲੜਖੜਾਤੇ ਗਿਰਤੇ ਗਿਰਤੇ ਬਚਾ ।3।"

8. ਕੇਸਾਂ ਸਬੰਧੀ ਹੋਰ ਬਹੁਤ ਸਾਰੇ ਪਰਮਾਣ ਸ਼੍ਰੀਮਦ ਭਾਗਵਤ ਵਿੱਚ ਦਰਜ ਹਨ ਜੋ ਇਹ ਸਾਬਤ ਕਰਦੇ ਹਨ ਕਿ ਹਰ ਮਾਹਨ ਪੁਰਸ਼ ਦੀ ਨਸਲ ਵਿੱਚ ਕੇਸ਼ ਰੱਖਣੇ ਲਾਜ਼ਮੀ ਸਨ ।

ਬਹੁਤ ਹੀ ਸੰਖੇਪ ਵਿੱਚ ਵਰਨਣ ਇੰਜ ਹੈ :-

"ਇਸਕੇ ਬਾਦ ਉਨਹੋਨੇ ਏਕ ਤੀਕਸ਼ਣ ਤਲਵਾਰ ਉਠਾਈ ਔਰ ਸ਼ੰਬਰਾਸੁਰ ਕਾ ਕਿਰਿਟ ਏਵੰ ਕੁੰਡਲ ਸੇ ਸੁਸ਼ੋਭਿਤ ਸਿਰ, ਜੋ ਲਾਲ ਲਾਲ ਦਾੜੀ-ਮੁੱਛੋ ਸੇ ਬੜਾ ਭਿਅੰਕਰ ਲੱਗ ਰਹਾ ਥਾਂ ਕਾਟਕਰ ਧੜ ਸੇ ਅਲਗ ਕਰ ਦਿਆ।"

9. "ਇਸ ਪ੍ਰਕਾਰ ਉਨਹੋ ਨੇ ਭਗਵਾਨ ਕੇ ਉਸ ਉੱਤਮ ਅੰਤਹਪੁਰ ਮੇਂ ਪ੍ਰਵੇਸ਼ ਕਿਆਂ ਜਹਾਂ ਸੈਂਕੜੋਂ ਸ਼੍ਰੇਸ਼ਠ ਰਮਣੀਆਂ ਨਿਵਾਸ ਕਰਤੀ ਥੀਂ ।26॥ ...ਪ੍ਰਦੁੰਮਨ ਜੀ ਕਾ ਸ਼ਰੀਰ ਵਰਸ਼ਾਕਾਲੀਨ ਮੇਘ ਕੇ ਸਮਾਨ .... ਉਨਕੇ ਮੁਖਾਰਬਿੰਦ ਪਰ ਘੁੰਘਰਾਲੀ ਔਰ ਨੀਲੀ ਅਲਕੇ (ਵਾਲਾਂ ਦੀਆਂ ਲੰਬੀਆਂ ਲਟਾਂ) ਇਸ ਪ੍ਰਕਾਰ ਸ਼ੋਭਾਮਾਨ ਹੋ ਰਹੀ ਹੈ " ਸਫਾ 682

"ਚਾਨੂਰ ਕੇ ਪ੍ਰਾਂਣ ਤੋਂ ਘੁਮਾਨੇ ਕੇ ਸਮੇਂਹੀ ਨਿਕਲ; ਗਏ ਥੇ।
ਕੇਸ਼ ਔਰ ਮਾਲਾਏਂ ਬਿਖਰ ਗਈ,
ਵਹ ਇੰਦਰ ਧਵਜ ਕੇ ਸਮਾਨ ਗਿਰ ਪੜਾ।22-23॥

10. ਦਸ਼ਮ ਸਕੰਧ ਵਿਚ ਹੀ ਕੰਸ਼ ਵਧ ਦੇ ਵਰਨਣ ਵਿੱਚ ਹੈ :-

" ਇਸੀ ਸਮੇਂ ਕੰਸ ਕਾ ਮੁਕਟ ਗਿਰ ਗਯਾ ਔਰ ਭਗਵਾਨ ਨੇ ਉਸ ਕੇ ਕੇਸ਼ ਪਕੜ ਉਸੇ ਭੀ ਉਸ ਊਚੇ ਮੰਚ ਸੇ ਰੰਗ ਭੂਮੀ ਮੇਂ ਗਿਰਾ ਦਿਆ।"

# ਮਨੁ ਸਿੰਮ੍ਰਤੀ ਵਿੱਚ ਕੇਸਾਂ ਦੀ ਮਹੱਤਤਾ

11. ਅ - ਮਨੁ ਸਿੰਮ੍ਰਤੀ ਵਿਚੋਂ ਪਰਮਾਣ । ਛਾਪਕ ਭਾਸ਼ਾ ਵਿਭਾਗ ਪੰਜਾਬ।

ਪੰਨਾ 131 ਸ਼ਲੋਕ 91

" ਰਥਸਵਾਰ ਯੋਧਾ ਜ਼ਮੀਨ ਤੇ ਖੜੇ, ਨੰਪੁਸਕ, ਹੱਥ ਜੋੜੇ, ਖੁੱਲੇ ਵਾਲਾ ਵਾਲੇ ਬੈਠੇ ਹੋਏ ਅਤੇ ਆਤਮ ਸਮਰਪਣ ਕਰਦੇ ਹੋਏ ਨੂੰ ਨਾ ਮਾਰੇ।"

12. ਪੰਨਾ 176 ਸ਼ਲੋਕ 283

" ਜੇਕਰ ਸ਼ੂਦਰ ਬ੍ਰਾਂਹਮਣ ਆਦਿ ਵਰਣਾਂ ਨੂੰ ਕੇਸਾਂ ਤੋਂ ਫੜਕੇ ਧੂਹੇ ਜਾਂ ਖਿੱਚੇ ਤਾਂ ਰਾਜਾ ਤੁਰੰਤ ਉਸ ਸ਼ੁਦਰ ਦੇ ਦੋਵੇਂ ਹੱਥ ਕਟਾ ਦੇਵੇ।

ਜੇ ਕਰ ਹੰਕਾਰ ਵਿਚ ਆਕੇ ਉਸਦੇ ਪੇਰਾਂ ਧਾੜ੍ਹੀ ਗਰਦਨ ਅਤੇ ਅੰਡਕੋਸ਼ਾਂ ਨੂੰ ਫੜੇ ਤਾਂ ਵੀ ਉਸ ਦੇ ਦੋਵੇਂ ਹੱਥ ਕਟਾ ਦੇਵੇ।"

13. ਅਧਿਆਏ 8 ਦੇ 379 ਸਲੋਕ ਵਿੱਚ ਸਪਸ਼ਟ ਦਰਜ ਹੈ ਕਿ :

" ਜੇ ਬ੍ਰਾਹਮਣ ਨੂੰ ਕਿਸੇ ਮੰਦ ਕਰਮ ਕਾਰਨ ਮੌਤ ਦੀ ਸਜਾ ਦੇਣੀ ਹੋਵੈ ਤਾਂ ਉਸ ਦਾ ਜੂੜਾ ਕੱਟ ਦੇਣਾਂ ਹੀ ਕਾਫੀ ਹੈ।

ਜੇ ਕੋਈ ਜੋਧਾਂ ਮੁਕਾਬਲੇ ਵੇਲੇ ਕਿਸੇ ਦੇ ਕੇਸਾਂ ਦਾ ਅਪਮਾਨ ਕਰੇ ਤਾਂ ਰਾਜੇ ਨੂੰ ਚਾਹੀਦਾ ਹੈ ਕਿ ਉਹ ਉਸ ਦੇ ਹੱਥ ਕੱਟ ਦੇਵੇ।"

ਮੈਂ ਇੱਥੇ ਇਹ ਪਰਮਾਣਿਤ ਕਰਨ ਵਾਸਤੇ ਹੀ ਇਹ ਉਦਾਹਰਣਾਂ ਦਿੱਤੀਆਂ ਹਨ ਕਿ ਸਿੰਘ ਰਹਿਤ ਦਾ ਅਕਾਸ ਤੱਤੀ ਕੁਦਰਤੀ ਚਿਨ੍ਹ ਸਿੱਖ ਸਭਿਅਤਾ ਦਾ ਮੂਲ ਤੱਤ ਕੇਸ ਹੈ। ਅਤੇ; ਸਾਰੇ ਹੀ ਮਤਾਂ ਦੇ ਪ੍ਰਮੁਖ ਧਰਮਾਤਮਾਂ ਪੁਰਸ਼, ਦਾੜ੍ਹੀ ਅਤੇ ਕੇਸਾਧਾਰੀ ਹੀ ਹੋਏ ਹਨ ਇਹ ਉਨ੍ਹਾਂ ਦੇ ਆਪਣੇ ਗ੍ਰੰਥ ਸਵਿਕਾਰ ਕਰਦੇ ਹਨ । ਸਾਰੇ ਰਿਸ਼ੀ, ਮੁਨੀ ਵੀ, ਬ੍ਰਹਿਮਣ ਵੀ, ਉੱਚ ਕੁਲ ਜਾਤੀ ਸੂਚਕ ਵੀ, ਪ੍ਰਾਕਰਮੀ ਜੋਧੇ ਕੇਸਾ ਧਾਰੀ ਹੀ ਹੋਏ ਹਨ । ਹਾਂ ਕੇਸ ਵਹੀਨ ਉਨ੍ਹਾਂ ਨੂੰ ਓਦੋਂ ਕੀਤਾ ਜਾਂਦਾ ਸੀ ਜਦ ਉਨ੍ਹਾਂ ਨੂੰ ਸਜਾਏ ਮੌਤ ਦੇਣੀ ਹੋਵੇ । ਕੇਸ ਕੱਟਣਾਂ ਇਕ ਪ੍ਰਕਾਰ ਦਾ ਮੌਤ ਤੁਲ ਦੰਡ ਪਰਮਾਣਿਤ ਤੌਰ ਤੇ ਸੀ।

ਤਾਂ ਕੀ ਵਰਤਮਾਨ ਵਿੱਚ ਸੰਸਾਰ ਵਿੱਚ ਕੇਸ ਵਹੀਨ ਨਸਲ ਅਜਿਹੇ ਹੀ ਮੌਤ ਸਮਾਨ ਅਪਰਾਧੀਆਂ ਦੀ ਓਲਾਦ ਦੇ ਮੰਦ ਕਰਮੀ ਤਾਂ ਨਹੀਂ ਹਨ ? ਸ਼ਾਇਦ ਸ਼੍ਰੀਮਦ ਭਾਗਵਤ , ਮਨੁ ਸਿੰਮ੍ਰਤੀ ਆਦਿ ਤਾਂ ਇਹੋ ਪਰਮਾਣਿਤ ਕਰਦੇ ਹਨ।





# ਇਸਾਈ ਧਰਮ ਵਿੱਚ ਕੇਸਾਂ ਦੀ ਮਹੱਤਤਾ

14. ੲ. -ਹਿੰਦੂ ਧਰਮ ਹੀ ਨਹੀਂ; ਇਸਾਈਅਤ ਵਿੱਚ ਵੀ ਕੇਸਾਂ ਦਾ ਉਂਜ ਦਾ ਹੀ ਵਰਨਣ ਹੈ ਜਿਵੇਂ ਹਿੰਦੂ ਧਰਮ ਗ੍ਰੰਥਾਂ ਵਿੱਚ ਅਸੀ ਦੇਖ ਲਿਆ ਹੈ।

"ਬਾਈਬਲ ਵਿੱਚ ਆਈ ਸੈਮਪਸਨ ਦੀ ਕਹਾਣੀ ਇਹ ਪ੍ਰਗਟ ਕਰਦੀ ਹੈ ਕਿ ਕੇਸਾਧਾਰੀ ਪੁਰਸ਼ ਬਲਵਾਨ ਅਤੇ ਅਜਿੱਤ ਹੁੰਦਾ ਹੈ ਅਤੇ ਕੇਸ਼ ਕੱਟਣ ਨਾਲ ਸ਼ਕਤੀ ਖੀਣ ਹੁੰਦੀ ਹੈ।"

ਅਗਰ ਅਸੀ ਯੂਰੋਪਿਅਨ ਸਮਾਜ ਦਾ ਅਧਿਅਨ ਕਰੀਏ ਤਾਂ 18ਵੀਂ ਸਦੀ ਤਕ ਸਪਸ਼ਟ ਸਾਰੇ ਹੀ ਆਮ ਅਤੇ ਖ਼ਾਸ ਲੋਕਾਂ ਨੂੰ ਕੇਸਾ ਧਾਰੀ ਪਾਉਂਦੇ ਹਾਂ। ਉਨਾਂ ਦੀਆਂ ਔਰਤਾਂ ਅਤੇ ਮਰਦ ਦੋਵੇਂ ਹੀ ਲੰਮੇਂ ਕੇਸ ਰਖਦੇ ਸਨ ਅਤੇ ਇਨ੍ਹਾਂ ਨੂੰ ਮੁੰਨਦੇ ਨਹੀਂ ਸਨ। ਮਰਦ ਦਾੜ੍ਹੀ ਮੁੱਛਾਂ ਵੀ ਲੰਮੀਆਂ ਹੀ ਰੱਖਦੇ ਸਨ। ਕੇਸਾਂ ਦੀ ਸੰਭਾਲ ਦੇ ਤਰੀਕੇਕਾਰ ਅਤੇ ਸ਼ਿੰਗਾਰ ਵੱਖੋ ਵੱਖ ਸੀ ਜੋ ਸਵੈ-ਸਿੱਧ ਅਧਾਰ ਪ੍ਰਦਾਨ ਕਰਦਾ ਹੈ ਕਿ ਯੂਰੋਪਿਅਨ ਵੀ ਕੇਸਾਂਧਾਰੀ ਹੀ ਹੁੰਦੇ ਸਨ। ਇਨਾਂ ਦੀਆਂ 18ਵੀ ਸਦੀ ਤੱਕ ਦੇ ਇਤਿਹਾਸ ਅਤੇ ਵਿਰਾਸਤ ਤੇ ਬਨ ਚੁੱਕੀਆਂ ਫਿਲਮਾਂ ਵਿੱਚ ਵੀ ਸਾਰਿਆਂ ਨੂੰ ਕੇਸਾਧਾਰੀ ਹੀ ਦਿਖਾਇਆ ਜਾਂਦਾ ਹੈ। ਸਿਰ ਤੇ ਦਸਤਾਰ ਨਹੀਂ ਸੀ ਹੁੰਦੀ ਹੈਟ ਮਿਲਦਾ ਹੈ।

# ਮੁਸਲਿਮ ਧਰਮ ਵਿੱਚ ਕੇਸਾਂ ਦੀ ਮਹੱਤਤਾ

15. ਸ. - ਮੁਸਲਿਮ ਧਰਮ ਵਿੱਚ ਕੇਸ:

ਇਸੇ ਤਰ੍ਹਾ ਕੁਰਾਨ ਸ਼ਰੀਫ ਵਿੱਚ ਤਾਕੀਦ ਹੈ "ਸੀਸ ਮੁੰਡਣ ਨਾ ਕਰੋ" ਕਿਉਂਕੀ ਕੇਸਾਂ ਨਾਲ ਹੀ ਸਿਰ ਦਾ ਸੁਹਪੱਣ ਹੈ :-

"ਲਾ ਤਾਲਕਵਾ ਮਰਉ ਸਕਮ ਕੁਦ ਜੀ ਵਹ ਅੱਲਾ ਬਿਲ ਸੁਓਰ"

16. ਦਰਅਸਲ ਅਰਬੀ ਅਤੇ ਤੁਰਕੀ ਸਭਿਆਚਾਰ ਵਿੱਚ ਕੇਸ ਦਾੜ੍ਹੀ ਦਾ ਵਿਸ਼ੇਸ਼ ਗੋਰਵ ਸੀ। ਜਦ ਇਹ ਲੋਕ ਭਾਰਤੀ ਉਪਮਾਹਦੀਪ ਤੇ ਹਮਲਾਵਰ ਹੋ ਕੇ ਆਏ ਅਤੇ ਵਿਜਈ ਬਣੇ ਤਾਂ ਉਨ੍ਹਾਂ ਨੇ ਇਹ ਗੋਰਵ ਇੱਥੋ ਦੀਆਂ ਵਸਨੀਕਾਂ ਤੋਂ ਖੋਹ ਲਿਆ ਅਤੇ ਉਹ ਹਿੰਦੂਆਂ ਵਿੱਚ ਇਹ ਗੋਰਵਸ਼ਾਲੀ ਪਰੰਪਰਾਂ ਦੇਖਣਾਂ ਪਸੰਦ ਹੀ ਨਹੀਂ ਸਨ ਕਰਦੇ । ਇਸ ਲਈ ਕਈ ਹੁਕਮ ਹਨ ਬਾਦਸ਼ਾਹਾਂ ਦੇ ਜੋ ਦਾੜ੍ਹੀ ਤੇ ਕੇਸ ਮੁਨਾ ਦੇਣ ਸਬੰਧੀ ਮਿਲਦੇ ਹਨ। ਪਿੱਛੇ ਮੈਂ ਜਿਕਰ ਵੀ ਕੀਤੇ ਹਨ ।

ਇਨਾਂ ਧਰਮ ਗ੍ਰੰਥਾਂ ਦੇ ਮੁਡਲੇ ਸ੍ਰੋਤਾਂ ਦੇ ਅਧਿਅਨ ਤੋਂ ਇਹ ਗੱਲ ਸਾਬਤ ਹੁੰਦੀ ਹੈ ਕਿ ਆਦਿ ਅਰੰਭਤਾ ਵਿੱਚ ਹਰ ਮਤ-ਮਤਾਂਤਰਾਂ ਵਿੱਚ ਕੇਸ ਰੱਖਣੇ ਲਾਜ਼ਮੀ ਸੀ।

ਪ੍ਰਚਲਨ ਅਤੇ ਵਿਧੀ ਵਿਧਾਨ ਇਹ ਨੀਅਤ ਕੀਤਾ ਗਿਆ ਕਿ ਜਿਹੜਾ ਉੱਚ ਕੁੱਲ ਧਾਰੀ ਮਨੁੱਖ ਅਪਰਾਧ ਕਰਦਾ ਹੈ ਤਾਂ ਉਸ ਨੂੰ 'ਅਪਰਾਧੀ' ਘੋਸ਼ਿਤ ਕਰ ਕੇ ਉਸ ਦੇ ਅਪਰਾਧ ਦੀ ਮੌਤ ਤੁਲ ਸਜਾ ਜੇ ਬਣਦੀ ਹੈ ਤਾਂ ਉਸ ਦੇ ਕੇਸ ਕਤਲ ਕਰ ਦਿਓ, ਉਹ ਉਸ ਦੀ ਮੌਤ ਹੀ ਸਮਾਜਿਕ ਤੌਰ ਤੇ ਮੰਨੀ ਜਾਂਦੀ ਸੀ।

ਜਾਹਿਰਾ ਤੌਰ ਤੇ ਜਿਤਨੀ ਵੀ ਹੁਣ ਕੁਲ ਕੇਸਾਂ ਵਹੀਨ ਹੈ ਇਹ ਉਸੇ ਉੱਚ ਕੁਲ ਧਾਰੀ ਅਪਰਾਧੀਆਂ ਦੀ ਹੀ ਜਮਾਤ ਉਪਰੋਕਤ ਧਾਰਮਿਕ ਗ੍ਰੰਥਾਂ ਅਨੁਸਾਰ ਪਰਮਾਣਿਤ ਹੁੰਦੀ ਹੈ। ਤਾਂ ਕਿ ਹੁਣ ਇਹੋ ਮੰਨਿਆ ਜਾਵੇ ?

ਗੁਰੂ ਨਾਨਕ ਪਾਤਸ਼ਾਹ ਦੀ ਇਹ ਪਰਿਭਾਸ਼ਾ ਕਿਤਨੀ ਸਰਥਕਤਾ ਨਾਲ ਸਿੱਧ ਹੁੰਦੀ ਹੈ ਕਿ 'ਹਿੰਦੂ ਵਾ ਮੁਸਲਮਾਨ ਦੋਵੇਂ "ਸਿਰਗੁੰਮ" ਥੀਏ'।

ਜਿਸ ਨੂੰ ਮੌਤ ਦੀ ਸਜਾ ਕਰਕੇ ਸਿਰ ਹੀ ਲਾਹ ਦੇਣ ਦੀ ਸਜਾ ਦਿੰਦੇ ਹੋਏ ਸਿਰ ਦੀ ਥਾਂਅ ਤੇ ਉਸ ਦੇ ਕੇਸ ਕਤਲ ਕਰ ਦਿੱਤੇ ਜਾਣ ਤਾਂ ਫਿਰ ਸਮਾਜ ਵਿੱਚ ਅਜਿਹਾ ਅਪਰਾਧੀ ਗੁਨਹਿਗਾਰ ਤਾਂ ਸਵੈ ਸਿੱਧ ਤੌਰ ਤੇ ਹੀ ਬਿਨਾਂ ਸਿਰ ਤੋਂ ਧੜਾਂ ਨੂੰ ਲਏ ਫਿਰਦੇ ਲੋਥ ਧਾਰੀ ਇਕ ਅਪਰਾਧੀ ਅਤੇ ਗੁਨਹਿਗਾਰ ਸਮਾਜ ਦਾ ਅਗਾਜ਼ ਸੀ । ਇਹੋ ਪਰਮਾਣਿਤ ਹੁੰਦਾ ਹੈ। ਇਸ ਨਾਲ ਇਹ ਵੀ ਸਿੱਧ ਹੁੰਦਾ ਹੈ ਕਿ ਵਰਤਮਾਨ ਵਿੱਚ ਜਿਹੜੇ ਕੇਸ ਵਹੀਨ ਹਨ ਉਹ ਉਸੇ ਹੀ ਕੁੱਲ-ਰੀਤ ਦੀ ਗੁਨਹਿਗਾਰੀ ਦੀ ਸਜਾਏ ਮੌਤ ਭੁਗਤ ਰਹੇ ਹਨ ਅਤੇ ਇਹ ਪੀੜ੍ਹੀ ਦਰ ਪੀੜ੍ਹੀ ਚਲਦੀ ਆ ਰਹੀ ਹੈ । ਸਿੱਖੀ ਇਸੇ ਗਲਾਨੀ ਭਰਪੂਰ, ਗੁਨਹਿਗਾਰ ਜਿੰਦਗੀ ਤੋਂ ਸੁਤੰਤਰਤਾ ਪ੍ਰਦਾਨ ਕਰਕੇ ਅਕਾਲ ਦਾ ਸੁਤ ਪ੍ਰਭੁਤਾ ਧਾਰੀ ਅਜਾਦ ਅਤੇ ਸੁਤੰਤਰ ਸਿੱਖ ਬਣਾ ਕੇ ਮਨੁੱਖ ਨੂੰ ਸਥਾਪਤ ਕਰਦੀ ਹੈ । ਸਾਰੇ ਹੀ ਧਾਰਮਿਕ ਗ੍ਰੰਥਾਂ ਦੇ ਪ੍ਰਮਾਣ ਇਸੇ ਗੱਲ ਦੀ ਸਵੈ ਸਿੱਧ ਪੁਸ਼ਟੀ ਕਰਦੇ ਹਨ ਕਿ ਸਿੱਖੀ ਹੀ ਮਹਾਨ ਹੈ।

ਕੇਸਾਂ ਦੀ ਮਹਾਨਤਾ ਦਾ ਵਿਸ਼ੇਸ਼ ਪੱਖ ਹਰ ਨਸਲ ਤੇ ਧਰਮ , ਸਭਿਅਤਾ ਅਤੇ ਸਮਾਜ, ਰਾਜ ਅਤੇ ਦੇਸ਼ਕਾਲ ਵਿੱਚ ਆਰੰਭ ਤੋਂ ਹੀ ਇਸ ਕਰਕੇ ਰਿਹਾ ਹੈ ਕਿ ਇਹ ਮਨੁੱਖ ਦੀ ਨਿਸ਼ਾਨ-ਏ- ਪ੍ਰਭੂ-ਸੱਤਾ, ਅਰਥਾਤ Sovereignty ਦੇ ਅਕਾਲ ਨਮਿਤ ਸੁਤੰਤਰਤਾ ਦੇ ਹੱਕ ਨੂੰ ਪ੍ਰਦਾਨ ਕਰਦੇ ਹਨ ਅਤੇ ਇਸੇ ਦੀ ਨਿਸ਼ਾਨੀ ਹਨ ਅਤੇ ਇਸੇ ਦੇ ਪ੍ਰਤੀਕਾਤਮਕ ਚਿਨ੍ਹ ਹਨ। ਜਿਸ ਪਾਸ ਕੇਸ ਹੀ ਨਹੀਂ ਹਨ ਉਹ ਗੁਲਾਮ ਹੈ, ਅਸੱਭਿਆ ਹੈ। ਇਹ ਗੱਲ ਸੰਸਾਰ ਭਰ ਦੀਆਂ ਸਾਰੀਆਂ ਹੀ ਸਭਿਅਤਾਵਾਂ ਅਤੇ ਪ੍ਰਣਾਲੀਆਂ ਦੀ ਇਕ ਸਮਾਨ ਮਾਣਤਾ ਹੈ।

ਸਿੱਖ ਇਸ ਤੋਂ ਕਾਫੀ ਅੱਡਰੀ ਪਹੁੰਚ ਧਾਰਦੇ ਹਨ। ਸਿੱਖ ਕੌਮੀਅਤਾ ਦਾ ਵਿਸ਼ਵਾਸ਼ ਅਤੇ ਸੰਕਲਪ ਹੈ ਕਿ ਉਹ ਮਨੁੱਖ ਜਿਹੜਾ ਕੇਸਾਧਾਰੀ ਨਾ ਰਹੇ ਤਾਂ ਫਿਰ ਉਹ ਆਦਿ ਹੋਂਦ ਅਕਾਲ ਦੀ ਨਸਲ, ਅੰਸ, ਬੰਸ ਤੋਂ ਸਵੈ ਇਛੱਤ ਬਾਗੀ ਹੈ। ਅਜਿਹੇ ਬਾਗੀਆਂ ਨੂੰ ਕੋਈ ਛੂਟ ਨਹੀਂ ਮਿਲਣੀ ਚਾਹੀਦੀ।





# 21

## ਸਾਬਤ ਸੂਰਤ "ਕੇਸਾਧਾਰੀ ਸਿੱਖ" ਬਾਕੀ ਸੰਸਾਰੀ ਲੋਕਾਂ ਤੋਂ ਮਹਾਨ ਕਿਵੇਂ ਹਨ ?

ਅੱਜ ਸੰਸਾਰ ਵਿੱਚ ਸਭ ਤੋਂ ਵੱਡੀ ਸਮਸਿਆ ਕੁਦਰਤੀ ਵਾਤਵਰਣ ਨੂੰ ਉਸ ਦੀ ਮੌਲਿਕਤਾ ਵਿੱਚ ਹਮੇਸ਼ਾਂ ਲਈ ਆਉਂਦੀਆਂ ਨਸਲਾ ਵਾਸਤੇ ਬਚਾ ਕੇ ਰੱਖਣਾਂ ਹੈ। ਹਰ ਕੋਈ ਕੁਦਰਤੀ ਸੋਮਿਆਂ ਨੂੰ ਹਮੇਸ਼ਾਂ ਬਚਾਈ ਰੱਖਣ ਵਾਲੇ ਅਜਿਹੇ ਵਿਕਾਸਾਤਮਕ ਢਾਂਚੇ ਦੀ ਖੋਜ ਲਈ ਦੌੜ ਰਿਹਾ ਹੈ ਜੋ ਮਨੁੱਖ ਨੂੰ ਬਤੌਰ ਮਨੁੱਖ ਬਚਾ ਕੇ ਰੱਖ ਸਕੇ ਅਤੇ ਕੁਦਰਤੀ ਸਾਧਨਾਂ ਨੂੰ ਹਮੇਸ਼ਾਂ ਕਾਇਮ ਰਹਿਣ ਵਾਲੇ ਆਦਿ ਸ੍ਰੋਤਾਂ ਦੇ ਤੌਰ ਤੇ ਮੂਲ ਸ੍ਰੋਤ ਵਜੋਂ ਆਉਂਦੀਆਂ ਨਸਲਾ ਤੱਕ ਹੂ-ਬ-ਹੂ ਪਹੁੰਚਾ ਸਕੇ। ਇਹ ਬਹੁਤ ਵੱਡੀ ਸ਼ਿਖਰ ਦੀ ਚੁਣੌਤੀ ਹੈ । ਜਿਸ ਨੂੰ ਅੱਜ ਤੋਂ ਲਗਭਗ 540 ਸਾਲ ਪਹਿਲਾਂ ਅਕਾਲ ਪਾਤਸ਼ਾਹੀ ਨੂੰ ਕਾਇਮ ਕਰਨ ਵਾਲੇ ਸੱਤਾ ਦੇ ਰਾਜ ਸ੍ਰੋਤੀ ਕੇਂਦਰ ਅਰਥਾਤ 'ਸਟੇਟ' ਗੁਰੂ ਨਾਨਕ ਸਾਹਿਬ ਜੀ ਨੇ ਅਨੁਭਵ ਕਰ ਲਿਆ ਸੀ। ਇਸੇ ਲਈ ਉਨ੍ਹਾਂ ਨੇਂ ਇਨ੍ਹਾਂ ਸਾਰੀਆਂ ਹੀ ਗੱਲਾਂ ਅਤੇ ਲੋੜਾਂ ਦੀ ਪੂਰਤੀ ਦਾ "ਸਿੱਖ ਸੱਭਿਅਤਾ" ਵਿੱਚ "ਸਿੱਖ ਸਟੇਟ" ਦਾ ਸਿਧਾਂਤ ਪ੍ਰਗਟ ਕੀਤਾ :

"ਹੁਕਮ ਰਜਾਈ ਚਲਣਾ"

ਕੁਦਰਤੀ ਰਚਨਾਂ ਤੇ ਸੋਮਿਆਂ ਨੂੰ, ਉਨ੍ਹਾਂ ਦੀ ਮੌਲਿਕਤਾ ਵਿੱਚ ਹਮੇਸ਼ਾਂ ਕਾਇਮ ਰੱਖਣ ਵਾਲਾ ਸਿਧਾਂਤ, ਅਸੂਲ, ਮਰਿਆਦਾ ਅਤੇ ਸਾਮਜਿਕ ਢਾਂਚੇ ਦੇ ਸਰਬਪੱਖੀ ਵਿਕਾਸ ਦੀ ਆਰਥਕ ਤੋਂ ਲੈ ਕੇ ਹਰ ਸੰਸਥਾਪਰਕ ਭੌਤਿਕ ਲੋੜਾਂ ਤੋਂ ਲੈ ਕੇ ਅਧਿਆਤਮਕ ਲੋੜਾਂ ਤੱਕ ਦੀ ਪੂਰਤੀ ਦਾ, ਵਿਵਸਥਾਪਿਕ ਢਾਂਚਾ ਅਤੇ ਹਕੀਕੀ ਅਪਨਾਉਣ ਵਾਲਾ ਯੋਜਨਾਗਤ ਪ੍ਰਬੰਧਕੀ ਨਿਜ਼ਾਨ ਦਾ ਪ੍ਰੋਗਰਾਮ ਹੈ "ਹੁਕਮ ਰਜਾਈ ਚਲਣਾਂ"। ਨਾਨਕਸ਼ਾਹੀ ਖ਼ਾਲਸਤਾਈਅਤਾ ਵਿੱਚ ਮੌਲਿਕ ਵਿਕਾਸ ਦੇ 'ਗੁਰਮਤਿ ਯੋਜਨਾ ਆਯੋਗ' ਦਾ ਇਹ 'ਮੂਲ-ਧੁਰਾ' ਅਤੇ ਵਿਸ਼ਵ ਲਈ ਪੇਸ਼ ਕੇਂਦਰੀ ਯੋਜਨਾਂ ਸੂਝ ਦੀ ਅਗਾਵਈ ਹੈ। ਜਿਸ ਨੂੰ ਰਿਓ ਅਰਥ ਸਮਿਟ ਅਤੇ ਜਹਾਨਸਬਰਗ ਵਰਲਡ ਸਮਿਟ ਵਿੱਚ ਯੂ.ਐਨ.ਓ. ਰਾਹੀਂ ਸੰਸਾਰ ਨੇ 'ਸਸਟੇਨਿਬਲਿਟੀ' ਦੇ ਨਾਮ ਥੱਲੇ ਸੰਨ 2002 ਵਿੱਚ ਅਪਣਾਇਆ ਹੈ। ਦਰਅਸਲ ਗੁਰੂ ਨਾਨਕ ਦੀ ਸਟੇਟ ਨੂੰ ਸਿੱਖ ਉਭਾਰ ਨਹੀਂ ਸਕੇ ਅਤੇ ਸਿੱਖੀ ਨੂੰ ਆਲਮੀ ਲੋੜਾਂ ਅਨੁਰੂਪ ਸਮਝ ਕੇ ਸਮਝਾ ਨਹੀਂ ਸਕੇ। ਸਿਰਫ ਆਪੋ-ਆਪਣੀ ਸ਼ੌੜੀ ਅਤੇ ਨਿਜ ਗਰਜ਼ੀ ਕੁੱਜੇ ਦੀ ਆਪਣੀ ਬਿਮਾਰ ਸੋਚ ਦੀ, ਆਪਣੀ ਇਰਖਾਲੂ ਪ੍ਰਵਰਤੀ ਦੀ ਕੈਦ ਵਿੱਚ

ਹੀ ਹਵਾਲਾਤੀ ਬਣਾ ਕੇ ਰੱਖ ਲਿਆ ਹੈ।

ਇਹ ਗੁਰੂ ਨਾਨਕ ਸਾਹਿਬ ਹੀ ਸਨ ਜਿਨ੍ਹਾਂ ਨੇ ਸਮਝਾਇਆ ਕਿ ਇਸ ਧਰਤੀ ਵਿੱਚ ਅਕਾਲ ਸ਼ਕਤੀ ਨੇ ਆਪਣੇ ਹੁਕਮ ਵਿੱਚ

"ਜੋ ਕਿਛ ਪਾਇਆ ਸੁ ਏਕਾ ਵਾਰ"

ਇਸੇ ਲਈ ਇਸ ਦੀ ਸੰਭਾਲ ਹਿਤ ਦੁਨੀਆਂ ਭਰ ਦੀਆਂ ਸਾਰੀਆਂ ਹੀ ਮਨੁੱਖ ਦੇ ਵਿਕਾਸ ਹਿਤ ਘੜੀਆਂ ਗਈਆਂ ਮਨੋਕਲਪਤ ਥਿਉਰੀਆਂ (ਆਦਮ ਹੱਵੇ-ਡਾਰਵਿਨ ਦੇ ਸਿਧਾਂਤ ਤੋਂ ਲੈ ਕੇ ਵਰਤਮਾਨ ਤੱਕ ਸਭ) ਨੂੰ ਸਿੱਖੀ ਗੁਰਬਾਣੀ ਦੇ ਅਧਾਰ ਤੇ ਰੱਦ ਕਰਦੀ ਹੈ । ਗੁਰਬਾਣੀ ਸਪਸ਼ਟ ਮੰਨਦੀ ਅਤੇ ਪਰਮਾਣਿਤ ਕਰਦੀ ਹੈ ਕਿ ਅਕਾਲ ਪੁਰਖ ਨੇ ਮਨੁੱਖ ਦੀ ਰਚਨਾ ਆਪਣੇ ਆਪ ਤੋਂ ਆਪਣੇ ਸੁਤ ਵਜੋਂ ਕੀਤੀ ਹੈ । ਮਨੁੱਖ ਅਕਾਲ ਦੀ ਅੰਸ-ਬੰਸ ਹੈ । ਇਹ ਅਸੀ ਪਿੱਛੇ ਸਮਝ ਆਏ ਹਾਂ । ਬਾਕੀ ਦੁਨੀਆਂ ਜੋ ਅਜਿਹਾ ਨਹੀਂ ਮੰਨਦੀ ਅਤੇ ਸਦਾ ਕਾਇਮ ਰਹਿਣ ਵਾਲੇ ਅਟਲ ਵਿਕਾਸ ਦੀ ਕੁਦਰਤੀ ਪ੍ਰਣਾਲੀ ਨੂੰ ਸਵੀਕਾਰਦੀ ਨਹੀਂ; ਉਸੇ ਦੀ ਇਹੋ ਉਣਤਾਈ ਸਾਨੂੰ ਸਿੱਖਾਂ ਨੂੰ ਸਭ ਤੋਂ ਵੱਧ ਗੌਰਵਸ਼ਾਲੀ ਅਤੇ ਅਡਰਾ ਤੇ ਵਿਲੱਖਣ ਕਰ ਸਥਾਪਤ ਕਰ ਦਿੰਦੀ ਹੈ । ਸਾਨੂੰ ਬਤੌਰ ਸਿੱਖ ਸਭਿਅਤਾ ਦੇ, ਇਸ ਤੇ ਮਾਣ ਹੋਣਾਂ ਚਾਹੀਦਾ ਹੈ ।

ਇਸ ਤੋਂ ਇਲਾਵਾ। ਬਾਕੀ ਦੁਨੀਆਂ ਜਿਨ੍ਹਾਂ ਬੁਰਾਈਆਂ ਤੋਂ ਬਚਨ ਦੇ ਉਪਰਾਲੇ ਕਰ ਰਹੀ ਹੈ ਅਤੇ ਖਰਬਾਂ ਰੁਪਏ ਬੁਰਾਈਆਂ ਦੀਆਂ ਅਲਾਮਤਾਂ ਵਾਲੀਆਂ ਆਦਤਾਂ ਨੂੰ ਮਨੁੱਖ ਵਿੱਚੋ ਮੁਕਾਉਣ ਲਈ ਵਰਤਮਾਨ ਵਿੱਚ ਖਰਚ ਰਹੀ ਹੈ; ਸਿੱਖ ਲਈ ਉਹ ਕੋਈ ਮਾਇਨੇ ਹੀ ਨਹੀਂ ਰੱਖਦੀਆਂ ਕਿਉਂਕੀ ਇਹ ਅਲਾਮਤਾਂ ਉਸ ਦੀ ਜਿੰਦਗੀ ਦਾ, ਜਿਉਣ ਜਾਚ ਦਾ, ਕਿਰਦਾਰ ਅਤੇ ਆਚਰਣ ਦਾ ਹਿੱਸਾ ਹੀ ਕਦੇ ਨਹੀਂ ਰਹੀਆਂ । ਜਿਵੇਂ ਦੁਨੀਆਂ ਅੱਜ ਭਰੂਣ ਹੱਤਿਆ ਨੂੰ ਅਪਰਾਧ ਮੰਨ ਰਹੀ ਹੈ ਅਤੇ ਇਸ ਨੂੰ ਖੁਦ ਆਪਣੀ ਹੀ 'ਇਜਾਦ ਕੀਤੀ ਸਾਇੰਸੀ ਖੁਦ ਅਪਣਾਈ ਅਪਰਾਧਿਕ ਰਾਜਪ੍ਰਣਾਲੀ ਦੀ ਸੁਵਿਧਾ ਦੇ ਬਣ ਚੁੱਕੇ ਮਾਨਵੀ ਕਾਤਲ' ਸਮਾਜ ਤੋਂ ਅੱਜ ਆਪਣੀ ਹੀ ਇਜਾਦੀ ਖੋਜ਼ ਤੋਂ ਨਿਜਾਤ ਪਾਉਣ ਲਈ "ਧਰਮ" ਦਾ ਸਹਾਰਾ ਹਰ "ਸਟੇਟ" ਲੈ ਰਹੀ ਹੈ; ਜਦ ਕਿ ਨਾਨਕਸ਼ਾਹੀ ਖ਼ਾਲਸਤਾਈ ਪ੍ਰਣਾਲੀ ਦੀ ਸਿੱਖ ਸੱਭਿਅਤਾ ਵਿੱਚ ਇਸ ਤੇ ਗੁਰੂ ਨਾਨਕ ਵਲੋਂ ਹੀ ਸਦੀਵੀ ਰੋਕ ਲਾਈ ਗਈ ਸੀ ਅਤੇ ਦਸਵੇਂ ਨਾਨਕ ਸਾਹਿਬ ਨੇ ਤਾਂ ਇਸ ਨੂੰ ਪੰਥ ਖ਼ਾਲਸੇ ਦੀ ਸੱਭਿਅਤਾ ਦਾ ਮੂਲ ਅੰਸ ਬਣਾ ਕੇ ਨੀਅਤ ਹੀ ਕਰ ਦਿੱਤਾ ਕਿ "ਕੁੜੀ ਮਾਰ ਨਾਲ ਸਬੰਧ ਨਹੀਂ ਰੱਖਣਾ, ਉਹ ਤਨਖਾਹੀਆ ਹੈ "। ਗੁਰੂ ਸਾਹਿਬਾਨਾਂ ਵਲੋਂ ਵਿਕਸਿਤ ਕੀਤੀ ਸਿੱਖ ਸੱਭਿਅਤਾ ਹਿਤ ਦੂਰ ਦਰਸ਼ੀ ਸੋਚ ਦਾ ਜਰਾ ਅੰਦਾਜ਼ਾ ਲਾਓ ਕਿ ਉਨ੍ਹਾਂ ਖ਼ਾਲਸਾਈ ਤੰਤਰ ਨੂੰ ਆਪਣੀ ਦਿੱਬ ਦ੍ਰਿਸ਼ਟੀ ਨਾਲ ਕਈ ਸੌ ਸਾਲ ਪਹਿਲਾਂ ਹੀ ਸੰਸਾਰ ਦੀਆਂ ਸਾਰੀਆਂ ਹੀ ਲੋੜਾਂ ਦੇ ਸੰਤੁਲਨ ਨੂੰ ਤਹਿਸ ਨਹਿਸ ਕਰ ਦੇਣ ਵਾਲੀਆਂ ਅਲਾਮਤਾਂ ਅਤੇ ਸਮੀਕਰਨਾ ਤੋਂ ਮੁਕਤ ਰਹਿਣ ਦਾ ਆਦੇਸ਼ ਦਿੱਤਾ ਜਿਵੇਂ: 1. ਕੇਸ ਨਹੀਂ ਕੱਟਣੇ 2. ਤੰਬਾਕੂ ਅਤੇ ਨਸ਼ਾ ਨਹੀਂ





ਵਰਤਣਾ, 3. ਕੁੜੀ ਮਾਰ (ਭਰੂਣ ਅਤੇ ਔਰਤ ਕਰਕੇ ਕੀਤੇ ਹੱਤਿਆ ਅਪਰਾਧੀ) ਨਾਲ ਨਹੀਂ ਵਰਤਣਾ (ਸਮਾਜਿਕ ਵਹਿਸ਼ਕਾਰ), 4. ਪਰ ਇਸਤ੍ਰੀ-ਪਰ ਪੁਰਸ਼ ਦਾ ਸੰਗ ਨਹੀਂ ਕਰਨਾ (ਏਡਸ ਤੋਂ ਮੁਕਤੀ) ਅਤੇ ਲਿੰਗ ਸ਼ੋਸ਼ਣ ਤੇ ਰੋਕ 5. ਮਾਨਸਿਕ-ਸ਼ਰੀਰਕ ਅਤੇ ਸ਼ੱਭਿਅਤਾ ਦੀ ਕੁਦਰਤੀ ਸੁਤੰਤਰਤਾ ਅਤੇ ਸੁਹੱਪਣ ਬਣਾਈ ਰੱਖਣਾ।

ਇਸ ਲਈ ਇਹ ਗੱਲਾਂ ਸਿੱਖ ਨੂੰ ਬਾਕੀ ਸਾਰਿਆਂ ਤੋਂ ਵਿਲੱਖਣ, ਅੱਡਰਾ ਅਤੇ ਮਹਾਨ ਮਨੁੱਖ ਬਣਾ ਕੇ ਗੋਰਵ ਪ੍ਰਦਾਨ ਕਰਦੀਆਂ ਹਨ । ਜਿਵੇਂ ਪਿਛਲੇ ਅਧਿਆਏ ਵਿੱਚ ਅਸੀ ਸਮਝਿਆ ਹੈ ਕਿ:-

ਕੇਸਾਂ ਧਾਰੀ ਮਨੁੱਖ ਦਾ ਵਿਸ਼ੇਸ਼ ਸੰਕਲਪ ਹਰ ਨਸਲ ਤੇ ਧਰਮ, ਸੱਭਿਅਤਾ ਅਤੇ ਸਮਾਜ, ਰਾਜ ਅਤੇ ਦੇਸ਼ਕਾਲ ਵਿੱਚ ਆਰੰਭ ਤੋਂ ਹੀ ਰਿਹਾ ਹੈ । ਇਹ ਮਨੁੱਖ ਦੀ ਨਿਸ਼ਾਨ-ਏ-ਪ੍ਰਭੂ-ਸੱਤਾ, ਅਰਥਾਤ Sovereignty ਦੇ ਅਕਾਲ ਨਮਿਤ ਸੁਤੰਤਰਤਾ ਦੇ ਹੱਕ ਨੂੰ ਪ੍ਰਦਾਨ ਕਰਦੇ ਹਨ ਜੋ ਇਸੇ ਦੀ ਨਿਸ਼ਾਨੀ ਹਨ ਅਤੇ ਇਸੇ ਦੇ ਪ੍ਰਤੀਕਾਤਮਕ ਅਟੁੱਟ, ਅਬਦਲ ਚਿਨ੍ਹ ਹਨ। ਕੇਸਾਂ ਤੋਂ ਸੱਖਣਾਂ ਮਨੁੱਖ ਗੁਲਾਮ ਹੈ, ਅਸੱਭਿਆ ਹੈ। ਸੰਸਾਰ ਭਰ ਦੀਆਂ ਸਾਰੀਆਂ ਹੀ ਸੱਭਿਅਤਾਵਾਂ ਅਤੇ ਪ੍ਰਣਾਲੀਆਂ ਦੀ ਇਹ ਇਕ ਸਮਾਨ ਮਾਣਤਾ ਹੈ।

ਕੇਸਾਧਾਰੀ ਸਾਬਤ ਸੂਰਤ ਸਿੱਖ ਦੀ ਮਾਣਮੱਤੀ ਗੋਰਵਤਾ ਇਸ ਵਿੱਚ ਵੀ ਹੈ ਕਿ :

1. ਇਕੱਲਾ ਸਿੱਖ ਕੇਸਾਧਾਰੀ ਅਕਾਲ ਦੀ ਸੂਰਤ ਤੇ ਨਸਲ ਨੂੰ ਉਸ ਦੇ ਹੁਕਮਾਂ ਵਿੱਚ ਰਹਿਣ ਦੀ ਮਰਿਆਦਾ ਅਤੇ ਅਨੁਸ਼ਾਸ਼ਨ ਵਿੱਚ ਸੰਭਾਲਦਾ ਹੈ । ਬਾਕੀ ਇਸ ਤੋਂ ਬਾਗੀ ਹਨ ।

2. ਇਕੱਲਾ ਸਿੱਖ ਦਸਤਾਰ ਧਾਰੀ ਅਕਾਲ ਦੀ ਸੱਤਾ ਦੇ ਤਾਜ ਦਾ ਵਾਹਦ ਹੱਕਦਾਰ ਬਣਾਇਆ ਗਿਆ ਹੈ । ਜਿਸ ਪਾਸ ਰੱਬੀ ਸੁਤੰਤਰਤਾ ਦਾ ਸੱਤਾ ਸ਼ਕਤੀ ਕੇਂਦਰ "ਅਕਾਲ-ਤਖ਼ਤ" ਹੈ।

3. ਇਕੱਲਾ ਸਿੱਖ ਕੈਂਸਰ ਦੀ ਜੜ "ਤੰਬਾਕੂ" ਨੂੰ ਵਿਵਰਜਤ ਮੰਨ ਕੇ ਤਿਆਗਦਾ ਹੈ, ਹੋਰ ਨਸ਼ਿਆ ਨੂੰ ਵਿਵਰਜਤ ਗਰਦਾਣਦਾ ਹੈ ਅਤੇ ਇਸ ਦੀ ਆਪਣੀ ਧਰਤੀ ਤੇ ਖੇਤੀ ਤੱਕ ਨਹੀਂ ਕਰਦਾ ।

4. ਸਿੱਖ ਲਿੰਗ ਸੁਤੰਤਰਤਾ ਦੇ ਵਿਭਚਾਰ ਨੂੰ ਅਯੋਗ ਕਰਾਰ ਦਿੰਦਾਂ ਹੈ ।

5. ਸੰਸਾਰ ਵਿੱਚ ਕਿਸੇ ਵੀ ਜੀਵ-ਵਨਸਪਤੀ ਦੀ ਬਲੀ ਦੇ ਖਿਲਾਫ ਹੈ ਅਤੇ ਇਸ ਨੂੰ ਵਿਵਰਜਤ, ਧਰਮੀ ਤੌਰ ਤੇ 'ਅਧਰਮ' ਕਰਾਰ ਦਿੰਦਾਂ ਹੈ । "ਆਦੇਸ਼ ਹੈ ਕੁੱਠਾ ਨਹੀਂ ਖਾਣਾ।" ਜਦ ਕਿ ਬਾਕੀ ਦੁਨੀਆਂ ਇਸ ਵਿੱਚ ਉਲਝੀ ਫਿਰਦੀ ਹੈ ।

6. ਇਕੱਲਾ ਸਿੱਖ ਹੀ ਹੈ ਜਿਹੜਾ ਆਪਣੀ ਮਾਨਵੀ ਕਦਰਾਂ ਕੀਮਤਾਂ ਲਈ ਸਰਬਤ ਦੇ ਭਲੇ ਅਤੇ ਸਾਂਝੀਵਾਲਤਾ ਦੇ ਸਿਧਾਂਤ ਦੇ ਸੰਕਲਪ ਨੂੰ ਮੂਰਤੀਮਾਨ ਕਰਨ ਹਿਤ ਉਪਰੋਕਤ

ਸਾਰੀਆਂ ਹੀ ਮਦਾਂ ਨੂੰ ਆਪਣੀ ਸੱਭਿਅਤਾ ਵਿਚ "ਬੱਜਰ ਕੁਰਹਿਤਾਂ" ਕਰਾਰ ਦੇ ਕੇ ਇਨ੍ਹਾਂ ਤੇ ਸਵੈ ਇੱਛਤ ਮਾਨਵੀ ਬਿਬੇਕ ਨਾਲ ਬੈਨ ਨਿਰਧਾਰਿਤ ਕਰਦਾ ਹੈ ।

7. "ਅਜਾਤ ਹੈ ਅਜਾਦ ਹੈ" ਦੇ ਸੰਕਲਪ ਨਾਲ ਮਨੁੱਖ ਨੂੰ ਸਾਰੇ ਹੀ ਨਸਲੀ, ਰੰਗੀ, ਜਾਤਿਗਤ, ਇਲਾਕਾਈ, ਦੇਸ਼ਕਾਲੀ ਏਕਾਕੇਂਦਰਿਤ ਸ਼ਾਸ਼ਕੀ ਸਤਾ ਦੀ ਗੁਲਾਮੀਅਤ ਤੋਂ ਅਜਾਦ ਕਰ 'ਨਿਰਭਉ' ਬਣਾ ਕੇ ਨਿਰਵੈਰ ਕਿਰਦਾਰ ਦਾ ਬੀਜ਼ ਬੀਜ਼ਦਾ ਹੈ।

8. ਸੰਸਾਰ ਭਰ ਲਈ; ਬ੍ਰਹਿਮੰਡ ਵਾਸਤੇ ਸਿਰਫ 3 ਮਿੰਟ ਦੀ ਆਪਣੀ ਅਰਦਾਸ ਰਾਹੀਂ ਇਹ ਅਕਾਲ ਸੱਭਿਅਤਾ ਦੀ ਸਮੁੱਚੀ ਮਾਨਵਤਾ ਦੇ ਏਕੇ, ਸਰਬਸਾਂਝੀਵਾਲਤਾ ਵਿੱਚ ਭਰਾਤਰੀ ਭਾਵ, ਸਰਬਤ ਦੇ ਭਲੇ ਦੀ ਆਪਣੀ ਖ਼ਾਲਸਤਾਈਤਾ ਵਿਚ ਲਿਬਰੇਜ਼ ਅਕਾਲ ਸੱਭਿਅਤਾ ਦੀ ਵਿਰਾਸਤ, ਗੋਰਵਸ਼ਾਲੀ ਵਿਰਸੇ ਦੇ ਇਤਿਹਾਸ ਅਤੇ ਕਾਦਰ ਦੀ ਕੁਦਰਤ ਨੂੰ ਅਕਾਲ ਨਮਿਤ ਪ੍ਰਣਾਏ ਰਹਿਣ ਦੇ ਪ੍ਰਣਧਾਰੀ ਸਿਧਾਂਤ-ਸੰਕਲਪ ਨੂੰ ਰੋਜ਼ਾਨਾ ਦੋ ਵਾਰ ਰੱਬੀ ਵਿਸਵਾਸ਼ ਵਿੱਚ ਦੁਹਰਾਉਂਦਾ ਅਤੇ ਸਵਾਸ-ਸਵਾਸ ਨਿਬ੍ਹਣ ਦੀ ਦੁਆ ਕਰਦਾ ਹੈ।

9. ਇਕੱਲਾ ਕੇਸਾਧਾਰੀ ਸਿੱਖ ਹੀ ਹੈ ਜੋ ਕਿਸੇ ਵੀ ਸਮੇਂ, ਸਥਾਨ, ਦੁਨਿਆਵੀ ਅਕੁਦਰਤੀ ਪਹਿਚਾਨ-ਧਰਮ ਤੇ ਵਿਸਵਾਸ਼ ਨਹੀਂ ਰੱਖਦਾ ਅਤੇ ਇਨਾਂ ਤੋਂ ਮੁਕਤ 'ਅਕਾਲ' ਹੈ ।

10. ਇਨ੍ਹਾਂ ਸਭਨਾ ਦਾ ਮੂਲ ਤੱਤ ਰੂਪ ਸਿੱਖ ਕੌਮੀਅਤਾ ਦਾ ਸਾਝਾਂ ਸਰੂਪ ਹੈ - ਅਕਾਲ ਨੂੰ ਇਕ ਮੰਨ ਕੇ ਉਸ ਦੀ ਜਾਈ ਹਰ ਇਕ ਰਚਨਾ ਨੂੰ ਸਾਂਝੀਵਾਲਤਾ ਵਿੱਚ ਸਰਬਤ ਦੇ ਭਲੇ ਲਈ ਸਵੀਕਾਰਨਾ ਤੇ ਤਿਆਰ ਕਰਨਾ । ਹਰ ਸਮਾਜ ਇਨ੍ਹਾਂ ਗੁਣਾਂ ਤੋਂ ਸੱਖਣਾ ਹੈ।

ਅਗਰ ਸਿੱਖ ਇਨ੍ਹਾਂ ਨੂੰ ਸੰਸਾਰੀਕਰਨ ਦੀ ਖੱਬਚੂ-ਸੱਜੜੂ ਭਾਵਨਾਂ ਵਿੱਚ ਗੜ੍ਹਚਣ ਤੋਂ ਬਚਾਅ ਕੇ ਸੁਤੰਤਰ ਰੂਪ ਵਿੱਚ ਗੁਰਮਤਿ ਵਿੱਚ ਸਥਾਪਤ ਕਰਾ ਦੇਣ ਵਿੱਚ ਕਾਮਯਾਬ ਹੋ ਜਾਣ ਤਾਂ ਸੰਸਾਰ ਇਕ ਪਰਿਵਾਰ ਦਾ ਸੁਪਨਾਂ; ਸਿੱਖ ਕੌਮ ਸਾਰਥਕ ਕਰ ਸਕਦੀ ਹੈ ।

ਸਿੱਖ ਕੌਮੀਅਤਾ ਦੀ ਇਸ ਗੋਰਵਸ਼ਾਲੀ, ਬਿਮਾਰੀਆਂ ਅਤੇ ਅਲਾਮਤਾਂ ਤੋ ਬਚੀ ਹੋਈ ਅਜਿਹੀ ਪੀੜ੍ਹੀ ਹੀ ਅਜਿਹੇ ਪ੍ਰੋਜੈਕਟਾਂ ਨੂੰ ਸਹੀ ਢੰਗ ਨਾਲ ਸਿਰੇ ਚਾੜੇਗੀ।

ਇਹ ਉਹ ਵਿਸ਼ੇਸ਼ ਗੱਲਾਂ ਹਨ ਜੋ ਸਿੱਖ ਨੂੰ ਬਾਕੀ ਦੁਨੀਆਂ ਨਾਲੋਂ ਯੱਕਦਮ ਵੱਖਰਾਂ, ਪ੍ਰਭਾਵਸ਼ਾਲੀ, ਗੋਰਵਮਈ ਅੱਡਰੀ ਵਿਲੱਖਣਤਾ ਤੇ ਸੁਤੰਤਰ ਸਥਾਪਤ ਕਰਦੀਆਂ ਹਨ ।

ਰਿਵਾਜ਼ਾਂ ਅਤੇ ਸੰਸਕਾਰਾਂ ਦੀਆਂ ਡੂੰਗੀ ਪੈਠ ਅਤੇ ਪੱਕੀਆਂ ਲੀਹਾਂ ਵਿੱਚੋ ਨਿਕਲਣ ਲਈ ਇਸ ਤੋਂ ਵੀ ਵੱਡੇ, ਅਡੋਲ ਅਕਾਲ-ਧਰਮੀ ਵਿਸ਼ਵਾਸ਼ ਅਤੇ ਮਨ ਦੀ ਮਜਬੂਤੀ ਦੀ ਤੀਬਰ ਤੇ ਤਿੱਖੀ ਲੋੜ ਹੁੰਦੀ ਹੈ। ਮਨੁੱਖ ਦੀ ਇਸੇ ਲੋੜ ਦੀ ਪੂਰਤੀ ਕਰਦੀ ਹੈ ਨਾਨਕਸ਼ਾਹੀ ਖ਼ਾਲਸਾਈਤਾ ਦੀ ਕੇਸਾਧਾਰੀ ਸਿੱਖ ਸੱਭਿਅਤਾ ਦੀ ਸਟੇਟ ਪ੍ਰਣਾਲੀ ਵਿੱਚ ਸਿੱਖੀ ਵਿਵਸਥਾ । ਜਿਸ ਦਾ ਮੂਲ ਸ੍ਰੋਤ ਅਤੇ ਕੇਂਦਰੀ ਧੁਰਾ ਹੈ -

"ਕੇਸਾਧਾਰੀ ਸਾਬਤ ਸੂਰਤ ਸਿੱਖ"।





# 22

## ਅੰਤਿਕਾ ਨੰ. -1

ੴ ਸਤਿਗੁਰ ਪ੍ਰਸਾਦਿ ॥

## ਸਿੱਖ ਰਹਿਤ ਮਰਯਾਦਾ

### ਸਿੱਖ ਦੀ ਤਾਰੀਫ਼

ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤਕ), ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉੱਤੇ ਨਿਸ਼ਚਾ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ।

## ਸਿੱਖ ਦੀ ਰਹਿਣੀ ਦੋ ਤਰ੍ਹਾਂ ਦੀ ਹੈ, - ਸ਼ਖਸੀ ਤੇ ਪੰਥਕ

## ਸ਼ਖਸੀ ਰਹਿਣੀ

1). ਨਾਮ ਬਾਣੀ ਦਾ ਅਭਿਆਸ।

2). ਗੁਰਮਤਿ ਦੀ ਰਹਿਣੀ।

3). ਸੇਵਾ।

### 1). ਨਾਮ ਬਾਣੀ ਦਾ ਅਭਿਆਸ

1. ਸਿੱਖ ਅੰਮ੍ਰਿਤ ਵੇਲੇ (ਪਹਿਰ ਰਾਤ ਰਹਿੰਦੀ) ਜਾਗ ਕੇ ਇਸ਼ਨਾਨ ਕਰੇ ਅਤੇ ਇਕ ਅਕਾਲ ਪੁਰਖ ਦਾ ਧਿਆਨ ਕਰਦਾ ਹੋਇਆ 'ਵਾਹਿਗੁਰੂ' ਨਾਮ ਜਪੇ।

2. ਨਿਤਨੇਮ ਦਾ ਪਾਠ ਕਰੇ, ਨਿਤਨੇਮ ਦੀਆਂ ਬਾਣੀਆਂ ਇਹ ਹਨ :-

ਜਪੁ, ਜਾਪੁ ਅਤੇ 10 ਸਵੱਯੇ ('ਸ੍ਰਾਵਗ ਸੁਧ' ਵਾਲੇ) - ਇਹ ਬਾਣੀਆਂ ਅੰਮ੍ਰਿਤ ਵੇਲੇ ਪੜ੍ਹਨੀਆਂ।

ਸੋ ਦਰੁ ਰਹਿਰਾਸ - ਸ਼ਾਮ ਵੇਲੇ ਸੂਰਜ ਡੁੱਬੇ ਪੜ੍ਹਨੀ। ਇਸ ਵਿਚ ਇਹ ਬਾਣੀਆਂ ਸ਼ਾਮਲ ਹਨ :-

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਲਿਖੇ ਹੋਏ ਨੌਂ ਸ਼ਬਦ ('ਸੋ ਦਰੁ' ਤੋਂ ਲੈ ਕੇ 'ਸਰਣਿ ਪਰੇ ਕੀ ਰਾਖਹੁ ਸਰਮਾ' ਤਕ); ਬੇਨਤੀ ਚੌਪਈ ਪਾਤਸ਼ਾਹੀ 10 ('ਹਮਰੀ ਕਰੋ ਹਾਥ ਦੈ ਰੱਛਾ' ਤੋਂ ਲੈ ਕੇ 'ਦੁਸਟ ਦੋਖ ਤੇ ਲੇਹੁ ਬਚਾਈ') ਤਕ ਸ੍ਵੈਯਾ ('ਪਾਇ ਗਹੇ ਜਬ ਤੇ ਤੁਮਰੇ') ਅਤੇ ਦੋਹਰਾ ('ਸਗਲ ਦੁਆਰ ਕਉ ਛਾਡਿ ਕੈ') ਅਨੰਦ ਦੀਆਂ ਪਹਿਲੀਆਂ ਪੰਜ ਪਉੜੀਆਂ ਤੇ ਅੰਤਲੀ ਇਕ ਪਉੜੀ, ਮੁੰਦਾਵਣੀ ਤੇ ਸਲੋਕ ਮਹਲਾ 5 'ਤੇਰਾ ਕੀਤਾ ਜਾਤੋ ਨਾਹੀ।'

ਸੋਹਿਲਾ - ਇਹ ਬਾਣੀ ਰਾਤ ਨੂੰ ਸੌਣ ਵੇਲੇ ਪੜ੍ਹਨੀ।

ਅੰਮ੍ਰਿਤ ਵੇਲੇ ਅਤੇ ਸੋਦਰੁ ਵੇਲੇ ਦੇ ਨਿਤਨੇਮ ਤੋਂ ਉਪਰੰਤ ਅਰਦਾਸ ਕਰਨੀ ਜ਼ਰੂਰੀ ਹੈ।

3. (ੳ) ਅਰਦਾਸ ਇਹ ਹੈ :-

ੴ ਵਾਹਿਗੁਰੂ ਜੀ ਕੀ ਫ਼ਤਹ ॥

ਸ੍ਰੀ ਭਗੌਤੀ ਜੀ ਸਹਾਇ॥ ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ 10॥

ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥ ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ॥ ਅਰਜਨ ਹਰਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ॥ ਸ੍ਰੀ ਹਰਿਕਿਸ਼ਨ ਧਿਆਈਐ ਜਿਸ ਡਿਠੈ ਸਭਿ ਦੁਖ ਜਾਇ॥ ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ॥ ਸਭ ਥਾਈਂ ਹੋਇ ਸਹਾਇ॥ ਦਸਵਾਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ! ਸਭ ਥਾਈ ਹੋਇ ਸਹਾਇ॥ ਦਸਾਂ ਪਾਤਿਸ਼ਾਹੀਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !

ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲ੍ਹੀਆਂ ਮੁਕਤਿਆਂ, ਹਠੀਆਂ, ਜਪੀਆਂ, ਤਪੀਆਂ, ਜਿਹਨਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿੱਠ ਕੀਤਾ, ਤਿਨ੍ਹਾਂ ਪਿਆਰਿਆਂ, ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ, ਖ਼ਾਲਸਾ ਜੀ ! ਬੋਲੋ ਜੀ ਵਾਹਿਗੁਰੂ !

ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ ਤੇ ਚੜੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖ਼ਾਲਸਾ ਜੀ ! ਬੋਲੋ ਜੀ ਵਾਹਿਗੁਰੂ !

ਪੰਜਾਂ ਤਖ਼ਤਾਂ, ਸਰਬੱਤ ਗੁਰਦੁਆਰਿਆਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !





ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੀ ਅਰਦਾਸ ਹੈ ਜੀ, ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿੱਤ ਆਵੇ, ਚਿੱਤ ਆਵਨ ਕਾ ਸਦਕਾ ਸਰਬ ਸੁਖ ਹੋਵੇ। ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ, ਦੇਗ ਤੇਗ ਫ਼ਤਹ, ਬਿਰਦ ਕੀ ਪੈਜ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਖ਼ਾਲਸੇ ਜੀ ਕੇ ਬੋਲ ਬਾਲੇ, ਬੋਲੋ ਜੀ ਵਾਹਿਗੁਰੂ !

ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ ਨਾਮ ਦਾਨ, ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ, ਚੌਂਕੀਆਂ, ਝੰਡੇ, ਬੁੰਗੇ ਜੁਗੋ ਜੁਗ ਅਟੱਲ, ਧਰਮ ਦਾ ਜੈਕਾਰ, ਬੋਲੋ ਜੀ ਵਾਹਿਗੁਰੂ !!!

ਸਿੱਖਾਂ ਦਾ ਮਨ ਨੀਵਾਂ, ਮਤ ਉੱਚੀ, ਮਤ ਦਾ ਰਾਖਾ ਆਪਿ ਵਾਹਿਗੁਰੂ।

ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ ! ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ। ਖੁਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖਸ਼ੋ।

ਹੇ ਨਿਮਾਣਿਆ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਸੱਚੇ ਪਿਤਾ, ਵਾਹਿਗੁਰੂ ! ਆਪ ਦੇ ਹਜ਼ੂਰ ............ ਦੀ ਅਰਦਾਸ ਹੈ ਜੀ।

ਅੱਖਰ ਵਾਧਾ ਘਾਟਾ ਭੁੱਲ ਚੁੱਕ ਮਾਫ ਕਰਨੀ। ਸਰਬੱਤ ਦੇ ਕਾਰਜ ਰਾਜ ਕਰਨੇ।

ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ। ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।

ਇਸ ਤੋਂ ਉਪਰੰਤ ਅਰਦਾਸ ਵਿਚ ਸ਼ਾਮਲ ਹੋਣ ਵਾਲੀ ਸਾਰੀ ਸੰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਦਬ ਨਾਲ ਮੱਥਾ ਟੇਕੇ ਅਤੇ ਫਿਰ ਖੜ੍ਹੇ ਹੋ ਕੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹਿ' ਬੁਲਾਵੇ। ਉਪਰੰਤ 'ਸਤਿ ਸ੍ਰੀ ਅਕਾਲ' ਦਾ ਜੈਕਾਰਾ ਗਜਾਇਆ ਜਾਵੇ।

(ਅ). ਅਰਦਾਸ ਹੋਣ ਸਮੇਂ ਸੰਗਤ 'ਚ ਹਾਜ਼ਰ ਸਾਰੇ ਇਸਤਰੀ ਪੁਰਸ਼ਾਂ ਨੂੰ ਹੱਥ ਜੋੜ ਕੇ ਖਲੋਣਾ ਚਾਹੀਦਾ ਹੈ। ਜੋ ਸੱਜਣ ਸ੍ਰੀ ਗੁਰੂ ਗ੍ਰੰਥ ਜੀ ਸਾਹਿਬ ਦੀ ਤਾਬਿਆ ਬੈਠਾ ਹੋਵੇ, ਉਹ ਭੀ ਉੱਠ ਕੇ ਚੌਰ ਕਰੇ।

(ੲ). ਅਰਦਾਸ ਕਰਨ ਵਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁੱਖ ਖੜ੍ਹੋ ਕੇ, ਹੱਥ ਜੋੜ ਕੇ ਅਰਦਾਸ ਕਰੇ। ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੌਜੂਦ ਨਾ ਹੋਣ ਤਾਂ ਕਿਸੇ ਪਾਸੇ ਮੂੰਹ ਕਰ ਕੇ ਅਰਦਾਸ ਕਰੋ, ਪ੍ਰਵਾਨ ਹੈ।

(ਸ). ਜਦੋਂ ਕੋਈ ਖਾਸ ਅਰਦਾਸ ਕਿਸੇ ਇਕ ਜਾਂ ਵਧੀਕ ਆਦਮੀਆਂ ਵਲੋਂ ਹੋਵੇ, ਤਾਂ ਉਹਨਾਂ ਤੋਂ ਬਿਨਾਂ ਸੰਗਤ ਵਿਚ ਬੈਠੇ ਹੋਰਨਾਂ ਦਾ ਉਠਣਾ ਜ਼ਰੂਰੀ ਨਹੀਂ।

4. ਸਾਧ ਸੰਗਤ ਵਿਚ ਜੁੜ ਕੇ ਗੁਰਬਾਣੀ ਦਾ ਅਭਿਆਸ

## ਗੁਰਦੁਆਰੇ

(ੳ) ਗੁਰਬਾਣੀ ਦਾ ਅਸਰ ਸਾਧ ਸੰਗਤ 'ਚ ਬੈਠਿਆਂ ਵਧੇਰੇ ਹੁੰਦਾ ਹੈ। ਇਸ ਲਈ ਸਿੱਖ ਲਈ ਉਚਿਤ ਹੈ ਕਿ ਸਿੱਖ ਸੰਗਤਾਂ ਦੇ ਜੋੜ-ਮੇਲੇ ਦੇ ਅਸਥਾਨਾਂ-ਗੁਰਦੁਆਰਿਆਂ ਦੇ ਦਰਸ਼ਨ ਕਰੇ ਤੇ ਸਾਧ ਸੰਗਤ ਵਿਚ ਬੈਠ ਕੇ ਗੁਰਬਾਣੀ ਤੋਂ ਲਾਭ ਉਠਾਵੇ।

(ਅ) ਗੁਰਦੁਆਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਿਤਾ-ਪ੍ਰਤੀ ਹੋਵੇ। ਬਿਨਾਂ ਖਾਸ ਕਾਰਨ ਦੇ (ਜਦ ਕਿ ਪ੍ਰਕਾਸ਼ ਜਾਰੀ ਰੱਖਣ ਦੀ ਲੋੜ ਹੋਵੇ) ਰਾਤ ਨੂੰ ਪ੍ਰਕਾਸ਼ ਨਾ ਰਹੇ। ਆਮ ਤੌਰ 'ਤੇ ਰਹਰਾਸਿ ਦੇ ਪਾਠ ਮਗਰੋਂ ਸੁੱਖ-ਆਸਨ ਕੀਤਾ ਜਾਵੇ। ਜਦ ਤਕ ਗ੍ਰੰਥੀ ਜਾਂ ਸੇਵਾਦਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਲਈ ਹਾਜ਼ਰ ਰਹਿ ਸਕੇ ਜਾਂ ਪਾਠੀਆਂ, ਦਰਸ਼ਨ ਕਰਨ ਵਾਲਿਆਂ ਦੀ ਆਵਾਜਾਈ ਰਹੇ ਜਾਂ ਬੇਅਦਬੀ ਦਾ ਖਤਰਾ ਨਾ ਹੋਵੇ, ਤਦ ਤਕ ਪ੍ਰਕਾਸ਼ ਰਹੇ। ਉਪਰੰਤ ਸੁੱਖ-ਆਸਨ ਕਰ ਦੇਣਾ ਉਚਿਤ ਹੈ, ਤਾਂ ਜੋ ਬੇਅਦਬੀ ਨਾ ਹੋਵੇ।

(ੲ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਨਮਾਨ ਨਾਲ ਪ੍ਰਕਾਸ਼ਿਆ, ਪੜ੍ਹਿਆ ਤੇ ਸੰਤੋਖਿਆ ਜਾਵੇ। ਪ੍ਰਕਾਸ਼ ਲਈ ਜ਼ਰੂਰੀ ਹੈ ਕਿ ਸਥਾਨ ਸਾਫ-ਸੁਥਰਾ ਹੋਵੇ। ਉਪਰ ਚਾਂਦਨੀ ਹੋਵੇ। ਪ੍ਰਕਾਸ਼ ਮੰਜੀ ਸਾਹਿਬ ਤੇ ਸਾਫ ਸੁਥਰੇ ਬਸਤਰ ਵਿਛਾ ਕੇ ਕੀਤਾ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਭਾਲ ਕੇ ਪ੍ਰਕਾਸ਼ਨ ਲਈ ਗਦੇਲੇ ਆਦਿ ਸਮਿਆਨ ਵਰਤੇ ਜਾਣ ਅਤੇ ਉਪਰ ਲਈ ਰੁਮਾਲ ਹੋਵੇ। ਜਦ ਪਾਠ ਨਾ ਹੁੰਦਾ ਹੋਵੇ, ਤਾਂ ਉਤੇ ਰੁਮਾਲ ਪਿਆ ਰਹੇ। ਪ੍ਰਕਾਸ਼ ਵੇਲੇ ਚੌਰ ਭੀ ਚਾਹੀਏ।

(ਸ) ਉਪਰ ਦਸੇ ਸਾਮਾਨ ਤੋਂ ਇਲਾਵਾ ਧੂਪ ਜਾਂ ਦੀਵੇ ਮਚਾ ਕੇ ਆਰਤੀ ਕਰਨੀ, ਭੋਗ ਲਾਉਣਾ, ਜੋਤਾਂ ਜਗਾਉਣੀਆਂ, ਟੱਲ ਖੜਕਾਉਣੇ ਆਦਿ ਕਰਮ ਗੁਰਮਤਿ ਅਨੁਸਾਰ ਨਹੀਂ। ਹਾਂ, ਸਥਾਨ ਨੂੰ ਸੁਗੰਧਿਤ ਕਰਨ ਲਈ ਫੁੱਲ, ਧੂਪ ਆਦਿ ਸੁਗੰਧੀਆਂ ਵਰਤਣੀਆਂ ਵਿਵਰਜਿਤ ਨਹੀਂ। ਕਮਰੇ ਅੰਦਰ ਰੋਸ਼ਨੀ ਲਈ ਤੇਲ, ਘੀ ਜਾਂ ਮੋਮਬੱਤੀ, ਬਿਜਲੀ, ਲੈਂਪ ਆਦਿ ਜਗਾ ਲੈਣੇ ਚਾਹੀਦੇ ਹਨ।

(ਹ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਕਰ (ਤੁੱਲ) ਕਿਸੇ ਪੁਸਤਕ ਨੂੰ ਅਸਥਾਪਨ ਨਹੀਂ ਕਰਨਾ। ਗੁਰਦੁਆਰੇ ਵਿਚ ਕੋਈ ਮੂਰਤੀ-ਪੂਜਾ ਜਾਂ ਹੋਰ ਗੁਰਮਤਿ ਦੇ ਵਿਰੁੱਧ ਕੋਈ ਰੀਤੀ ਜਾਂ ਸੰਸਕਾਰ ਨਾ ਹੋਵੇ, ਨਾ ਹੀ ਕੋਈ ਅਨਮਤ ਦਾ ਤਿਉਹਾਰ ਮਨਾਇਆ ਜਾਵੇ। ਹਾਂ, ਕਿਸੇ ਮੌਕੇ ਜਾਂ ਇਕਤਰਤਾ ਨੂੰ ਗੁਰਮਤਿ ਦੇ ਪ੍ਰਚਾਰ ਲਈ ਵਰਤਣਾ ਅਯੋਗ ਨਹੀਂ।

(ਕ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਘੂੜੇ ਦੇ ਪਾਵਿਆਂ ਨੂੰ ਮੁੱਠੀਆਂ ਭਰਨੀਆਂ, ਕੰਧਾਂ ਜਾਂ





ਥੜ੍ਹਿਆਂ ਤੇ ਨੱਕ ਰਗੜਨਾ ਜਾਂ ਮੁੱਠੀਆਂ ਭਰਨੀਆਂ, ਮੰਜੀ ਸਾਹਿਬ ਹੇਠਾਂ ਪਾਣੀ ਰੱਖਣਾ, ਗੁਰਦੁਆਰਿਆਂ ਵਿਚ ਮੂਰਤੀਆਂ (ਬੁੱਤ) ਬਨਾਣੀਆਂ ਜਾਂ ਰੱਖਣੀਆਂ, ਗੁਰੂ ਸਾਹਿਬਾਨ ਜਾਂ ਸਿੱਖ ਬਜ਼ੁਰਗਾਂ ਦੀਆਂ ਤਸਵੀਰਾਂ ਅੱਗੇ ਮੱਥੇ ਟੇਕਣੇ, ਇਹੋ ਜਿਹੇ ਕਰਮ ਮਨਮੱਤ ਹਨ।

(ਖ) ਇਕ ਤੋਂ ਦੂਜੀ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਲੈ ਜਾਣ ਵੇਲੇ ਅਰਦਾਸ ਕਰਨੀ ਚਾਹੀਏ। ਜਿਸ ਨੇ ਸਿਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਚੁੱਕਿਆ ਹੋਵੇ, ਉਹ ਨੰਗੇ ਪੈਰੀਂ ਚਲੇ, ਪਰ ਜੇਕਰ ਕਿਸੇ ਮੌਕੇ ਜੋੜੇ ਪਾਣ ਦੀ ਅਤਿ ਲੋੜ ਪੈ ਜਾਵੇ, ਤਾਂ ਭਰਮ ਨਹੀਂ ਕਰਨਾ।

(ਗ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਰਦਾਸਾ ਸੋਧ ਕੇ ਪ੍ਰਕਾਸ਼ ਕੀਤਾ ਜਾਵੇ। ਪ੍ਰਕਾਸ਼ ਕਰਨ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਇਕ ਸ਼ਬਦ ਦਾ ਵਾਕ ਲਿਆ ਜਾਵੇ।

(ਘ) ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਆਵੇ ਤਾਂ ਭਾਵੇਂ ਅੱਗੇ ਪ੍ਰਕਾਸ਼ ਹੋਇਆ ਹੋਵੇ ਜਾਂ ਨਾ, ਹਰ ਇਕ ਸਿੱਖ ਨੂੰ ਸਨਮਾਨ ਲਈ ਉਠ ਖਲੋਣਾ ਚਾਹੀਏ।

(ਙ) ਗੁਰਦੁਆਰੇ ਅੰਦਰ ਜਾਣ ਲੱਗਿਆਂ ਜੋੜੇ ਬਾਹਰ ਲਾਹ ਕੇ, ਸੁਥਰਾ ਹੋ ਕੇ ਜਾਣਾ ਚਾਹੀਏ। ਜੇ ਪੈਰ ਮੈਲੇ ਜਾਂ ਗੰਦੇ ਹੋਣ, ਤਾਂ ਜਲ ਨਾਲ ਧੋ ਲੈਣੇ ਚਾਹੀਏ। ਸ੍ਰੀ ਗੁਰੂ ਗ੍ਰੰਥ ਸਾਹਿਬ ਅਥਵਾ ਗੁਰਦੁਆਰੇ ਨੂੰ ਆਪਣੇ ਸੱਜੇ ਪਾਸੇ ਰੱਖ ਕੇ ਪ੍ਰਕਰਮਾ ਕਰਨੀ ਚਾਹੀਏ।

(ਚ) ਗੁਰਦੁਆਰੇ ਅੰਦਰ ਦਰਸ਼ਨਾਂ ਲਈ ਜਾਣ ਲਈ ਕਿਸੇ ਦੇਸ਼, ਮਜ਼੍ਹਬ, ਜਾਤ ਵਾਲੇ ਨੂੰ ਮਨਾਹੀ ਨਹੀਂ, ਪਰ ਉਸ ਦੇ ਪਾਸ ਸਿੱਖ ਧਰਮ ਤੋਂ ਵਿਵਰਜਿਤ ਤਮਾਕੂ ਆਦਿ ਕੋਈ ਚੀਜ਼ ਨਹੀਂ ਹੋਣੀ ਚਾਹੀਦੀ।

(ਛ) ਗੁਰਦੁਆਰੇ ਅੰਦਰ ਜਾ ਕੇ ਸਿੱਖ ਦਾ ਪਹਿਲਾ ਕਰਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਣਾ ਹੈ। ਉਪਰੰਤ ਗੁਰੂ ਰੂਪ ਸਾਧ ਸੰਗਤ ਦੇ ਦਰਸ਼ਨ ਕਰ ਕੇ ਸਹਿਜ ਨਾਲ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹਿ' ਬੁਲਾਈ ਜਾਵੇ।

(ਜ) ਸੰਗਤ ਵਿਚ ਬੈਠਣ ਲਈ ਭੀ ਸਿੱਖ-ਅਸਿੱਖ, ਛੂਤ-ਛਾਤ, ਜਾਤ-ਪਾਤ, ਊਚ-ਨੀਚ ਦਾ ਭਰਮ ਜਾਂ ਵਿਤਕਰਾ ਨਹੀਂ ਕਰਨਾ।

(ਝ) ਕਿਸੇ ਮਨੁੱਖ ਦਾ ਸਤਿਗੁਰਾਂ ਦੇ ਪ੍ਰਕਾਸ਼ ਸਮੇਂ ਜਾਂ ਸੰਗਤ ਵਿਚ ਗਦੇਲਾ, ਆਸਣ, ਕੁਰਸੀ, ਚੌਂਕੀ, ਮੰਜਾ ਆਦਿ ਲਾ ਕੇ ਬੈਠਣਾ ਜਾਂ ਕਿਸੇ ਹੋਰ ਵਿਤਕਰੇ ਨਾਲ ਬੈਠਣਾ ਮਨਮੱਤ ਹੈ।

(ਞ) ਸੰਗਤ ਵਿਚ ਜਾਂ ਸਤਿਗੁਰਾਂ ਦੇ ਪ੍ਰਕਾਸ਼ ਸਮੇਂ ਕਿਸੇ ਸਿੱਖ ਨੂੰ ਨੰਗੇ ਸਿਰ ਨਹੀਂ ਬੈਠਣਾ ਚਾਹੀਦਾ। ਸੰਗਤ ਵਿਚ ਸਿੱਖ ਇਸਤਰੀਆਂ ਲਈ ਪਰਦਾ ਕਰਨਾ ਜਾਂ ਘੁੰਡ ਕੱਢਣਾ ਗੁਰਮਤਿ ਵਿਰੁੱਧ ਹੈ।

## (ਟ) ਤਖ਼ਤ ਪੰਜ ਹਨ :-

1. ਸ੍ਰੀ ਅਕਾਲ ਤਖ਼ਤ ਸਾਹਿਬ , ਅੰਮ੍ਰਿਤਸਰ।

2. ਤਖ਼ਤ ਸ੍ਰੀ ਪਟਨਾ ਸਾਹਿਬ।

3. ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ।

4. ਤਖ਼ਤ ਸ੍ਰੀ ਹਜ਼ੂਰ ਸਾਹਿਬ, ਨੰਦੇੜ।

5. ਤਖ਼ਤ ਸ੍ਰੀ ਦਮਦਮਾ ਸਾਹਿਬ, (ਤਲਵੰਡੀ ਸਾਬ੍ਹੋ)।

(ਠ) ਤਖ਼ਤਾਂ ਦੇ ਖਾਸ ਅਸਥਾਨ ਉਤੇ ਕੇਵਲ ਰਹਿਤਵਾਨ ਅੰਮ੍ਰਿਤਧਾਰੀ ਸਿੰਘ (ਸਿੰਘ ਜਾਂ ਸਿੰਘਣੀ) ਹੀ ਚੜ੍ਹ ਸਕਦੇ ਹਨ।

(ਤਖ਼ਤਾਂ ਉਤੇ ਪਤਿਤ ਤੇ ਤਨਖਾਹੀਏ ਸਿੱਖ ਤੋਂ ਬਿਨਾਂ ਹਰ ਇਕ ਪ੍ਰਾਣੀ ਮਾਤਰ, ਸਿੱਖ ਗ਼ੈਰ-ਸਿੱਖ ਦੀ ਅਰਦਾਸ ਹੋ ਸਕਦੀ ਹੈ।)

(ਡ) ਹਰ ਇਕ ਗੁਰਦੁਆਰੇ ਵਿਚ ਨਿਸ਼ਾਨ ਸਾਹਿਬ ਕਿਸੇ ਉਚੀ ਥਾਂ ਤੇ ਲੱਗਾ ਹੋਵੇ। ਨਿਸ਼ਾਨ ਸਾਹਿਬ ਦੇ ਪੁਸ਼ਾਕੇ ਦਾ ਰੰਗ ਬਸੰਤੀ ਜਾਂ ਸੁਰਮਈ ਹੋਵੇ ਅਤੇ ਨਿਸ਼ਾਨ ਸਾਹਿਬ ਦੇ ਸਿਰੇ ਉਤੇ ਸਰਬਲੋਹ ਦਾ ਭਾਲਾ ਜਾਂ ਖੰਡਾ ਹੋਵੇ।

(ਢ) ਗੁਰਦੁਆਰੇ ਵਿਚ ਨਗਾਰਾ ਹੋਵੇ, ਜੋ ਸਮੇਂ ਸਿਰ ਵਜਾਇਆ ਜਾਵੇ।

## ਕੀਰਤਨ

(ੳ) ਸੰਗਤ ਵਿਚ ਕੀਰਤਨ ਕੇਵਲ ਸਿੱਖ ਹੀ ਕਰ ਸਕਦਾ ਹੈ।

(ਅ) ਕੀਰਤਨ ਗੁਰਬਾਣੀ ਨੂੰ ਰਾਗਾਂ ਵਿਚ ਉਚਾਰਨ ਕਰਨ ਨੂੰ ਕਹਿੰਦੇ ਹਨ।

(ੲ) ਸੰਗਤ ਵਿਚ ਕੀਰਤਨ ਕੇਵਲ ਗੁਰਬਾਣੀ ਜਾਂ ਇਸ ਦੀ ਵਿਆਖਿਆ-ਸਰੂਪ ਰਚਨਾ ਭਾਈ ਗੁਰਦਾਸ ਜੀ ਤੇ ਭਾਈ ਨੰਦ ਲਾਲ ਜੀ ਦੀ ਬਾਣੀ ਦਾ ਹੋ ਸਕਦਾ ਹੈ।

(ਸ) ਸ਼ਬਦਾਂ ਨੂੰ ਜੋਟੀਆਂ ਦੀ ਧਾਰਨਾ ਜਾਂ ਰਾਗ ਨਾਲ ਪੜ੍ਹਦਿਆਂ ਬਾਹਰ ਦੀਆਂ ਮਨ-ਘੜਤ ਤੇ ਵਾਧੂ ਤੁਕਾਂ ਲਾ ਕੇ ਧਾਰਨਾ ਲਾਉਣੀ ਜਾਂ ਗਾਉਣਾ ਅਯੋਗ ਹੈ। ਸ਼ਬਦ ਦੀ ਤੁਕ ਹੀ ਧਾਰਨਾ ਬਣਾਈ ਜਾਵੇ।

## ਹੁਕਮ ਲੈਣਾ

(ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਣਾ, ਗੁਰੂ-ਰੂਪ ਸੰਗਤ ਦੇ ਅਦਬ ਨਾਲ ਦਰਸ਼ਨ ਕਰਨੇ ਤੇ ਅਵਾਜ਼ਾਂ ਲੈਣਾ ਜਾਂ ਸੁਣਨਾ, ਸਤਿਗੁਰੂ ਦੇ 'ਦਰਸ਼ਨ' ਹਨ। ਵਾਕ ਲੈਣ





(ਅ) ਭੋਗ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲੋੜ ਅਨੁਸਾਰ ਰੁਮਾਲ ਚੌਰ, ਚਾਨਣੀ ਆਦਿ ਦੀ ਭੇਟਾ ਅਤੇ ਪੰਥਕ ਕਾਰਜਾਂ ਲਈ ਯਥਾ-ਸ਼ਕਤੀ 'ਅਰਦਾਸ' ਕਰਾਈ ਜਾਵੇ।

## ਕੜਾਹ ਪ੍ਰਸ਼ਾਦਿ

(ੳ) ਕੜਾਹ ਪ੍ਰਸ਼ਾਦਿ ਜੋ ਵਿਧੀ ਅਨੁਸਾਰ ਤਿਆਰ ਕਰ ਕੇ ਜਾਂ ਕਰਾ ਕੇ ਲਿਆਂਦਾ ਜਾਵੇ, ਸੰਗਤ ਵਿਚ ਪ੍ਰਵਾਨ ਹੋਵੇਗਾ।

(ਅ) ਕੜਾਹ ਪ੍ਰਸ਼ਾਦਿ ਤਿਆਰ ਕਰਨ ਦੀ ਵਿਧੀ ਇਹ ਹੈ - ਸੁਅੱਛ ਭਾਂਡੇ 'ਚ ਤ੍ਰਿਭਾਵਲੀ (ਆਟਾ, ਉਤਮ ਮਿੱਠਾ ਤੇ ਘੀ ਇਕੋ ਜਿਹੇ ਪਾ ਕੇ) ਗੁਰਬਾਣੀ ਦਾ ਪਾਠ ਕਰਕੇ ਹੋਏ ਤਿਆਰ ਕੀਤਾ ਜਾਵੇ। ਫਿਰ ਸੁਅੱਛ ਬਸਤਰ ਨਾਲ ਢੱਕ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਸੁਅੱਛ ਚੌਂਕੀ ਉਪਰ ਰਖਿਆ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਸੰਗਤ ਨੂੰ ਉਚੀ ਅਵਾਜ਼ 'ਚ ਸੁਣਾ ਕੇ ਅਨੰਦ ਸਾਹਿਬ ਦੀਆਂ ਪਹਿਲੀਆਂ ਪੰਜ ਪਉੜੀਆਂ ਤੇ ਅੰਤਲੀ ਇਕ ਪਉੜੀ ਦਾ ਪਾਠ ਕੀਤਾ ਜਾਵੇ ਅਤੇ ਅਰਦਾਸਾ ਸੋਧਿਆ ਜਾਵੇ ਤੇ ਪਰਵਾਨਗੀ ਲਈ ਕਿਰਪਾਨ ਭੇਟ ਹੋਵੇ।

(ੲ) ਇਸ ਦੇ ਉਪਰੰਤ ਸੰਗਤ ਨੂੰ ਵਰਤਾਉਣ ਤੋਂ ਪਹਿਲਾਂ ਕੜਾਹ ਪ੍ਰਸ਼ਾਦਿ ਵਿਚੋਂ ਪੰਜਾਂ ਪਿਆਰਿਆਂ ਦਾ ਗੱਫਾ ਕੱਢ ਕੇ ਵਰਤਾਇਆ ਜਾਵੇ। ਉਪਰੰਤ ਸੰਗਤ ਵਿਚ ਵਰਤਾਉਣ ਲੱਗਿਆਂ ਪਹਿਲਾਂ ਤਾਬਿਆਂ ਬੈਠੇ ਸਿੰਘ ਨੂੰ ਕਟੋਰੇ ਜਾਂ ਕੌਲ ਵਿਚ ਪਾ ਕੇ ਦੇਵੇ ਤੇ ਫਿਰ ਬਾਕੀ ਸੰਗਤ ਨੂੰ ਵਰਤਾਏ। ਕਿਸੇ ਲਿਹਾਜ਼ ਜਾਂ ਘਿਰਣਾ ਕਰਕੇ ਵਿਤਕਰਾ ਨਾ ਕਰੇ। ਸਭ ਸਿੱਖ, ਗ਼ੈਰ ਸਿੱਖ, ਨੀਚ-ਉਚ ਜਾਤ ਵਾਲੇ ਨੂੰ ਇਕੋ ਜਿਹਾ ਵਰਤਾਵੇ। ਕੜਾਹ ਪ੍ਰਸ਼ਾਦਿ ਵਰਤਾਣ ਵੇਲੇ ਸੰਗਤ ਵਿਚ ਬੈਠੇ ਕਿਸੇ ਮਨੁੱਖ ਤੋਂ ਜਾਤ-ਪਾਤ, ਛੂਤ-ਛਾਤ ਦਾ ਖਿਆਲ ਕਰਕੇ ਗਿਲਾਨੀ ਨਹੀਂ ਕਰਨੀ ਚਾਹੀਦੀ।

(ਸ) ਕੜਾਹ ਪ੍ਰਸ਼ਾਦਿ ਭੇਟਾ ਕਰਨ ਵੇਲੇ ਘੱਟ ਤੋਂ ਘੱਟ ਇਕ ਟਕਾ ਨਕਦ ਅਰਦਾਸ ਭੀ ਹੋਵੇ।

## ਗੁਰਬਾਣੀ ਦੀ ਕਥਾ

(ੳ) ਸੰਗਤ ਵਿਚ ਗੁਰਬਾਣੀ ਦੀ ਕਥਾ ਸਿੱਖ ਹੀ ਕਰੇ।

(ਅ) ਕਥਾ ਦਾ ਮਨੋਰਥ ਗੁਰਮਤਿ ਦ੍ਰਿੜ੍ਹਾਉਣਾ ਹੀ ਹੋਵੇ।

(ੲ) ਕਥਾ ਦਸ ਗੁਰੂ ਸਾਹਿਬਾਨ ਦੀ ਬਾਣੀ ਜਾਂ ਭਾਈ ਗੁਰਦਾਸ, ਭਾਈ ਨੰਦ ਲਾਲ ਜਾਂ ਕਿਸੇ ਹੋਰ ਪ੍ਰਮਾਣਿਕ ਪੰਥਕ ਪੁਸਤਕ ਜਾਂ ਇਤਿਹਾਸ ਦੀਆਂ ਪੁਸਤਕਾਂ (ਜੋ ਗੁਰਮਤਿ ਅਨੁਕੂਲ ਹੋਣ) ਦੀ ਹੋ ਸਕਦੀ ਹੈ, ਪਰ ਅਨਮਤ ਦੀ ਕਿਸੇ ਪੁਸਤਕ ਦੀ ਨਹੀਂ ਹੋ

ਸਕਦੀ। ਹਾਂ, ਪ੍ਰਕਿਸੇ ਮਹਾਤਮਾ ਜਾਂ ਪੁਸਤਕ ਦੀ ਉਤਮ ਸਿੱਖਿਆ ਦਾ ਲਿਆ ਜਾ ਸਕਦਾ ਹੈ।

(6) ਵਖਿਆਨ - ਗੁਰਦੁਆਰੇ ਵਿਚ ਗੁਰਮਤਿ ਤੋਂ ਵਿਰੁੱਧ ਕੋਈ ਵਖਿਆਨ ਨਹੀਂ ਹੋ ਸਕਦਾ।

(7) ਗੁਰਦੁਆਰੇ ਵਿਚ ਸੰਗਤ ਦਾ ਪ੍ਰੋਗਰਾਮ ਆਮ ਤੌਰ ਤੇ ਇਉਂ ਹੁੰਦਾ ਹੈ :-

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼, ਕੀਰਤਨ, ਕਥਾ, ਵਖਿਆਨ, ਅਨੰਦ ਸਾਹਿਬ, ਅਰਦਾਸ, ਫਤਹਿ, ਸਤਿ ਸ੍ਰੀ ਅਕਾਲ ਦਾ ਜੈਕਾਰਾ ਤੇ ਹੁਕਮ।

## ਗੁਰਮਤਿ ਦੀ ਰਹਿਣੀ

ਸਿੱਖ ਦੀ ਆਮ ਰਹਿਣੀ, ਕ੍ਰਿਤ, ਵਿਰਤ, ਗੁਰਮਤਿ ਅਨੁਸਾਰ ਹੋਵੇ।

### ਗੁਰਮਤਿ ਇਹ ਹੈ :-

(ੳ) ਇਕ ਅਕਾਲ ਪੁਰਖ ਤੋਂ ਛੁਟ ਕਿਸੇ ਦੇਵੀ ਦੇਵਤੇ ਦੀ ਉਪਾਸਨਾ ਨਹੀਂ ਕਰਨੀ।

(ਅ) ਆਪਣੀ ਮੁਕਤੀ ਦਾ ਦਾਤਾ ਤੇ ਇਸ਼ਟ ਕੇਵਲ ਦਸ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਸਾਹਿਬਾਨ ਦੀ ਬਾਣੀ ਨੂੰ ਮੰਨਣਾ।

(ੲ) ਦਸ ਗੁਰੂ ਸਾਹਿਬਾਨ ਨੂੰ ਇਕੋ ਜੋਤ ਦਾ ਪ੍ਰਕਾਸ਼ ਰੂਪ ਕਰਕੇ ਮੰਨਣਾ।

(ਸ) ਜਾਤ-ਪਾਤ, ਛੂਤ-ਛਾਤ, ਜੰਤਰ-ਮੰਤਰ, ਸ਼ਗਨ, ਤਿੱਥ, ਮਹੂਰਤ, ਗ੍ਰਹਿ, ਰਾਸ਼, ਸਰਾਧ, ਪਿੱਤਰ, ਖਿਆਹ, ਪਿੰਡ ਪੱਤਲ, ਦੀਵਾ, ਕਿਰਿਆ ਕਰਮ, ਹੋਮ, ਜੱਗ, ਤਰਪਣ, ਜੰਞੂ, ਤੁਲਸੀ, ਮਾਲਾ, ਗੋਰ, ਮੱਠ, ਮੜ੍ਹੀ, ਮੂਰਤੀ ਪੂਜਾ ਆਦਿ ਭਰਮ - ਰੂਪ ਕਰਮਾਂ ਉਤੇ ਨਿਸ਼ਚਾ ਨਹੀਂ ਕਰਨਾ। ਗੁਰ ਅਸਥਾਨ ਤੋਂ ਕਿਸੇ ਅਨ-ਧਰਮ ਦੇ ਤੀਰਥ ਜਾਂ ਧਾਮ ਨੂੰ ਆਪਣਾ ਅਸਥਾਨ ਨਹੀਂ ਮੰਨਣਾ।

ਪੀਰ, ਬ੍ਰਾਹਮਣ, ਪੁੱਛਣਾ, ਸੁੱਖਣਾ, ਸ਼ੀਰਨੀ, ਵੇਦ ਸ਼ਾਸਤਰ, ਗਾਇਤ੍ਰੀ, ਗੀਤਾ, ਕੁਰਾਨ, ਅੰਜੀਲ ਆਦਿ ਉਤੇ ਨਿਸ਼ਚਾ ਨਹੀਂ ਕਰਨਾ। ਹਾਂ, ਆਮ ਵਾਕਫੀ ਲਈ ਅਨਮਤਾਂ ਦੇ ਗ੍ਰੰਥਾਂ ਦਾ ਪੜ੍ਹਨਾ ਯੋਗ ਹੈ।

(ਹ) ਖ਼ਾਲਸਾ ਸਾਰੇ ਮਤਾਂ ਤੋਂ ਨਿਆਰਾ ਰਹੇ, ਪਰ, ਕਿਸੇ ਅਨਧਰਮੀ ਦਾ ਦਿਲ ਨਾ ਦੁਖਾਵੇ।

(ਕ) ਹਰ ਇਕ ਕੰਮ ਕਰਨ ਤੋਂ ਪਹਿਲਾਂ ਵਾਹਿਗੁਰੂ ਅੱਗੇ ਅਰਦਾਸ ਕਰੇ।

(ਖ) ਸਿੱਖ ਲਈ ਗੁਰਮੁਖੀ ਵਿਦਿਆ ਪੜ੍ਹਨੀ ਜ਼ਰੂਰੀ ਹੈ। ਹੋਰ ਵਿਦਿਆ ਭੀ ਪੜ੍ਹੇ।





ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰੁਮਾਲ ਚੁੱਕ ਕੇ ਦਰਸ਼ਨ ਕਰਨਾ ਜਾਂ ਕਰਵਾਉਣਾ ਮਨਮੱਤ ਹੈ।

(ਅ) ਸੰਗਤ ਵਿਚ ਇਕ ਵਕਤ ਇਕੋ ਗੱਲ ਹੋਣੀ ਚਾਹੀਏ - ਕੀਰਤਨ ਜਾਂ ਕਥਾ, ਵਖਿਆਨ ਜਾਂ ਪਾਠ।

(ੲ) ਦੀਵਾਨ ਸਮੇਂ ਸੰਗਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਕੇਵਲ ਸਿੱਖ (ਮਰਦ ਜਾਂ ਤੀਵੀਂ) ਹੀ ਬੈਠਣ ਦਾ ਅਧਿਕਾਰੀ ਹੈ।

(ਸ) ਸੰਗਤ ਨੂੰ ਪਾਠ ਕੇਵਲ ਸਿੱਖ ਹੀ ਕਰ ਕੇ ਸੁਣਾਵੇ। ਆਪਣੇ ਆਪ ਲਈ ਪਾਠ ਕੋਈ ਗ਼ੈਰ ਸਿੱਖ ਭੀ ਕਰ ਸਕਦਾ ਹੈ।

(ਹ) 'ਹੁਕਮ' ਲੈਣ ਲੱਗਿਆਂ ਖੱਬੇ ਪੰਨੇ ਦੇ ਉਤਲੇ ਪਾਸਿਓਂ ਪਹਿਲਾ ਸ਼ਬਦ ਜੋ ਜਾਰੀ ਹੈ, ਮੁੱਢ ਤੋਂ ਪੜ੍ਹਨਾ ਚਾਹੀਹੇ। ਜੇ ਉਸ ਸ਼ਬਦ ਦਾ ਮੁੱਢ ਪਿਛਲੇ ਪੰਨੇ ਤੋਂ ਸ਼ੁਰੂ ਹੁੰਦਾ ਹੈ ਤਾਂ ਪੱਤਰਾ ਪਰਤ ਕੇ ਪੜ੍ਹਨਾ ਸ਼ੁਰੂ ਕਰੋ ਅਤੇ ਸ਼ਬਦ ਸਾਰਾ ਪੜ੍ਹੋ। ਜੇ ਵਾਰ ਹੋਵੇ ਤਾਂ ਪਉੜੀ ਦੇ ਸਾਰੇ ਸਲੋਕ ਤੇ ਪਉੜੀ ਪੜ੍ਹਨੀ ਚਾਹੀਏ। ਸ਼ਬਦ ਦੇ ਅੰਤ ਵਿਚ ਜਿਥੇ 'ਨਾਨਕ' ਨਾਮ ਆ ਜਾਵੇ, ਉਸ ਤੁਕ ਤੇ ਭੋਗ ਪਾਇਆ ਜਾਵੇ।

(ਕ) ਦੀਵਾਨ ਦੀ ਸਮਾਪਤੀ ਜਾਂ ਭੋਗ ਦਾ ਅਰਦਾਸਾ ਹੋ ਕੇ ਅੰਤਮ ਹੁਕਮ ਲਿਆ ਜਾਵੇ।

### ਸਾਧਾਰਨ ਪਾਠ

(ੳ) ਹਰ ਇਕ ਸਿੱਖ ਨੂੰ ਵੱਸ ਲੱਗੇ, ਆਪਣੇ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਕਰਨ ਦਾ ਵੱਖਰਾ ਤੇ ਨਵੇਕਲਾ ਸਥਾਨ ਨਿਯਤ ਕਰਨਾ ਚਾਹੀਏ।

(ਅ) ਹਰ ਇਕ ਸਿੱਖ ਸਿੱਖਣੀ, ਬੱਚੇ ਬੱਚੀ ਨੂੰ ਗੁਰਮੁਖੀ ਪੜ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਸਿੱਖਣਾ ਚਾਹੀਏ।

(ੲ) ਹਰ ਇਕ ਸਿੱਖ ਅੰਮ੍ਰਿਤ ਵੇਲੇ ਪ੍ਰਸ਼ਾਦ ਛੱਕਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 'ਹੁਕਮ' ਲਵੇ। ਜੇ ਇਸ ਵਿਚ ਉਕਾਈ ਹੋ ਜਾਵੇ, ਤਾਂ ਦਿਨ ਵਿਚ ਕਿਸੇ ਨਾ ਕਿਸੇ ਵੇਲੇ ਜ਼ਰੂਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰੇ ਜਾਂ ਸੁਣੇ। ਸਫਰ ਆਦਿ ਔਕੜ ਵੇਲੇ ਦਰਸ਼ਨ ਕਰਨ ਤੋਂ ਅਸਮਰਥ ਹੋਵੇ ਤਾਂ ਸ਼ੰਕਾ ਨਹੀਂ ਕਰਨੀ।

(ਸ) ਚੰਗਾ ਤਾਂ ਇਹ ਹੈ ਕਿ ਹਰ ਇਕ ਸਿੱਖ ਆਪਣਾ ਸਾਧਾਰਨ ਪਾਠ ਜਾਰੀ ਰੱਖੇ ਤੇ ਮਹੀਨੇ ਦੋ ਮਹੀਨੇ ਮਗਰੋਂ (ਜਾਂ ਜਿਤਨੇ ਸਮੇਂ ਵਿਚ ਹੋ ਸਕੇ) ਭੋਗ ਪਾਵੇ।

(ਹ) ਪਾਠ ਆਰੰਭ ਕਰਨ ਸਮੇਂ ਅਨੰਦ ਸਾਹਿਬ (ਪਹਿਲੀਆਂ ਪੰਜ ਪਉੜੀਆਂ ਤੇ ਇਕ ਅੰਤਲੀ ਪਉੜੀ) ਦੇ ਪਾਠ ਮਗਰੋਂ ਅਰਦਾਸਾ ਕਰ ਕੇ ਹੁਕਮ ਲੈਣਾ ਚਾਹੀਏ। ਫੇਰ ਜਪੁ ਸਾਹਿਬ ਦਾ ਪਾਠ ਕਰਨਾ ਚਾਹੀਏ।

## ਅਖੰਠ ਪਾਠ

(ੳ) ਅਖੰਡ ਪਾਠ ਕਿਸੇ ਭੀੜ ਜਾਂ ਉਤਸ਼ਾਹ ਵੇਲੇ ਕੀਤਾ ਜਾਂਦਾ ਹੇ। ਇਹ ਤਕਰੀਬਨ 48 ਘੰਟੇ ਵਿਚ ਸੰਪੂਰਨ ਕੀਤਾ ਜਾਂਦਾ ਹੈ। ਇਸ ਵਿਚ ਪਾਠ ਲਗਾਤਾਰ ਬਿਨਾਂ ਰੋਕ ਦੇ ਕੀਤਾ ਜਾਂਦਾ ਹੈ। ਪਾਠ ਸਾਫ ਤੇ ਸ਼ੁੱਧ ਹੋਵੇ। ਬਹੁਤ ਤੇਜ਼ ਪੜ੍ਹਨਾ, ਜਿਸ ਤੋਂ ਸੁਣਨ ਵਾਲਾ ਕੁਝ ਸਮਝ ਨਾ ਸਕੇ, ਗੁਰਬਾਣੀ ਦੀ ਨਿਰਾਦਰੀ ਹੈ। ਅੱਖਰ ਮਾਤਰ ਦਾ ਧਿਆਨ ਰੱਖ ਕੇ ਪਾਠ ਸ਼ੁੱਧ ਤੇ ਸਾਫ ਕਰਨਾ ਚਾਹੀਏ, ਭਾਵੇਂ ਸਮਾਂ ਕੁਝ ਵਧੀਕ ਲੱਗ ਜਾਵੇ।

(ਅ) ਅਖੰਡ ਪਾਠ ਜਿਸ ਪਰਿਵਾਰ ਜਾਂ ਸੰਗਤ ਨੇ ਕਰਨਾ ਹੈ, ਉਹ ਆਪ ਕਰੇ, ਟੱਬਰ ਦੇ ਕਿਸੇ ਆਦਮੀ, ਸਾਕ ਸੰਬੰਧੀ, ਮਿੱਤਰ ਆਦਿ ਮਿਲ ਕੇ ਕਰਨ। ਪਾਠੀਆਂ ਦੀ ਗਿਣਤੀ ਮੁਕੱਰਰ ਨਹੀਂ।

ਜੇ ਕੋਈ ਆਦਮੀ ਆਪ ਪਾਠ ਨਹੀਂ ਕਰ ਸਕਦਾ, ਤਾਂ ਕਿਸੇ ਚੰਗੇ ਪਾਠੀ ਕੋਲੋਂ ਸੁਣ ਲਵੇ ਪਰ ਇਹ ਨਾ ਹੋਵੇ ਕਿ ਪਾਠੀ ਆਪੇ ਇਕੱਲਾ ਬਹਿ ਕੇ ਪਾਠ ਕਰਦਾ ਰਹੇ ਤੇ ਸੰਗਤ ਜਾਂ ਟੱਬਰ ਦਾ ਕੋਈ ਆਦਮੀ ਨਾ ਸੁਣਦਾ ਹੋਵੇ। ਪਾਠੀ ਦੀ ਯਥਾ-ਸ਼ਕਤੀ ਭੋਜਨ ਬਸਤਰ ਆਦਿ ਨਾਲ ਯੋਗ ਸੇਵਾ ਕੀਤੀ ਜਾਵੇ।

(ੲ) ਅਖੰਡ ਪਾਠ ਜਾਂ ਹੋਰ ਕਿਸੇ ਤਰ੍ਹਾਂ ਦੇ ਪਾਠ, ਵੇਲੇ ਕੁੰਭ, ਜੋਤ, ਨਾਰੀਅਲ ਆਦਿ ਰੱਖਣਾ ਜਾਂ ਨਾਲ ਨਾਲ ਜਾਂ ਵਿਚ ਵਿਚ ਕਿਸੇ ਹੋਰ ਬਾਣੀ ਦਾ ਪਾਠ ਜਾਰੀ ਰੱਖਣਾ ਮਨਮੱਤ ਹੈ।

## ਸਧਾਰਨ ਪਾਠ / ਅਖੰਡ ਪਾਠ ਦਾ ਅਰੰਭ

ਸਾਧਾਰਨ ਪਾਠ ਦੇ ਅਰੰਭ ਵੇਲੇ ਪ੍ਰਸ਼ਾਦਿ ਲਿਆ ਕੇ ਅਨੰਦ ਸਾਹਿਬ (ਛੇ ਪਉੜੀਆਂ) ਦਾ ਪਾਠ ਕਰਕੇ ਅਰਦਾਸ ਮਗਰੋਂ 'ਹੁਕਮ' ਲਿਆ ਜਾਵੇ। ਅਖੰਡ ਪਾਠ ਵੇਲੇ ਕੜਾਹ ਪ੍ਰਸ਼ਾਦਿ ਹੋਵੇ, ਫੇਰ ਅਨੰਦ ਸਾਹਿਬ (ਛੇ ਪਉੜੀਆਂ) ਦਾ ਪਾਠ ਕਰਨ ਮਗਰੋਂ ਅਰਦਾਸ ਕਰ ਕੇ ਅਤੇ 'ਹੁਕਮ' ਲੈ ਕੇ ਪਾਠ ਦਾ ਆਰੰਭ ਕੀਤਾ ਜਾਵੇ।

## ਭੋਗ

(ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ, (ਸਾਧਾਰਨ ਜਾਂ ਅਖੰਡ) ਦਾ ਭੋਗ ਮੁੰਦਾਵਣੀ ਉਤੇ ਜਾਂ ਰਾਗਮਾਲਾ ਪੜ੍ਹ ਕੇ ਚਲਦੀ ਸਥਾਨਕ ਰੀਤੀ ਅਨੁਸਾਰ ਪਾਇਆ ਜਾਵੇ। (ਇਸ ਗੱਲ ਬਾਬਤ ਪੰਥ 'ਚ ਅਜੇ ਤਕ ਮਤਭੇਦ ਹੈ, ਇਸ ਲਈ ਰਾਗਮਾਲਾ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਣ ਜਾਂ ਛਾਪਣ ਦਾ ਹੀਆ ਕੋਈ ਨਾ ਕਰੇ)। ਇਸ ਤੋਂ ਉਪਰੰਤ ਅਨੰਦ ਸਾਹਿਬ ਦਾ ਪਾਠ ਕਰ ਕੇ ਭੋਗ ਦਾ ਅਰਦਾਸਾ ਕੀਤਾ ਜਾਵੇ ਤੇ ਕੜਾਹ ਪ੍ਰਸ਼ਾਦਿ ਵਰਤਾਇਆ ਜਾਵੇ।





(ਗ) ਸੰਤਾਨ ਨੂੰ ਗੁਰਸਿੱਖੀ ਦੀ ਵਿਦਿਆ ਦਿਵਾਉਣੀ ਸਿੱਖ ਦਾ ਫਰਜ਼ ਹੇ।

(ਘ) ਕੇਸ ਲੜਕੇ ਕੇ ਜੋ ਹੋਏ ਸੋ ਉਨ੍ਹਾਂ ਦਾ ਬੁਰਾ ਨਾ ਮੰਗੇ, ਕੇਸ ਉਹੀ ਰੱਖੇ, ਨਾਮ ਸਿੰਘ ਰੱਖੇ। ਸਿੱਖ ਆਪਣੇ ਲੜਕੇ ਲੜਕੀਆਂ ਦੇ ਕੇਸ ਸਾਬਤ ਰੱਖੇ।

(ਙ) ਸਿੱਖ ਭੰਗ, ਅਫੀਮ, ਸ਼ਰਾਬ, ਤਮਾਕੂ ਆਦਿ ਨਸ਼ੇ ਨਾ ਵਰਤੇ। ਅਮਲ ਪ੍ਰਸ਼ਾਦੇ ਦਾ ਹੀ ਰੱਖੇ।

(ਚ) ਸਿੱਖ ਮਰਦ ਅਥਵਾ ਇਸਤਰੀ ਨੂੰ ਨੱਕ, ਕੰਨ ਛੇਦਨਾ ਮਨ੍ਹਾਂ ਹੈ।

(ਛ) ਗੁਰੂ ਕਾ ਸਿੱਖ ਕੰਨਿਆ ਨਾ ਮਾਰੇ, ਕੁੜੀ-ਮਾਰ ਨਾਲ ਨਾ ਵਰਤੇ।

(ਜ) ਗੁਰੂ ਕਾ ਸਿੱਖ ਧਰਮ ਦੀ ਕਿਰਤ ਕਰਕੇ ਨਿਰਬਾਹ ਕਰੇ।

(ਝ) ਗੁਰੂ ਕਾ ਸਿੱਖ ਗਰੀਬ ਦੀ ਰਸਨਾ ਨੂੰ ਗੁਰੂ ਕੀ ਗੋਲਕ ਜਾਣੇ।

(ਞ) ਚੋਰੀ ਯਾਰੀ ਨਾ ਕਰੇ, ਜੂਆ ਨਾ ਖੇਡੇ।

(ਟ) ਪਰ ਬੇਟੀ ਕੋ ਬੇਟੀ ਜਾਨੈ।

ਪਰ ਇਸਤਰੀ ਕੋ ਮਾਤ ਬਖਾਨੈ।

ਅਪਨਿ ਇਸਤਰੀ ਸੋਂ ਰਤਿ ਹੋਈ।

ਰਹਿਤਵੰਤ ਸਿੰਘ ਹੈ ਸੋਈ।

ਇਸੇ ਤਰ੍ਹਾ ਸਿੱਖ ਇਸਤਰੀ ਆਪਣੇ ਪਤੀਬਰਤ ਧਰਮ 'ਚ ਰਹੇ।

(ਠ) ਗੁਰੂ ਕਾ ਸਿੱਖ ਜਨਮ ਤੋਂ ਲੈ ਕੇ ਦੇਹਾਂਤ ਤਕ ਗੁਰ ਮਰਯਾਦਾ ਕਰੇ।

(ਡ) ਸਿੱਖ, ਸਿੱਖ ਨੂੰ ਮਿਲਣ ਸਮੇਂ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹਿ' ਬੁਲਾਵੇ। ਮਰਦ ਇਸਤਰੀ ਦੋਹਾਂ ਲਈ ਇਹੋ ਹੁਕਮ ਹੈ।

(ਢ) ਸਿੱਖ ਇਸਤਰੀਆਂ ਲਈ ਪਰਦਾ ਜਾਂ ਘੁੰਡ ਕਰਨਾ ਉਚਿਤ ਨਹੀਂ।

(ਣ) ਸਿੱਖ ਲਈ ਕਛਹਿਰੇ ਤੇ ਦਸਤਾਰ ਤੋਂ ਛੁਟ ਪੁਸ਼ਾਕ ਸੰਬੰਧੀ ਬਾਕੀ ਕੋਈ ਪਾਬੰਦੀ ਨਹੀਂ। ਸਿੱਖ ਇਸਤਰੀ ਦਸਤਾਰ ਸਜਾਏ ਜਾਂ ਨਾ ਸਜਾਏ, ਦੋਵੇਂ ਠੀਕ ਹਨ।

## 1. ਜਨਮ ਤੇ ਨਾਮ - ਸੰਸਕਾਰ

(ੳ) ਸਿੱਖ ਦੇ ਘਰ ਬਾਲਕ ਦਾ ਜਨਮ ਹੋਣ ਮਗਰੋਂ ਜਦ ਮਾਤਾ ਉਠਣ ਬੈਠਣ ਤੇ ਇਸ਼ਨਾਨ ਕਰਨ ਦੇ ਯੋਗ ਹੋਵੇ ਤਾਂ (ਦਿਨਾਂ ਦੀ ਕੋਈ ਗਿਣਤੀ ਮੁਕੱਰਰ ਨਹੀਂ) ਟੱਬਰ ਤੇ ਸੰਬੰਧੀ ਗੁਰਦੁਆਰੇ ਕੜਾਹ ਪ੍ਰਸ਼ਾਦਿ ਲੈ ਕੇ ਜਾਣ ਜਾਂ ਕਰਾਉਣ ਅਤੇ ਗੁਰੂ ਜੀ ਦੇ ਹਜ਼ੂਰ

'ਪਰਮੇਸਰਿ ਦਿਤਾ ਬੰਨਾ' (ਸੋਰਠਿ ਮ: 5) 'ਸਤਿਗੁਰ ਸਾਚੈ ਦੀਆ ਭੇਜਿ' (ਆਸਾ ਮ: 5) ਆਦਿ ਖੁਸ਼ੀ ਤੇ ਧੰਨਵਾਦ ਵਾਲੇ ਸ਼ਬਦ ਪੜ੍ਹਨ, ਉਪਰੰਤ, ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰੱਖਿਆ ਹੋਵੇ ਤਾਂ ਪਾਠ ਦਾ ਭੋਗ ਪਾਇਆ ਜਾਵੇ, ਫਿਰ ਵਾਕ ਲਿਆ ਜਾਵੇ। ਵਾਕ ਦੇ ਅਰੰਭ ਦੇ ਸ਼ਬਦ ਦਾ ਜੋ ਪਹਿਲਾ ਅੱਖਰ ਹੋਵੇ ਉਸ ਤੋਂ ਗ੍ਰੰਥੀ ਸਿੰਘ ਬੱਚੇ ਦਾ ਨਾਮ ਤਜਵੀਜ਼ ਕਰੇ ਅਤੇ ਸੰਗਤ ਦੀ ਪ੍ਰਵਾਨਗੀ ਲੈ ਕੇ ਨਾਮ ਪ੍ਰਗਟ ਕਰੇ। ਲੜਕੇ ਦੇ ਨਾਉਂ ਪਿੱਛੇ 'ਸਿੰਘ' ਸ਼ਬਦ ਅਤੇ ਲੜਕੀ ਦੇ ਨਾਮ ਪਿੱਛੇ 'ਕੌਰ' ਸ਼ਬਦ ਲਗਾਇਆ ਜਾਵੇ। ਉਪਰੰਤ, ਅਨੰਦ ਸਾਹਿਬ (ਛੇ ਪਉੜੀਆਂ) ਮਗਰੋਂ ਬੱਚੇ ਦਾ ਨਾਮ ਸੰਸਕਾਰ ਦੀ ਖੁਸ਼ੀ ਦਾ ਯੋਗ ਸ਼ਬਦਾਂ ਵਿਚ ਅਰਦਾਸਾ ਕਰ ਕੇ ਕੜਾਹ ਪ੍ਰਸ਼ਾਦਿ ਵਰਤਾਇਆ ਜਾਵੇ।

(ਅ) ਜਨਮ ਦੇ ਸੰਬੰਧ ਵਿਚ ਖਾਣ-ਪੀਣ ਵਿਚ ਕੋਈ ਸੂਤਕ ਦਾ ਭਰਮ ਨਹੀਂ ਕਰਨਾ, ਕਿਉਂਕਿ:

"ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥

ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥"

(ੲ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੁਮਾਲ ਤੋਂ ਚੋਲਾ ਬਣਾ ਕੇ ਪਾਉਣਾ ਆਦਿ ਮਨਮੱਤ ਹੈ।

## 2. ਅਨੰਦ ਸੰਸਕਾਰ

(ੳ) ਸਿੱਖ ਸਿੱਖਣੀ ਦਾ ਵਿਆਹ, ਬਿਨਾਂ ਜਾਤ-ਪਾਤ, ਗੋਤ ਵਿਚਾਰੇ ਦੇ ਹੋਣਾ ਚਾਹੀਏ। ਛਜਅਪੀ

(ਅ) ਸਿੱਖ ਦੀ ਪੁੱਤਰੀ ਦਾ ਵਿਆਹ ਸਿੱਖ ਨਾਲ ਹੀ ਹੋਵੇ।

(ੲ) ਸਿੱਖ ਦਾ ਵਿਆਹ 'ਅਨੰਦ' ਰੀਤੀ ਨਾਲ ਕਰਨਾ ਚਾਹੀਏ।

(ਸ) ਲੜਕੀ ਲੜਕੇ ਦਾ ਵਿਆਹ ਬਚਪਨ ਵਿਚ ਕਰਨਾ ਵਿਵਰਜਿਤ ਹੈ।

(ਹ) ਜਦ ਲੜਕੀ ਸਰੀਰ, ਮਨ ਤੇ ਆਚਾਰ ਕਰਕੇ ਵਿਆਹ ਕਰਨ ਦੇ ਯੋਗ ਹੋ ਜਾਵੇ, ਤਾਂ ਕਿਸੇ ਯੋਗ ਸਿੱਖ ਨਾਲ 'ਅਨੰਦ' ਪੜ੍ਹਾਇਆ ਜਾਵੇ।

(ਕ) 'ਅਨੰਦ' ਤੋਂ ਪਹਿਲਾਂ ਕੁੜਮਾਹੀ ਦੀ ਰਸਮ ਜ਼ਰੂਰੀ ਨਹੀਂ, ਪਰ ਜੇ ਕਰਨੀ ਹੋਵੇ ਤਾਂ ਲੜਕੀ ਵਾਲੇ ਕਿਸੇ ਦਿਨ ਸੰਗਤ ਜੋੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਅਰਦਾਸਾ ਸੋਧ ਕੇ ਇਕ ਕ੍ਰਿਪਾਨ, ਕੜਾ, ਤੇ ਕੁਝ ਮਿੱਠਾ ਲੜਕੇ ਦੇ ਪੱਲੇ ਪਾ ਦੇਣ।

(ਖ) 'ਅਨੰਦ' ਦਾ ਦਿਨ ਮੁਕੱਰਰ ਕਰਨ ਲੱਗਿਆਂ ਕੋਈ ਥਿਤ-ਵਾਰ, ਚੰਗੇ ਮੰਦੇ ਦਿਨ ਦੀ





ਖੋਜ਼ ਕਰਨ ਲਈ ਪੱਤਰੀ ਵਾਚਣਾ ਮਨਮੱਤ ਹੈ। ਕੋਈ ਦਿਨ ਜੋ ਦੋਹਾਂ ਧਿਰਾਂ ਨੂੰ ਆਪਸ ਵਿਚ ਸਲਾਹ ਕਰ ਕੇ ਚੰਗਾ ਦਿੱਸੇ, ਨਿਯਤ ਕਰ ਲੈਣਾ ਚਾਹੀਏ।

(ਗ) ਸਿਹਰਾ, ਮੁਕਟ ਜਾਂ ਗਾਨੇ ਬੰਨ੍ਹਣਾ, ਪਿੱਤਰ ਪੂਜਣੇ, ਕੱਚੀ ਲੱਸੀ ਵਿਚ ਪੈਰ ਪਾਉਣਾ, ਬੇਰੀ ਜਾਂ ਜੰਡੀ ਵੱਢਣੀ, ਘੜੋਲੀ ਭਰਨੀ, ਰੁਸ ਕੇ ਜਾਣਾ, ਛੰਦ ਪੜ੍ਹਨੇ, ਹਵਨ ਕਰਨਾ, ਵੇਦੀ ਗੱਡਣੀ, ਵੇਸਵਾ ਦਾ ਨਾਚ, ਸ਼ਰਾਬ ਆਦਿ ਮਨਮੱਤ ਹੈ।

(ਘ) ਜਿਤਨੇ ਥੋੜ੍ਹੇ ਆਦਮੀ ਲੜਕੀ ਵਾਲਾ ਮੰਗਾਵੇ, ਉਤਨੇ ਨਾਲ ਲੈ ਕੇ ਲੜਕਾ ਸਹੁਰੇ ਘਰ ਜਾਵੇ, ਦੋਹੀਂ ਪਾਸੀਂ ਗੁਰਬਾਣੀ ਦੇ ਸ਼ਬਦ ਗਾਏ ਜਾਣ ਤੇ 'ਫਤਹਿ' ਗਜਾਈ ਜਾਵੇ।

(ਙ) ਵਿਆਹ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਦੀਵਾਨ ਲਗੇ। ਸੰਗਤ ਜਾਂ ਰਾਗੀ ਕੀਰਤਨ ਕਰਨ। ਫਿਰ ਲੜਕੀ ਤੇ ਲੜਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਬਿਠਾਏ ਜਾਣ। ਲੜਕੀ, ਲੜਕੇ ਦੇ ਖੱਬੇ ਪਾਸੇ ਬੈਠੇ। ਸੰਗਤ ਦੀ ਆਗਿਆ ਲੈ ਕੇ 'ਅਨੰਦ' ਪੜ੍ਹਾਉਣ ਵਾਲਾ ਸਿੱਖ (ਮਰਦ ਜਾਂ ਇਸਤਰੀ) ਲੜਕੇ ਲੜਕੀ ਤੇ ਉਨ੍ਹਾਂ ਦਿਆਂ ਮਾਪਿਆਂ ਜਾਂ ਸਰਬਰਾਹਾਂ ਨੂੰ ਖੜ੍ਹਾ ਕਰਕੇ 'ਅਨੰਦ' ਦੇ ਅਰੰਭ ਦਾ ਅਰਦਾਸਾ ਸੋਧੇ। ਫਿਰ ਉਹ ਲੜਕੇ ਲੜਕੀ ਨੂੰ ਗੁਰਮਤਿ ਅਨੁਸਾਰ ਗ੍ਰਹਿਸਤ ਧਰਮ ਦੇ ਫਰਜ਼ਾਂ ਦਾ ਉਪਦੇਸ਼ ਕਰੇ।

ਪਹਿਲੇ, ਦੋਹਾਂ ਨੂੰ ਸਾਂਝਾ ਉਪਦੇਸ਼ ਕਰੇ। ਇਸ ਵਿਚ ਸੂਹੀ ਰਾਗ ਦੀਆਂ ਲਾਵਾਂ ਦੇ ਭਾਵ ਅਨੁਸਾਰ ਪਤੀ-ਪਤਨੀ ਦੇ ਸੰਬੰਧ ਨੂੰ ਜੀਵ ਤੇ ਪ੍ਰਮਾਤਮਾ ਦੇ ਪਿਆਰ ਦੇ ਨਮੂਨੇ ਉਤੇ ਢਾਲਣ ਦੀ ਵਿਧੀ ਦਸੇ।

ਆਪਸ ਵਿਚ ਪ੍ਰੇਮ ਦੁਆਰਾ 'ਏਕ ਜੋਤਿ ਦੁਇ ਮੂਰਤੀ' ਹੋਣਾ ਦਸੇ ਤੇ ਇਕੁਰ ਗ੍ਰਹਿਸਤ ਧਰਮ ਨਿਬਾਹੁੰਦੇ ਹੋਏ ਆਪਣੇ ਸਾਂਝੇ ਭਰਤਾ 'ਅਕਾਲ ਪੁਰਖ' ਨਾਲ ਇਕਮਿਕ ਹੋਣਾ ਦ੍ਰਿੜ੍ਹਾਵੇ। ਦੋਹਾਂ ਨੇ ਇਸ ਸੰਜੋਗ ਨੂੰ ਮਨੁੱਖਾਂ ਜਨਮ ਦੀ ਯਾਤਰਾ ਨੂੰ ਸਫਲਤਾ ਨਾਲ ਨਿਬਾਹੁਣ ਦਾ ਸਾਧਨ ਬਨਾਉਣਾ ਹੈ। ਦੋਹਾਂ ਨੇ ਇਸ ਸੰਜੋਗ ਦੇ ਰਾਹੀਂ ਪਵਿੱਤਰ ਤੇ ਗੁਰਮੁਖੀ ਜੀਵਨ ਬਿਤਾਉਣਾ ਹੈ।

ਫਿਰ ਲੜਕੇ ਤੇ ਲੜਕੀ ਨੂੰ ਆਪੋ ਆਪਣੇ ਵਖੋ-ਵਖਰੇ, ਗ੍ਰਹਿਸਤ ਧਰਮ ਦੇ ਫਰਜ਼ ਦੱਸੇ ਜਾਣ।

ਵਰ ਨੂੰ ਦਸਿਆ ਜਾਵੇ ਕਿ ਲੜਕੀ ਵਾਲਿਆਂ ਨੇ ਤੁਹਾਨੂੰ ਹੀ ਸਭ ਤੋਂ ਵਧੀਕ ਯੋਗ ਜਾਣ ਕੇ ਵਰ ਚੁਣਿਆ ਹੈ। ਆਪ ਨੇ ਆਪਣੀ ਪਤਨੀ ਨੂੰ ਅਰਧੰਗੀ ਜਾਣ ਕੇ ਸਾਰੀਆਂ ਅਵਸਥਾ ਵਿਚ ਇਕੋ ਜਿਹਾ ਪਿਆਰ ਕਰਨਾ ਹੈ ਤੇ ਵੰਡ ਛੱਕਣਾ ਹੈ। ਏਸ ਦੇ ਸਰੀਰ ਤੇ ਇੱਜ਼ਤ ਦੇ ਰਾਖੇ ਤੁਸੀ ਹੋ। ਇਸਤਰੀ-ਬਰਤ ਧਰਮ ਵਿਚ ਪੱਕੇ ਰਹਿਣਾ। ਇਸ ਦੇ ਮਾਤਾ ਪਿਤਾ ਤੇ ਸੰਬੰਧੀਆਂ ਨੂੰ ਆਪਣੇ ਮਾਤਾ ਪਿਤਾ ਤੇ ਸੰਬੰਧੀਆਂ ਤੁੱਲ ਆਦਰ ਦੇਣਾ।

ਕੰਨਿਆਂ ਨੂੰ ਦੱਸਿਆ ਜਾਵੇ ਕਿ ਆਪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸੰਗਤ ਦੇ ਹਜ਼ੂਰ ਇਸ ਸੱਜਣ ਦੇ ਲੜ ਲਾਇਆ ਜਾਂਦਾ ਹੈ। ਆਪ ਇਨ੍ਹਾਂ ਦੇ 'ਨਿਰਮਲ ਭਉ' ਵਿਚ ਰਹਿੰਦੇ ਹੋਏ ਇਨ੍ਹਾਂ ਨੂੰ ਹੀ ਆਪਣੇ ਸਾਰੇ ਪ੍ਰੇਮ ਤੇ ਸ਼ਰਧਾ ਦਾ ਮਾਲਕ ਸਮਝਣਾ, ਦੁਖ ਸੁਖ, ਦੇਸ਼ ਪ੍ਰਦੇਸ਼ ਵਿਚ ਆਪਣੇ ਪਤੀ-ਬਰਤ ਧਰਮ ਵਿਚ ਪੱਕੇ ਰਹਿਣਾ, ਸੇਵਾ ਕਰਨੀ, ਇਨ੍ਹਾਂ ਦੇ ਮਾਤਾ ਪਿਤਾ ਤੇ ਸੰਬੰਧੀਆਂ ਨੂੰ ਆਪਣੇ ਮਾਤਾ ਪਿਤਾ ਤੇ ਸੰਬੰਧੀਆਂ ਵਾਂਗ ਜਾਣਨਾ।

ਉਪਦੇਸ਼ ਦੀਆਂ ਗੱਲਾਂ ਪ੍ਰਵਾਨ ਕਰਦੇ ਹੋਏ ਵਰ ਤੇ ਕੰਨਿਆ ਦੋਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਣ। ਫਿਰ ਲੜਕੀ ਦਾ ਪਿਤਾ ਜਾਂ ਮੁਖੀ ਸੰਬੰਧੀ ਲੜਕੇ ਦੇ ਪੱਲਾ ਲੜਕੀ ਦੇ ਹੱਥ ਫੜਾਵੇ ਤੇ ਤਾਬਿਆਂ ਬੈਠਾ ਸੱਜਣ ਸੂਹੀ ਮਹਲਾ 4 ਵਿਚ ਦਿਤੀਆਂ ਲਾਵਾਂ ਦਾ ਪਾਠ ਸੁਣਾਵੇ। ਹਰੇਕ ਲਾਂਵ ਦਾ ਪਾਠ ਹੋਣ ਮਗਰੋਂ ਅੱਗੇ ਵਰ ਤੇ ਪਿੱਛੇ ਕੰਨਿਆ, ਵਰ ਦਾ ਪੱਲਾ ਫੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਚਾਰ ਪ੍ਰਕਰਮਾ ਕਰਨ। ਪ੍ਰਕਰਮਾ ਕਰਨ ਸਮੇਂ ਰਾਗੀ ਜਾਂ ਸੰਗਤ ਲਾਵਾਂ ਨੂੰ ਕ੍ਰਮ ਅਨੁਸਾਰ ਸੁਰ ਨਾਲ ਗਾਈ ਜਾਣ ਅਤੇ ਵਰ ਕੰਨਿਆ ਹਰ ਇਕ ਲਾਂਵ ਮਗਰੋਂ ਮੱਥਾ ਟੇਕ ਕੇ ਅਗਲੀ ਲਾਂਵ ਸੁਣਨ ਲਈ ਖੜ੍ਹੇ ਹੋ ਜਾਣ। ਉਪਰੰਤ ਮੱਥਾ ਟੇਕ ਕੇ ਆਪਣੀ ਥਾਂ ਤੇ ਬੈਠ ਜਾਣ ਤੇ ਰਾਗੀ ਸਿੰਘ ਜਾਂ ਅਨੰਦ ਕਰਾਉਣ ਵਾਲਾ ਅਨੰਦ ਸਾਹਿਬ ਦੀਆਂ ਪਹਿਲੀਆਂ ਪੰਜ ਪਉੜੀਆਂ ਤੇ ਅੰਤਲੀ ਪਉੜੀ ਦਾ ਪਾਠ ਕਰੇ ਫਿਰ 'ਅਨੰਦ' ਦੀ ਸਮਾਪਤੀ ਦਾ ਅਰਦਾਸਾ ਸੋਧਿਆ ਜਾਵੇ ਤੇ ਕੜਾਹ ਪ੍ਰਸ਼ਾਦਿ ਵਰਤਾਇਆ ਜਾਵੇ।

(ਚ) ਅਨਮਤ ਵਾਲਿਆਂ ਦਾ ਵਿਆਹ 'ਅਨੰਦ' ਰੀਤੀ ਨਾਲ ਨਹੀਂ ਹੋ ਸਕਦਾ।

(ਛ) ਲੜਕੇ ਜਾਂ ਲੜਕੀ ਦਾ ਸੰਜੋਗ ਪੈਸਾ ਲੈ ਕੇ ਨਾ ਕਰੇ।

(ਜ) ਜੇ ਬਾਲਕੀ ਦੇ ਮਾਪੇ ਕਦਾਂਚ ਸੱਬਬ ਪਾਇ ਕੈ ਬਾਲਕੀ ਦੇ ਗ੍ਰਿਵਿਖੇ ਜਾਣ ਅਤੇ ਉਥੇ ਪ੍ਰਸ਼ਾਦਿ ਤਿਆਰ ਹੋਵੇ, ਤਾਂ ਖਾਣ ਤੋਂ ਸੰਕੋਚਣਾ ਨਹੀਂ। ਅੰਨ ਨਾ ਖਾਣਾ ਸਭ ਭਰਮ ਹੈ। ਖ਼ਾਲਸੇ ਨੂੰ, ਖਾਣਾ ਖਲਾਵਣਾ ਸ੍ਰੀ ਗੁਰੂ ਬਾਬੇ ਅਕਾਲ ਪੁਰਖ ਬਖਸ਼ਿਆ ਹੈ। ਬੇਟੀ ਬੇਟੇ ਵਾਲੇ ਆਪਸ ਮੇਂ ਖਾਂਦੇ ਰਹਿਣ, ਇਸੇ ਵਾਸਤੇ, ਜੋ ਗੁਰੂ ਨੇ ਦੋਵੇਂ ਸਾਕ ਇਕ ਕੀਤੇ ਹੈਨ।

(ਝ) ਜਿਸ ਇਸਤਰੀ ਦਾ ਭਰਤਾ ਕਾਲ-ਵੱਸ ਹੋ ਜਾਵੇ, ਉਹ ਚਾਹੇ ਤਾਂ ਯੋਗ ਵਰ ਦੇਖ ਕੇ ਪੁਨਰ ਸੰਜੋਗ ਕਰ ਲਵੇ। ਸਿੱਖ ਦੀ ਇਸਤਰੀ ਮਰ ਜਾਵੇ ਤਾਂ ਉਸ ਲਈ ਭੀ ਇਹੋ ਹੁਕਮ ਹੈ।

(ਞ) ਪੁਨਰ ਵਿਆਹ ਦੀ ਵੀ ਇਹੋ ਰੀਤ ਹੈ, ਜੋ 'ਆਨੰਦ' ਲਈ ਉਤੇ ਦੱਸੀ ਹੈ।

(ਟ) ਆਮ ਹਾਲਤਾਂ ਵਿਚ ਸਿੱਖ ਨੂੰ ਇਕ ਇਸਤਰੀ ਦੇ ਹੁੰਦਿਆਂ ਦੂਜਾ ਵਿਆਹ ਨਹੀਂ ਕਰਨਾ ਚਾਹੀਏ।

(ਠ) ਅੰਮ੍ਰਿਤਧਾਰੀ ਸਿੰਘ ਨੂੰ ਚਾਹੀਦਾ ਹੈ ਕਿ ਆਪਣੀ ਸਿੰਘਣੀ ਨੂੰ ਭੀ ਅੰਮ੍ਰਿਤ ਛਕਾ





ਲਵੇ।

## 3. ਮਿਰਤਕ ਸੰਸਕਾਰ

(ੳ) ਪ੍ਰਾਣੀ ਨੂੰ ਮਰਲ ਵੇਲੇ- ਜੇ ਮੰਜੇ ਤੇ ਹੋਵੇ ਤਾਂ - ਹੇਠ ਨਹੀਂ ਉਤਾਰਨਾ, ਦੀਵਾ-ਵੱਟੀ, ਗਊ ਮਣਸਾਉਣਾ ਜਾਂ ਹੋਰ ਕੋਈ ਮਨਮਤ ਸੰਸਕਾਰ ਨਹੀਂ ਕਰਨਾ। ਕੇਵਲ ਗੁਰਬਾਣੀ ਦਾ ਪਾਠ ਕਰਨਾ ਜਾਂ 'ਵਾਹਿਗੁਰੂ', 'ਵਾਹਿਗੁਰੂ' ਕਰਨਾ।

(ਅ) ਪ੍ਰਾਣੀ ਦੇ ਦੇਹੀ ਤਿਆਗਣ ਤੇ ਧਾਹ ਨਹੀਂ ਮਾਰਨੀ, ਪਿੱਟਣਾ ਜਾਂ ਸਿਆਪਾ ਨਹੀਂ ਕਰਨਾ, ਮਨ ਨੂੰ ਵਾਹਿਗੁਰੂ ਦੀ ਰਜ਼ਾ ਵਿਚ ਲਿਆਉਣ ਲਈ ਗੁਰਬਾਣੀ ਦਾ ਪਾਠ ਜਾਂ ਵਾਹਿਗੁਰੂ ਦਾ ਜਾਪ ਕਰੀ ਜਾਣਾ ਚੰਗਾ ਹੈ।

(ੲ) ਪ੍ਰਾਣੀ ਭਾਵੇਂ ਛੋਟੀ ਤੋਂ ਛੋਟੀ ਉਮਰ ਦਾ ਹੋਵੇ, ਸੋ ਭੀ ਸਸਕਾਰਨਾ ਚਾਹੀਏ। ਜਿਥੇ ਸਸਕਾਰ ਦਾ ਪ੍ਰਬੰਧ ਨਾ ਹੋ ਸਕੇ ਉਥੇ ਜਲ ਪ੍ਰਵਾਹ ਜਾਂ ਹੋਰ ਤਰੀਕਾ ਵਰਤਣ ਤੋਂ ਸ਼ੰਕਾ ਨਹੀਂ ਕਰਨੀ।

(ਸ) ਸਸਕਾਰਨ ਲਈ ਦਿਨ ਜਾਂ ਰਾਤ ਦਾ ਭਰਮ ਨਹੀਂ ਕਰਨਾ।

(ਹ) ਮ੍ਰਿਤਕ ਸਰੀਰ ਨੂੰ ਇਸ਼ਨਾਨ ਕਰਾ ਕੇ ਸੁਅੱਛ ਬਸਤਰ ਪਾਏ ਜਾਣ ਦੇ ਕਕਾਰ ਜੁਦਾ ਨ ਕੀਤੇ ਜਾਣ। ਫਿਰ ਤਖ਼ਤੇ ਉਤੇ ਪਾ ਕੇ ਚਲਾਣੇ ਦਾ ਅਰਦਾਸਾ ਸੋਧਿਆ ਜਾਵੇ। ਫਿਰ ਅਰਥੀ ਨੂੰ ਚੁੱਕ ਕੇ ਸ਼ਮਸ਼ਾਨ ਭੂਮੀ ਵੱਲ ਲਿਜਾਇਆ ਜਾਵੇ। ਨਾਲ ਵੈਰਾਗਮਈ ਸ਼ਬਦਾਂ ਦਾ ਉਚਾਰਨ ਕੀਤਾ ਜਾਵੇ। ਸਸਕਾਰ ਦੀ ਥਾਂ ਤੇ ਪਹੁੰਚ ਕੇ ਚਿਖਾ ਰਚੀ ਜਾਵੇ। ਫਿਰ ਪ੍ਰਾਣੀ ਨੂੰ ਅੰਗੀਠੇ ਉਤੇ ਰੱਖ ਕੇ ਪੁੱਤਰ ਜਾਂ ਕੋਈ ਹੋਰ ਸੰਬੰਧੀ ਜਾਂ ਹਿਤੂ ਆਦਿ ਅਗਨੀ ਲਾ ਦੇਵੇ। ਸੰਗਤ ਕੁਝ ਵਿੱਥ ਤੇ ਬਹਿ ਕੇ ਕੀਰਤਨ ਕਰੇ ਜਾਂ ਵੈਰਾਗਮਈ ਸ਼ਬਦ ਪੜ੍ਹੇ। ਜਦ ਅੰਗੀਠਾ ਪੂਰੀ ਤਰ੍ਹਾਂ ਬਲ ਉਠੇ ਤਾ (ਕਪਾਲਿ ਕਿਰਿਆ ਆਦਿ ਕਰਨਾ ਮਨਮੱਤ ਹੈ ), ਕੀਰਤਨ ਸੋਹਿਲੇ ਦਾ ਪਾਠ ਕਰ ਕੇ ਅਰਦਾਸਾ ਸੋਧ ਕੇ ਸੰਗਤ ਮੁੜ ਆਵੇ। ਘਰ ਆ ਕੇ ਜਾਂ ਲਾਗੇ ਦੇ ਗੁਰਦੁਆਰੇ ਵਿਚ ਪ੍ਰਾਣੀ ਨਮਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰੱਖਿਆ ਜਾਵੇ ਤੇ ਅਨੰਦ ਸਾਹਿਬ (ਛੇ ਪਉੜੀਆਂ) ਦਾ ਪਾਠ ਕਰਕੇ ਅਰਦਾਸਾ ਦਸਵੇਂ ਦਿਨ ਹੋਵੇ। ਜੋ ਦਸਵੇਂ ਦਿਨ ਨਾ ਹੋ ਸਕੇ ਤਾਂ ਹੋਰ ਕੋਈ ਦਿਨ ਸੰਬੰਧੀਆਂ ਦੇ ਸੁੱਖ ਨੂੰ ਮੁੱਖ ਰੱਖ ਕੇ ਨਿਯਤ ਕੀਤਾ ਜਾਵੇ। ਇਸ ਪਾਠ ਦੇ ਕਰਨ ਵਿਚ ਘਰ ਵਾਲੇ ਤੇ ਸੰਬੰਧੀ ਰਲ ਕੇ ਹਿੱਸਾ ਲੈਣ। ਜੇ ਹੋ ਸਕੇ ਤਾਂ ਹਰ ਰੋਜ਼ ਰਾਤ ਨੂੰ ਕੀਰਤਨ ਭੀ ਹੋਵੇ। 'ਦੁਸਿਹਰੇ' ਦੇ ਪਿੱਛੋਂ ਚਲਾਣੇ ਦੀ ਕੋਈ ਰਸਮ ਬਾਕੀ ਨਹੀਂ ਰਹਿੰਦੀ।

(ਕ) ਮ੍ਰਿਤਕ ਪ੍ਰਾਣੀ ਦਾ 'ਅੰਗੀਠਾ' ਠੰਡਾ ਹੋਣ ਤੇ ਸਾਰੀ ਦੇਹ ਦੀ ਭਸਮ ਅਸਥੀਆਂ ਸਮੇਤ ਉਠਾ ਕੇ ਜਲ ਵਿਚ ਪ੍ਰਵਾਹ ਕਰ ਦਿੱਤੀ ਜਾਵੇ। ਸਸਕਾਰ ਅਸਥਾਨ ਤੇ ਮ੍ਰਿਤਕ ਪ੍ਰਾਣੀ ਦੀ ਯਾਦਗਾਰ ਬਣਾਉਣੀ ਮਨ੍ਹਾਂ ਹੈ।

(ਖ) ਅਧ ਮਾਰਗ, ਸਿਆਪਾ, ਫੂਹੜੀ, ਦੀਵਾ, ਪਿੰਡ, ਕਿਰਿਆ, ਸਰਾਧ, ਬੁੱਢਾ ਮਰਨਾ ਆਦਿ ਕਰਨਾ ਮਨਮੱਤ ਹੈ। ਅੰਗੀਠੇ ਵਿਚੋਂ ਫੁੱਲ ਚੁਗ ਕੇ ਗੰਗਾ, ਪਤਾਲਪੁਰੀ, ਕਰਤਾਰਪੁਰ ਸਾਹਿਬ ਆਦਿਕ ਥਾਵਾਂ ਵਿਚ ਜਾ ਕੇ ਪਾਣੇ ਮਨਮਤ ਹੈ।

## 4. ਹੋਰ ਰੀਤੀਆਂ

ਇਨ੍ਹਾਂ ਸੰਸਕਾਰਾਂ ਤੋਂ ਛੁੱਟ ਸਮੇਂ ਸਮੇਂ ਜੋ ਭੀ ਖੁਸ਼ੀ ਗ਼ਮੀ ਦਾ ਮੌਕਾ ਆ ਬਣੇ (ਜਿਵੇਂ ਨਵੇਂ ਮਕਾਲ ਵਿਚ ਪ੍ਰਵੇਸ਼ ਕਰਨਾ, ਨਵੀਂ ਦੁਕਾਨ ਖੋਲ੍ਹਣਾ, ਬਾਲਕ ਨੂੰ ਮਦਰੱਸੇ ਪਾਉਣਾ ਆਦਿ) ਤਾਂ ਸਿੱਖ ਨੂੰ ਚਾਹੀਏ ਕਿ ਵਾਹਿਗੁਰੂ ਦੀ ਸਹਾਇਤਾ ਲਈ ਅਰਦਾਸਾ ਸੋਧੇ। ਸਿੱਖੀ ਵਿਚ ਸਾਰੇ ਸੰਸਕਾਰਾਂ ਦਾ ਜ਼ਰੂਰੀ ਅੰਗ ਬਾਦੀ ਦਾ ਪਾਠ ਤੇ ਅਰਦਾਸਾ ਹੈ।

## ਸੇਵਾ

ਸੇਵਾ ਸਿੱਖ ਧਰਮ ਦਾ ਇਕ ਉੱਘਾ ਅੰਗ ਹੈ। ਇਸ ਨੂੰ ਨਮੂਨੇ ਮਾਤਰ ਸਿਖਾਉਣ ਲਈ ਗੁਰਦੁਆਰਿਆਂ 'ਚ ਹੀ ਪ੍ਰਬੰਧ ਕੀਤਾ ਹੁੰਦਾ ਹੈ। ਸਾਧਾਰਨ ਰੂਪ ਇਸ ਦੇ ਇਹ ਹਨ - ਗੁਰਦੁਆਰੇ ਦਾ ਝਾੜੂ, ਲੇਪਣ, ਸੰਗਤਾਂ ਦੀ ਪਾਣੀ ਪੱਖੇ ਦੀ ਸੇਵਾ, ਲੰਗਰ ਦੀ ਸੇਵਾ, ਜੋੜੇ ਝਾੜਨਾ ਆਦਿ।

(ੳ) ਗੁਰੂ ਕਾ ਲੰਗਰ - ਇਸ ਦੇ ਦੋ ਭਾਵ ਹਨ : ਇਕ ਸਿੱਖਾਂ ਨੂੰ ਸੇਵਾ ਸਿਖਾਉਣਾ, ਦੂਜਾ, ਊਚ-ਨੀਚ, ਛੂਤ-ਛਾਤ ਦਾ ਭਰਮ ਮਿਟਾਉਣਾ।

(ਅ) ਗੁਰੂ ਕੇ ਲੰਗਰ ਵਿਚ ਬੈਠ ਕੇ ਊਚ-ਨੀਚ, ਕਿਸੇ ਜਾਤ ਜਾਂ ਵਰਣ ਦਾ ਪ੍ਰਾਣੀ ਪ੍ਰਸ਼ਾਦ ਛਕ ਸਕਦਾ ਹੈ। ਪੰਗਤ ਵਿਚ ਬਿਠਾਣ ਲਗਿਆਂ ਕਿਸੇ ਦੇਸ਼, ਵਰਣ, ਜਾਤ ਜਾਂ ਮਜ਼੍ਹਬ ਦਾ ਵਿਤਕਰਾ ਨਹੀਂ ਕਰਨਾ। ਹਾਂ, ਇਕ ਥਾਲੀ ਵਿਚ ਕੇਵਲ ਅੰਮ੍ਰਿਤਧਾਰੀ ਸਿੱਖ ਹੀ ਛਕ ਸਕਦੇ ਹਨ।

# ਪੰਥਕ ਰਹਿਣੀ

1. ਗੁਰੂ ਪੰਥ
2. ਅੰਮ੍ਰਿਤ ਸੰਸਕਾਰ
3. ਤਨਖਾਹ ਲਾਉਣ ਦੀ ਵਿਧੀ
4. ਗੁਰਮਤਾ ਕਰਨ ਦੀ ਵਿਧੀ
5. ਸਥਾਨਕ ਫੈਸਲਿਆਂ ਦੀ ਅਪੀਲ





## 1. ਗੁਰੂ ਪੰਥ

ਸੇਵਾ, ਕੇਵਲ ਪੱਖੇ ਲੰਗਰ ਆਦਿ ਤੇ ਹੀ ਨਹੀਂ ਮੁਕ ਜਾਂਦੀ, ਸਿੱਖ ਦੀ ਸਾਰੀ ਜ਼ਿੰਦਗੀ ਪਰਉਪਕਾਰ ਵਾਲੀ ਹੈ। ਸੇਵਾ, ਸਫਲ ਉਹ ਹੈ, ਜੋ ਥੋੜ੍ਹੇ ਜਤਨ ਨਾਲ ਵਧੀਕ ਤੋਂ ਵਧੀਕ ਹੋ ਸਕੇ। ਇਹ ਗੱਲ ਜੱਥੇਬੰਦੀ ਦੇ ਰਾਹੀਂ ਹੋ ਸਕਦੀ ਹੈ। ਸਿੱਖ ਨੇ ਇਸ ਲਈ ਸ਼ਖਸੀ ਧਰਮ ਪੂਰਾ ਕਰਦਿਆਂ ਹੋਇਆਂ ਨਾਲ ਹੀ ਪੰਥਕ ਫਰਜ਼ ਭੀ ਪੂਰੇ ਕਰਨੇ ਹਨ। ਇਸ ਜੱਥੇਬੰਦੀ ਦਾ ਨਾਂ ਪੰਥ ਹੈ। ਹਰ ਇਕ ਸਿੱਖ ਨੇ 'ਪੰਥ' ਦਾ ਇਕ ਅੰਗ ਹੋ ਕੇ ਭੀ ਆਪਣਾ ਧਰਮ ਨਿਭਾਉਣਾ ਹੈ।

(ੳ) 'ਗੁਰੂ ਪੰਥ' : ਤਿਆਰ-ਬਰ-ਤਿਆਰ ਸਿੰਘਾਂ ਦੇ ਸਮੁੱਚੇ ਸਮੂਹ ਨੂੰ 'ਗੁਰੂ ਪੰਥ' ਆਖਦੇ ਹਨ। ਇਸ ਦੀ ਤਿਆਰੀ ਦਸਾਂ ਗੁਰੂ ਸਾਹਿਬਾਨ ਨੇ ਕੀਤੀ ਅਤੇ ਦਸਮ ਗੁਰੂ ਜੀ ਨੇ ਇਸ ਦਾ ਅੰਤਮ ਸਰੂਪ ਬੰਨ੍ਹ ਕੇ ਗੁਰਿਆਈ ਸੌਂਪੀ।

## 2. ਅੰਮ੍ਰਿਤ ਸੰਸਕਾਰ

(ੳ) ਅੰਮ੍ਰਿਤ ਛਕਾਣ ਲਈ ਇਕ ਖਾਸ ਅਸਥਾਨ ਤੇ ਪ੍ਰਬੰਧ ਹੋਵੇ। ਉਥੇ ਆਮ ਲੋਕਾਂ ਦਾ ਲਾਂਘਾ ਨਾ ਹੋਵੇ।

(ਅ) ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਵੇ। ਘੱਟ ਤੋਂ ਘੱਟ ਛੇ ਤਿਆਰ-ਬਰ-ਤਿਆਰ ਸਿੰਘ ਹਾਜ਼ਰ ਹੋਣ, ਜਿਨ੍ਹਾਂ ਚੋਂ ਇਕ ਤਾਬਿਆ ਬੈਠੇ ਤੇ ਬਾਕੀ ਪੰਜ ਅੰਮ੍ਰਿਤ ਛਕਾਣ ਲਈ ਹੋਣ। ਇਨ੍ਹਾਂ ਵਿਚ ਸਿੰਘਣੀਆਂ ਭੀ ਹੋ ਸਕਦੀਆਂ ਹਨ। ਇਨ੍ਹਾਂ ਸਾਰਿਆਂ ਨੇ ਕੇਸੀਂ ਇਸ਼ਨਾਨ ਕੀਤਾ ਹੋਵੇ।

(ੲ) ਇਨ੍ਹਾਂ ਪੰਜਾਂ ਪਿਆਰਿਆਂ ਵਿਚ ਕੋਈ ਅੰਗ-ਹੀਣ (ਅੰਨ੍ਹਾਂ, ਕਾਣਾ, ਲੰਙਾ, ਲੂਲ੍ਹਾ ਜਾਂ ਦੀਰਘ ਰੋਗ ਵਾਲਾ) ਨਾ ਹੋਵੇ। ਕੋਈ ਤਨਖਾਹੀਆ ਨਾ ਹੋਵੇ। ਸਾਰੇ ਤਿਆਰ-ਬਰ-ਤਿਆਰ ਦਰਸ਼ਨੀ ਸਿੰਘ ਹੋਣ।

(ਸ) ਹਰ ਦੇਸ਼, ਹਰ ਮਜ੍ਹਬ ਤੇ ਜਾਤੀ ਦੇ ਹਰ ਇਸਤਰੀ ਪੁਰਸ਼ ਨੂੰ ਅੰਮ੍ਰਿਤ ਛਕਣ ਦਾ ਅਧਿਕਾਰ ਹੈ, ਜੋ ਸਿੱਖ ਧਰਮ ਗ੍ਰਹਿਣ ਕਰਨ ਤੇ ਉਸ ਦੇ ਅਸੂਲਾਂ ਉਪਰ ਚੱਲਣ ਦਾ ਪ੍ਰਣ ਕਰੇ।

ਬਹੁਤ ਛੋਟੀ ਅਵਸਥਾ ਦਾ ਨਾ ਹੋਵੇ, ਹੋਸ਼ ਸੰਭਾਲੀ ਹੋਵੇ, ਅੰਮ੍ਰਿਤ ਛਕਣ ਵਾਲੇ ਹਰੇਕ ਪ੍ਰਾਣੀ ਨੇ ਕੇਸੀਂ ਇਸ਼ਨਾਨ ਕੀਤਾ ਹੋਵੇ ਅਤੇ ਹਰ ਇਕ ਪੰਜ ਕਕਾਰ (ਕੇਸ, ਕ੍ਰਿਪਾਨ ਗਾਤਰੇ ਵਾਲੀ, ਕਛਹਿਰਾ, ਕੰਘਾ, ਕੜਾ) ਦਾ ਧਾਰਨੀ ਹੋਵੇ। ਅਨਮਤ ਦਾ ਕੋਈ ਚਿੰਨ੍ਹ ਨਾ ਹੋਵੇ, ਸਿਰ ਨੰਗਾ ਜਾਂ ਟੋਪੀ ਨਾ ਹੋਵੇ, ਛੇਦਕ ਗਹਿਣੇ ਕੋਈ ਨਾ ਹੋਣ। ਅਦਬ ਨਾਲ ਹੱਥ ਜੋੜ ਕੇ ਸ੍ਰੀ ਗੁਰੂ ਜੀ ਦੇ ਹਜ਼ੂਰ ਖੜ੍ਹੇ ਹੋਣ।

(ਹ) ਜੇ ਕਿਸੇ ਨੇ ਕੁਰਹਿਤ ਕਰਨ ਕਰਕੇ ਮੁੜ ਅੰਮ੍ਰਿਤ ਛਕਣਾ ਹੋਵੇ ਤਾਂ ਉਸ ਨੂੰ ਅੱਡ ਕਰ ਕੇ ਸੰਗਤ ਵਿਚ ਪੰਜ ਪਿਆਰੇ ਤਨਖਾਹ ਲਾ ਲੈਣ।

(ਕ) ਅੰਮ੍ਰਿਤ ਛਕਾਉਣ ਵਾਲੇ ਪੰਜ ਪਿਆਰਿਆਂ ਚੋਂ ਕੋਈ ਇਕ ਸੱਜਣ ਅੰਮ੍ਰਿਤ ਛਕਣ ਦੇ ਅਭਿਲਾਖੀਆਂ ਨੂੰ ਸਿੱਖ ਧਰਮ ਦੇ ਅਸੂਲ ਸਮਝਾਵੇ-

ਸਿੱਖ ਧਰਮ ਵਿਚ ਕਿਰਤਮ ਦੀ ਪੂਜਾ ਤਿਆਗ ਕੇ ਇਕ ਕਰਤਾਰ ਦੀ ਪ੍ਰੇਮਾ-ਭਗਤੀ ਤੇ ਉਪਾਸ਼ਨਾ ਦੱਸੀ ਹੇ। ਇਸ ਦੀ ਪੂਰਨਤਾ ਲਈ ਗੁਰਬਾਣੀ ਦਾ ਅਭਿਆਸ, ਸਾਧ ਸੰਗਤ ਤੇ ਪੰਥ ਦੀ ਸੇਵਾ, ਉਪਕਾਰ, ਨਾਮ ਦਾ ਪ੍ਰੇਮ ਅਤੇ ਅੰਮ੍ਰਿਤ ਛਕ ਕੇ ਰਹਿਤ-ਬਹਿਤ ਰੱਖਣਾ ਮੁੱਖ ਸਾਧਨ ਹਨ, ਆਦਿ,

ਕੀ ਤੁਸੀ ਇਸ ਧਰਮ ਨੂੰ ਖੁਸ਼ੀ ਨਾਲ ਕਬੂਲ ਕਰਦੇ ਹੋ ?

(ਖ) "ਹਾਂ" ਦਾ ਜਵਾਬ ਆਉਣ ਤੇ ਪਿਆਰਿਆਂ ਚੋਂ ਇਕ ਸਜਣ ਅੰਮ੍ਰਿਤ ਦੀ ਤਿਆਰੀ ਦਾ ਅਰਦਾਸਾ ਕਰਕੇ ਹੁਕਮ ਲਵੇ। ਪੰਜ ਪਿਆਰੇ ਅੰਮ੍ਰਿਤ ਤਿਆਰ ਕਰਨ ਲਈ ਬਾਟੇ ਪਾਸ ਆ ਬੈਠਣ।

(ਗ) ਬਾਟਾ ਸਰਬ-ਲੋਹ ਦਾ ਹੋਵੇ ਤੇ ਚੌਂਕੀ, ਸੁਨਹਿਰੇ ਆਦਿ ਕਿਸੇ ਸਵੱਛ ਚੀਜ਼ ਪੁਰ ਰਖਿਆ ਹੋਵੇ।

(ਘ) ਬਾਟੇ ਵਿਚ ਸਵੱਛ ਜਲ ਤੇ ਪਤਾਸੇ ਪਾਏ ਜਾਣ ਤੇ ਪੰਜ ਪਿਆਰੇ ਬਾਟੇ ਦੇ ਇਰਦ-ਗਿਰਦ ਬੀਰ ਆਸਨ ਹੋ ਕੇ ਬੈਠ ਜਾਣ।

(ਙ) ਤੇ ਇਹਨਾਂ ਬਾਣੀਆਂ ਦਾ ਪਾਸ ਕਰਨ :-

ਜਪੁ, ਜਾਪੁ 10 ਸਵੱਯੇ ('ਸ੍ਰਾਵਗ ਸੁਧ' ਵਾਲੇ), ਬੇਨਤੀ ਚੌਪਈ ('ਹਮਰੀ ਕਰੋ ਹਾਥ ਦੈ ਰੱਛਾ' ਤੋਂ ਲੈ ਕੇ 'ਦੁਸ਼ਟ ਦੋਖ ਤੇ ਲੇਹੁ ਬਚਾਈ' ਤਕ), ਅਨੰਦ ਸਾਹਿਬ।

(ਚ) ਹਰ ਇਕ ਬਾਣੀ ਪੜ੍ਹਨ ਵਾਲਾ ਖੱਬਾ ਹੱਥ ਬਾਟੇ ਦੇ ਕੰਢੇ ਤੇ ਧਰੇ ਤੇ ਸੱਜੇ ਹੱਥ ਨਾਲ ਖੰਡਾ ਜਲ ਵਿਚ ਫੇਰੀ ਜਾਵੇ। ਸੁਰਤ ਇਕਾਗਰ ਹੋਵੇ। ਬਾਕੀ ਦਿਆਂ ਦੇ ਦੋਵੇਂ ਹੱਥ ਬਾਟੇ ਦੇ ਕੰਢੇ ਤੇ ਅਤੇ ਧਿਆਨ ਅੰਮ੍ਰਿਤ ਵਲ ਟਿਕੇ।

(ਛ) ਪਾਠ ਹੋਣ ਮਗਰੋਂ ਪਿਆਰਿਆਂ ਵਿਚੋਂ ਕੋਈ ਇਕ ਅਰਦਾਸ ਕਰੇ।

(ਜ) ਜਿਸ ਅਭਿਲਾਖੀ ਨੇ ਅੰਮ੍ਰਿਤ ਦੀ ਤਿਆਰੀ ਵੇਲੇ ਸਾਰੇ ਸੰਸਕਾਰ ਚ ਹਿੱਸਾ ਲਿਆ ਹੈ, ਉਹੀ ਅੰਮ੍ਰਿਤ ਛਕਣ ਵਿਚ ਸ਼ਾਮਿਲ ਹੋ ਸਕਦਾ ਹੈ। ਅਧਵਾਟੇ ਆਉਣ ਵਾਲਾ ਨਹੀਂ ਹੋ ਸਕਦਾ।

(ਝ) ਹੁਣ ਸ੍ਰੀ ਕਲਗੀਧਰ ਦਸ਼ਮੇਸ਼ ਪਿਤਾ ਦਾ ਧਿਆਨ ਧਰ ਕੇ ਹਰ ਇਕ ਅੰਮ੍ਰਿਤ ਛਕਣ ਵਾਲੇ ਨੂੰ ਬੀਰ-ਆਸਨ ਕਰਾ ਕੇ ਉਸ ਦੇ ਖੱਬੇ ਹੱਥ ਉਪਰ ਸੱਜਾ ਹੱਥ ਰਖਾ ਕੇ ਪੰਜ





ਚੁਲੇ ਅੰਮ੍ਰਿਤ ਦੇ ਛਕਾਏ ਜਾਣ ਅਤੇ ਹਰ ਚੁਲੇ ਨਾਲ ਇਹ ਕਿਹਾ ਜਾਵੇ :-

ਬੋਲ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ।' ਛਕਣ ਵਾਲਾ ਛਕ ਕੇ ਕਹੇ : 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹਿ'। ਫੇਰ ਪੰਜ ਛੱਟੇ ਅੰਮ੍ਰਿਤ ਦੇ ਨੇਤਰਾਂ 'ਪਰ ਲਾਏ ਜਾਣ। ਫੇਰ ਪੰਜ ਛੱਟੇ ਕੇਸਾਂ ਵਿਚ ਪਾਏ ਜਾਣ। ਹਰ ਇਕ ਛੱਟੇ ਨਾਲ ਛੱਕਣ ਵਾਲਾ ਛਕਾਉਣ ਵਾਲੇ ਦੇ ਪਿੱਛੇ ਪਿੱਛੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹਿ' ਗਜਾਈ ਜਾਵੇ। ਜੋ ਅੰਮ੍ਰਿਤ ਬਾਕੀ ਰਹੇ, ਉਸ ਨੂੰ ਸਾਰੇ ਅੰਮ੍ਰਿਤ ਛੱਕਣ ਵਾਲੇ (ਸਿੱਖ ਤੇ ਸਿੱਖਣੀਆਂ) ਰਲ ਕੇ ਛਕਣ।

(ਞ) ਉਪਰੰਤ ਪੰਜੇ ਪਿਆਰੇ ਰਲ ਕੇ ਇਕੋ ਅਵਾਜ਼ ਨਾਲ ਅੰਮ੍ਰਿਤ ਛਕਣ ਵਾਲਿਆਂ ਨੂੰ 'ਵਾਹਿਗੁਰੂ' ਦਾ ਨਾਮ ਦਸ ਕੇ ਮੂਲ ਮੰਤ੍ਰ ਸੁਨਾਉਣ ਤੇ ਉਹਨਾਂ ਪਾਸੋਂ ਇਸ ਦਾ ਰਟਨ ਕਰਾਉਣ :-

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

(ਟ) ਫਿਰ ਪੰਜਾਂ ਪਿਆਰਿਆਂ ਚੋਂ ਕੋਈ ਸੱਜਣ ਰਹਿਤ ਦੱਸੇ ਅੱਜ ਤੋਂ ਤੁਸੀ 'ਸਤਿਗੁਰ ਕੈ ਜਨਮੇ ਗਵਨ ਮਿਟਾਇਆ' ਹੈ ਅਤੇ ਖ਼ਾਲਸਾ ਪੰਥ ਵਿਚ ਸ਼ਾਮਲ ਹੋਏ ਹੋ। ਤੁਹਾਡਾ ਧਾਰਮਿਕ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਧਾਰਮਿਕ ਮਾਤਾ ਸਾਹਿਬ ਕੌਰ ਜੀ ਹਨ। ਜਨਮ ਆਪ ਦਾ ਕੇਸ ਗੜ੍ਹ ਸਾਹਿਬ ਦਾ ਤੇ ਵਾਸੀ ਅਨੰਦਪੁਰ ਸਾਹਿਬ ਦੀ ਹੋ। ਤੁਸੀ ਇਕ ਪਿਤਾ ਦੇ ਪੁੱਤਰ ਹੋਣ ਕਰਕੇ ਆਪਸ ਵਿਚ ਤੇ ਹੋਰ ਸਾਰੇ ਅੰਮ੍ਰਿਤ-ਧਾਰੀਆਂ ਦੇ ਧਾਰਮਿਕ ਭਰਾਤਾ ਹੋ। ਤੁਸੀ ਪਿਛਲੀ ਕੁਲ, ਕਿਰਤ, ਕਰਮ, ਧਰਮ ਦਾ ਤਿਆਗ ਕਰ ਕੇ ਅਰਥਾਤ ਪਿਛਲੀ ਜਾਤ-ਪਾਤ, ਜਨਮ, ਦੇਸ਼, ਮਜ਼੍ਹਬ ਦਾ ਖਿਆਲ ਤਕ ਛੱਡ ਕੇ ਨਿਰੋਲ ਖ਼ਾਲਸਾ ਬਣ ਗਏ ਹੋ। ਇਕ ਅਕਾਲ ਪੁਰਖ ਤੋਂ ਛੁਟ ਕਿਸੇ ਦੇਵੀ, ਦੇਵਤੇ, ਅਵਤਾਰ, ਪੈਗੰਬਰ ਦੀ ਉਪਾਸ਼ਨਾ ਨਹੀਂ ਕਰਨੀ। ਦਸੋਂ ਗੁਰੂ ਸਾਹਿਬਾਨ ਨੂੰ ਤੇ ਉਨ੍ਹਾਂ ਦੀ ਬਾਣੀ ਤੋਂ ਬਿਨਾਂ ਕਿਸੇ ਹੋਰ ਨੂੰ ਆਪਣਾ ਮੁਕਤੀ ਦਾਤਾ ਨਹੀਂ ਮੰਨਣਾ। ਤੁਸੀ ਗੁਰਮੁਖੀ ਜਾਣਦੇ ਹੋ (ਜੇ ਨਹੀਂ ਜਾਣਦੇ ਤਾਂ ਸਿੱਖ ਲਓ) ਅਤੇ ਹਰ ਰੋਜ਼ ਘੱਟ ਤੋਂ ਘੱਟ ਇਹਨਾਂ ਨਿੱਤਨੇਮ ਦੀਆਂ ਬਾਣੀਆਂ ਦਾ ਪਾਠ ਕਰਨਾ, ਜਾਂ ਸੁਨਣਾ : ਜਪੁ, ਜਾਪੁ, 10 ਸਵੱਯੇ ('ਸ੍ਰਾਵਗ ਸੁਧ' ਵਾਲੇ), ਸੋ ਦਰੁ ਰਹਰਾਸਿ ਤੇ ਸੋਹਿਲਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਜਾਂ ਸੁਣਨਾ, ਪੰਜਾਂ ਕੱਕਿਆਂ -ਕੇਸ, ਕ੍ਰਿਪਾਨ, ਕਛਹਿਰਾ, ਕੰਘਾ, ਕੜਾ ਨੂੰ ਹਰ ਵੇਲੇ ਅੰਗ-ਸੰਗ ਰੱਖਣਾ।

## ਬੱਜਰ ਕੁਰਹਿਤਾਂ

1). ਕੇਸਾਂ ਦੀ ਬੇ-ਅਦਬੀ।

2). ਕੁੱਠਾ ਖਾਣਾ।

3). ਪਰ ਇਸਤਰੀ ਜਾਂ ਪਰ ਪੁਰਸ਼ ਦਾ ਗਮਨ (ਭੋਗਣਾ)।

4). ਤਮਾਕੂ ਦਾ ਵਰਤਣਾ।

ਇਨ੍ਹਾਂ ਵਿਚੋਂ ਕੋਈ ਕੁਰਹਿਤ ਹੋ ਜਾਵੇ ਤਾਂ ਮੁੜ ਕੇ ਅੰਮ੍ਰਿਤ ਛਕਣਾ ਪਏਗਾ। ਆਪਣੀ ਇੱਛਾ ਵਿਰੁੱਧ ਅਨਭੋਲ ਹੀ ਕੋਈ ਕੁਰਹਿਤ ਹੋ ਜਾਵੇ ਤਾਂ ਕੋਈ ਦੰਡ ਨਹੀਂ।

ਸਿਰਗੁੰਮ, ਨੜੀ ਮਾਰ (ਜੋ ਸਿੱਖ ਹੋ ਕੇ ਇਹ ਕੰਮ ਕਰਨ) ਦਾ ਸੰਗ ਨਹੀਂ ਕਰਨਾ। ਪੰਥ ਸੇਵਾ ਅਤੇ ਗੁਰਦੁਆਰਿਆਂ ਦੀ ਟਹਿਲ ਵਿਚ ਤਤਪਰ ਰਹਿਣਾ, ਆਪਣੀ ਕਮਾਈ ਵਿਚੋਂ ਗੁਰੂ ਕਾ ਦਸਵੰਧ ਦੇਣਾ ਆਦਿ ਸਾਰੇ ਕੰਮ ਗੁਰਮਤਿ ਅਨੁਸਾਰ ਕਰਨੇ।

ਖ਼ਾਲਸਾ ਧਰਮ ਦੇ ਨਿਯਮਾਂ ਅਨੁਸਾਰ ਜੱਥੇਬੰਦੀ ਵਿਚ ਇਕ ਸੂਤ ਪਰੋਏ ਰਹਿਣਾ, ਰਹਿਤ ਵਿਚ ਕੋਈ ਭੁੱਲ ਹੋ ਜਾਵੇ ਤਾਂ ਖ਼ਾਲਸੇ ਦੇ ਦੀਵਾਨ ਵਿਚ ਹਾਜ਼ਰ ਹੋ ਕੇ ਬੇਨਤੀ ਕਰ ਕੇ ਤਨਖਾਹ ਬਖਸ਼ਾਉਣੀ। ਅੱਗੇ ਲਈ ਸਾਵਧਾਨ ਰਹਿਣਾ।

## (ਠ) ਤਨਖਾਹੀਏ ਇਹ ਹਨ :-

1. ਮੀਣੇ, ਮਸੰਦ, ਧੀਰਮੱਲੀਏ, ਰਾਮਰਾਈਏ, ਆਦਿਕ ਪੰਥ ਵਿਰੋਧੀਆਂ ਨਾਲ ਜਾਂ ਨੜੀ ਮਾਰ, ਕੁੜੀ ਮਾਰ, ਸਿਰਗੁੰਮ ਨਾਲ ਵਰਤਣ ਵਾਲਾ ਤਨਖਾਹੀਆ ਹੋ ਜਾਂਦਾ ਹੈ।

2. ਬੇ-ਅੰਮ੍ਰਿਤੀਏ ਜਾਂ ਪਤਿੱਤ ਦਾ ਜੂਠਾ ਖਾਣ ਵਾਲਾ।

3. ਦਾਹੜਾ ਰੰਗਣ ਵਾਲਾ।

4. ਪੁੱਤਰ ਜਾਂ ਧੀ ਦਾ ਸਾਕ ਮੁੱਲ ਲੈ ਕੇ ਜਾਂ ਦੇ ਕੇ ਕਰਨ ਵਾਲਾ।

5. ਕੋਈ ਨਸ਼ਾ (ਭੰਗ, ਅਫੀਮ, ਸ਼ਰਾਬ, ਪੋਸਤ, ਕੁਕੀਨ ਆਦਿ) ਵਰਤਣ ਵਾਲਾ।

6. ਗੁਰਮਤਿ ਤੋਂ ਵਿਰੁੱਧ ਕੋਈ ਸੰਸਕਾਰ ਕਰਨ ਕਰਾਉਣ ਵਾਲਾ।

7. ਰਹਿਤ ਵਿਚ ਕੋਈ ਭੁੱਲ ਕਰਨ ਵਾਲਾ।

(ਡ) ਇਹ ਸਿੱਖਿਆ ਦੇਣ ਤੋਂ ਉਪਰੰਤ ਪੰਜਾਂ ਪਿਆਰਿਆਂ ਵਿਚੋਂ ਕੋਈ ਸੱਜਣ ਅਰਦਾਸਾ ਕਰੇ।

(ਢ) ਫਿਰ ਤਾਬਿਆ ਬੈਠਾ ਸਿੰਘ 'ਹੁਕਮ' ਲਵੇ, ਜਿਨ੍ਹਾਂ ਨੇ ਅੰਮ੍ਰਿਤ ਛਕਿਆ ਹੈ, ਉਹਨਾਂ ਵਿਚੋਂ ਜੇ ਕਿਸੇ ਦਾ ਨਾਮ ਅੱਗੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਨਹੀਂ ਸੀ ਰੱਖਿਆ ਹੋਇਆ, ਉਸ ਦਾ ਨਾਮ ਹੁਣ ਬਦਲਾ ਕੇ ਰੱਖਿਆ ਜਾਵੇ।

(ਣ) ਅੰਤ ਕੜਾਹ ਪ੍ਰਸ਼ਾਦਿ ਵਰਤੇ। ਜਹਾਜ਼ ਚੜ੍ਹੇ ਸਾਰੇ ਸਿੰਘ ਤੇ ਸਿੰਘਣੀਆਂ ਇਕੋ ਬਾਟੇ





ਵਿਚੋਂ ਕੜਾਹ ਪ੍ਰਸ਼ਾਦਿ ਰਲ ਕੇ ਛਕਣ।

## 3. ਤਨਖਾਹ ਲਾਉਣ ਦੀ ਵਿਧੀ

(ੳ) ਜਿਸ ਕਿਸੇ ਸਿੱਖ ਪਾਸੋਂ ਰਹਿਤ ਦੀ ਕੋਈ ਭੁੱਲ ਹੋ ਜਾਵੇ ਤਾਂ ਉਹ ਨੇੜੇ ਦੀ ਗੁਰ-ਸੰਗਤ ਪਾਸ ਹਾਜ਼ਰ ਹੋਵੇ ਅਤੇ ਸੰਗਤ ਦੇ ਸਨਮੁੱਖ ਖੜ੍ਹੋ ਕੇ ਆਪਣੀ ਭੁੱਲ ਮੰਨੇ।

(ਅ) ਗੁਰ-ਸੰਗਤ ਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜ ਪਿਆਰੇ ਚੁਣੇ ਜਾਣ, ਜੋ ਪੇਸ਼ ਹੋਏ ਸੱਜਣ ਦੀ ਭੁੱਲ ਨੂੰ ਵਿਚਾਰ ਕੇ ਗੁਰ-ਸੰਗਤ ਪਾਸ ਤਨਖਾਹ (ਦੰਡ) ਤਜਵੀਜ਼ ਕਰਨ।

(ੲ) ਸੰਗਤ ਨੂੰ ਬਖਸ਼ਣ ਵੇਲੇ ਹਠ ਨਹੀਂ ਕਰਨਾ ਚਾਹੀਦਾ। ਨਾ ਹੀ ਤਨਖਾਹ ਲੁਆਉਣ ਵਾਲੇ ਨੂੰ ਦੰਡ ਭਰਨ ਵਿਚ ਅੜੀ ਕਰਨੀ ਚਾਹੀਦੀ ਹੈ। ਤਨਖਾਹ ਕਿਸੇ ਕਿਸਮ ਦੀ ਸੇਵਾ, ਖਾਸ ਕਰਕੇ ਜੋ ਹੱਥਾਂ ਨਾਲ ਕੀਤੀ ਜਾ ਸਕੇ, ਲਾਉਣੀ ਚਾਹੀਏ।

(ਸ) ਅੰਤ ਸੋਧ ਦੀ ਅਰਦਾਸ ਹੋਵੇ।

## 4. ਗੁਰਮਤਾ ਕਰਨ ਦੀ ਵਿਧੀ

(ੳ) ਗੁਰਮਤਾ ਕੇਵਲ ਉਨ੍ਹਾਂ ਸਵਾਲਾਂ ਤੇ ਹੀ ਹੋ ਸਕਦਾ ਹੈ, ਜੋ ਸਿੱਖ ਧਰਮ ਦੇ ਮੁੱਢਲੇ ਅਸੂਲਾਂ ਦੀ ਪੁਸ਼ਟੀ ਲਈ ਹੋਣ, ਅਰਥਾਤ ਗੁਰੂ ਸਾਹਿਬਾਨ ਜਾਂ ਗੁਰੂ ਗ੍ਰੰਥ ਸਾਹਿਬ ਦੀ ਪਦਵੀ, ਬੀੜ ਦੀ ਨਿਰੋਲਤਾ, ਅੰਮ੍ਰਿਤ, ਰਹਿਤ-ਬਹਿਤ, ਪੰਥ ਦੀ ਬਨਾਵਟ ਆਦਿ ਨੂੰ ਕਾਇਮ ਰੱਖਣ ਬਾਬਤ। ਹੋਰ ਕਿਸੇ ਕਿਸਮ ਦੇ ਸਾਧਾਰਨ (ਧਾਰਮਿਕ, ਵਿਦਿਅਕ, ਸਮਾਜਿਕ, ਪੁਲੀਟੀਕਲ) ਸਵਾਲ ਉਤੇ ਕੇਵਲ ਮਤਾ ਹੋ ਸਕਦਾ ਹੈ।

(ਅ) ਇਹ ਗੁਰਮਤਾ ਗੁਰੂ ਪੰਥ ਦਾ ਚੁਣਿਆ ਹੋਇਆ ਕੇਵਲ ਸ਼੍ਰੋਮਣੀ ਜੱਥਾ ਜਾਂ ਗੁਰੂ-ਪੰਥ ਦਾ ਪ੍ਰਤੀਨਿਧ ਇਕੱਠ ਹੀ ਕਰ ਸਕਦਾ ਹੈ।

## 5. ਸਥਾਨਿਕ ਫੈਸਲਿਆਂ ਦੀ ਅਪੀਲ-

ਸਥਾਨਕ ਗੁਰ-ਸੰਗਤਾਂ ਦੇ ਫੈਸਲਿਆਂ ਦੀ ਅਪੀਲ ਸ੍ਰੀ ਅਕਾਲ ਤਖ਼ਤ ਸਾਹਿਬ ਪਾਸ ਹੋ ਸਕਦੀ ਹੈ।

# 23

## ਅੰਤਿਕਾ ਨੰ. -2

# ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਸ਼ਬਦ 'ਸਹਜ' ਤੋਂ ਭਾਵਾਰਥ 'ਸਹਿਜਧਾਰੀ' ਨਹੀਂ ਹੈ।

### ਸਹਜ ਸ਼ਬਦ ਦੀ ਗੁਰੂ ਗ੍ਰੰਥ ਸਾਹਿਬ ਵਿਚ ਹੋਂਦ ਅਤੇ ਅਰਥ

ਹੇਠ ਲਿਖੇ ਰੂਪਾ ਵਿਚ ਕੁਲ ਮਿਲਾ ਕੇ 998 ਵਾਰ "ਸਹਜ" ਦੇ ਅਨੇਕ ਰੂਪ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਰਤੇ ਗਏ ਹਨ ਪਰ ਇਕ ਵਾਰ ਵੀ 'ਸਹਿਜਧਾਰੀ' ਦੇ ਰੂਪ ਅਤੇ ਅਰਥ ਵਿਚ ਨਹੀਂ ਵਰਤਿਆ ਗਿਆ ਹੈ।

ਉਪਰੋਕਤ ਅਰਥਾਵਲੀ ਹਿਤ ਹਵਾਲਾ ਸੰਦਰਭ ਗ੍ਰੰਥ: ਸ੍ਰੀ ਗੁਰੂ ਗ੍ਰੰਥ ਕੋਸ਼, ਸੰਪਾਦਕ ਡਾ. ਗੁਰਚਰਨ ਸਿੰਘ ਜਿਲਦ ਦੂਜੀ , ਪਰਕਾਸ਼ਕ -ਪੰਜਾਬੀ ਯੂਨੀਵਰਸਿਟੀ ਪਟਿਆਲਾ, ਅਤੇ ਪ੍ਰੋ. ਸਾਹਿਬ ਸਿੰਘ ਸ੍ਰੀ ਗੁਰੂ ਗ੍ਰੰਥ ਦਰਪਣ -ਪਰਕਾਸ਼ਕ ਰਾਜ ਪਬਿਲਿਕੇਸ਼ਨ; ਸਾਰੀਆਂ ਦਸਾਂ ਜਿਲਦਾ ਵਿਚੋਂ ਹਵਾਲੇ ਵੇਖੇ ਜਾ ਸੱਕਦੇ ਹਨ ਜਿਨ੍ਹਾਂ ਦੇ ਅੰਕ ਨੰ. ਮੈਂ ਇੰਜ ਇਕੱਠੇ ਕੀਤੇ ਹਨ :

ਸਹਜ (1) ਗਿਆਨ (ਦੇ ਅਰਥਾਂ ਵਿਚ 260 ਵਾਰ ਵਰਤਿਆ ਗਿਆ ਹੈ। )
"ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ।" - ਮਾਝ ੫, ੧੦, ੧:੩ (97)
"ਪੂਨਿਉ ਪੂਰਾ ਚੰਦ ਅਕਾਸ। ਪਸਰਹਿ ਕਲਾ ਸਹਜ ਪਰਗਾਸ।"- ਗਉ ਕਬ, ਥਿਤੀ ੧੬, ੧:੨ (344)

ਹੋਰ ਰੂਪ:
ਸਹਜਿ - ਕੁਲ 402 ਵਾਰ
"ਸਾਚਿ ਸਹਜਿ ਸੋਭਾ ਘਣੀ ਹਰਿ ਗੁਣ ਨਾਮ ਅਧਾਰਿ।"- ਸਿਰੀ ੧, ਅਸ ੧੨,





੩:੨ (61)
"ਕੋਕਿਲ ਹੋਵਾਂ ਅੰਬਿ ਬਸਾ ਸਹਜਿ ਸਬਦ ਬੀਚਾਰੁ।"- ਗਉ ੧, ੧੯, ੨:੧ (157)
ਸਹਜੁ - ਕੁਲ 65 ਵਾਰ ; "ਨਾਇ ਤੇਰੈ ਸਹਜੁ ਨਾਇ ਸਾਲਾਹ।"- ਪ੍ਰਭਾ ੧, ੧, ੩:੧ (1327)
ਸਹਜੇ -"ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ।"- ਸਿਰੀ ੩, ੪੬, ੪:੧ (31)
"ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ।"- ਆਸਾ ੧, ੩੮, ੨:੧ (34)
ਸਹਜੇ (2) ਅਨੰਦ, ਸ਼ੋਕ ਦਾ ਅਭਾਵ, ਬੇਫਿਕਰੀ
"ਸੇਜ ਸੁਖਾਲੀ ਸੀਤਲੁ ਪਵਣਾ ਸਹਜ ਕੇਲ ਰੰਗ ਕਰਣਾ ਜੀਉ।"- ਮਾਝ ੫, ੧੯, ੩:੩ (100)
"ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ।"- ਆਸਾ ੧, ੩੮, ੧*:੧ (360)

ਹੋਰ ਰੂਪ:

ਸਹਜਿ -"ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਜਿ ਸੋਏ।"- ਗਉ ੫, ੧੫੯*, ੩:੨ (214)
ਸਹਜਇਆ -"ਪਰਉਪਕਾਰੀ ਸਰਬ ਸਧਾਰੀ ਸਫਲ ਦਰਸਨ ਸਹਜਇਆ।" (ਸਹਜ ਵਾਲਾ, ਅਨੰਦ ਮਈ ਸ਼ਾਂਤੀ ਵਾਲਾ)- ਦੇਵ ੫, ੨੪, ੨:੧ (533)
ਸਹਜਾਇਆ -
"ਮਹਾ ਅਨੰਦ ਅਚਿੰਤ ਸਹਜਾਇਆ।" (ਸਹਜ ਸੁਖ)- ਆਸਾ ੫, ੫, ੧*:੧ (371)
ਸਹਜਾਰੀ -"ਬਿਖਾਰੀ ਨਿਰਾਰੀ ਅਪਾਰੀ ਸਹਜਾਰੀ ਸਾਧ ਸੰਗਿ ਨਾਨਕ ਪੀਕੀ ਰੇ।"ਆਸਾ ੫,੧੩੩,੨:੧ (404)
(3) ਪ੍ਰਭੂ, ਕਰਤਾਰ "ਸਹਜ ਕੀ ਅਕਥ ਕਥਾ ਹੈ ਨਿਰਾਰੀ।"- ਗਉ ਕਬ, ੪੮, ੧*:੧ (355)

ਹੋਰ ਰੂਪ:

ਸਹਜਿ -"ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ।"('ਸਹਜਿ' ਦੇ ਅਰਥ 'ਮਹਾਨਕੋਸ਼' ਵਿਚ ਪ੍ਰਭੂ, ਕਰਤਾਰ ਦੇ ਕੀਤੇ ਗਏ ਹਨ)- ਸਿਰੀ ੩, ਅਸ ੨੩, ੩:੧ (68)
(4) ਨਿਰਯਤਨ, ਸੁਤੇ ਹੀ, ਆਪ ਮੁਹਾਰੇ 'ਸਹਜ ਸੁਹੇਲਾ ਫਲ ਮਸਕੀਨੀ।"-

ਗਉ ੫, ਅਸ ੧, ੧*:੧ (35)
"ਸਹਜ ਭਾਇ ਸਚੀ ਲਿਵ ਲਾਗੀ।"- ਮਾਰੂ ੩, ਸੋਲਾ ੧੯, ੬:੨ (1063)
"ਨਾਮ ਧਿਆਈ ਸਦਾ ਸਖਾਈ ਸਹਜ ਸੁਭਾਈ ਗੋਵਿੰਦਾ।"- ਆਸਾ ੫, ਛੰਤ ੧, ੩:੩ (452)

ਹੋਰ ਰੂਪ:

ਸਹਜ-ਸੁਭਾਇਆ - "ਸੁਖ ਸਾਗੁਰੋ ਪਾਇਆ ਸਹਜ- ਸੁਭਾਇਆ ਜਨਮ ਮਰਨ ਦੂਖ ਹਾਰੇ।"- ਕੇਦਾ ੫, ਛੰਤ ੧, ੪:੫ (1122)
ਸਹਜਾਏ -"ਕਿਰਪਾ ਪਾਏ ਸਹਜਾਏ ਦਰਸਾਏ ਅਬ ਰਾਤਿਆ ਗੋਵਿੰਦ ਸਿਉ।" (ਸਹਜੇ ਹੀ)- ਆਸਾ ੫, ੧੫੩, ੧:੧ (408)
ਸਹਜਿ -"ਹਰਿ ਮਨਿ ਵਸਿਆ ਹਰਿ ਰਸੁ ਸਹਜਿ ਪੀਆਵਣਿਆ।"- ਮਾਝ ੩, ਅਸ ੩੧, ੧*:੨ (128)
"ਨਾਨਕ ਨਾਮੁ ਨ ਛੋਡੈ ਸਾਧਨ ਨਾਮਿ ਸਹਜਿ ਸਮਾਣੀਆ।"- ਗਉ ੧, ਛੰਤ ੧, ੨:੬ (242)ਹੋਰ ੩:੬ (241)
"ਨਾਨਕ ਤੇ ਜਨ ਸਹਜਿ ਸਮਾਤਿ।"- ਗਉ ੫, ਸੁਖ ੪, ੫:੧੦ (267)
"ਹਰਿ ਹਰਿ ਨਾਮੁ ਅਮੋਲਾ ਓਹੁ ਸਹਜਿ ਸੁਹੇਲਾ।"ਆਸਾ ੫, ੧੪੫, ੧*:੧:੨ (407)
"ਸਤਿਗੁਰ ਤ ਪਾਇਆ ਸਹਜਿ ਸੇਤੀ ਮਨਿ ਵਜੀਆ ਵਾਧਾਈਆਂ।"- ਰਾਮ ੩, ਅਨੰ ੧:੨ (917)
"ਸਤਿਗੁਰਿ ਮੇਲੀ ਤਾਂ ਸਹਜਿ ਮਿਲੀ ਪਿਰੁ ਰਾਖਿਆ ਉਰਧਾਰੇ।"- ਵਡਾ ੩, ਅਲਾ ੩, ੨:੨ (584)
"ਨਾਨਕ ਸਹਜਿ ਭਾਇ ਗੁਣ ਗਾਇ।"- ਧਨਾ ੧, ਅਸ ੨, ੮:੪ (686)
"ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ।"- ਰਾਮ ੧, ਓਅ, ੨:੧ (930)
ਸਹਜੇ -"ਸਹਜੇ ਸਹਜਿ ਸਮਾਵੈ ਸੋਇ।"- ਗਉ ੩, ੩੨, ੨:੪ (161)
"ਸਹਜੇ ਦੁਬਿਧਾ ਤਨ ਕੀ ਨਾਸੀ।"- ਗਉ ੫, ਅਸ ੧੩, ੫:੧ (237)
"ਗੁਰਮਤਿ ਨਾਮੁ ਨ ਬੀਸਰੈ ਸਹਜੇ ਪਤਿ ਪਾਈਐ।"- ਗਉ ੧, ਅਸ ੧੭, ੭:੧ (228)
"ਸਹਜੇ ਹੀ ਸਚਿ ਸਮਾਇਆ।"- ਆਸਾ ੧, ਵਾਰ ੧੧:੫ (469)
(5) ਸੁਭਾਵਿਕ "ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ ਲੇਉ।- ਰਾਮ ੧, ਸਿਗੋ ੧:੪ (938)
ਹੋਰ ਰੂਪ:

ਸਹਜਿ -"ਸਹਜਿ ਸੁਖਿ ਸੋਈਐ ਹਾਂ।" ਆਸਾ ੫, ੧੬੨, ੧*:੪ (410)





"ਗੁਰਮੁਖਿ ਹਰਿ ਵੇਖਹਿ ਗੁਰਮੁਖਿ ਹਰਿ ਬੋਲਹਿ ਗੁਰਮੁਖਿ ਹਰਿ ਸਹਜਿ ਰੰਗੁ ਲਾਇਆ।"- ਗੂਜ ੩, ਵਾਰ ੧੧, ੩੧:੪ (512)
"ਜਨੁ ਨਾਨਕੁ ਸਹਜਿ ਮਿਲਾਇਆ ਹਰਿ ਰਸਿ ਹਰਿ ਧ੍ਰਾਪੈ ਰਾਮ।"- ਬਿਲਾ ੪, ਛੰਤ ੧, ੨:੪ (844)
ਸਹਜੇ -"ਸਹਜੇ ਆਵੈ ਸਹਜੇ ਜਾਇ। ਮਨ ਤੇ ਉਪਜੈ ਮਨ ਮਾਹਿ ਸਮਾਇ।"- ਗਉ ੧, ੬, ੨:੧;੨ (152)
"ਸਹਜੇ ਜਾਗੈ ਸਹਜੇ ਸੋਵੈ।"- ਮਾਰੂ ੪, ਸੋਲਾ ੧, ੧੨*:੨ (1069)(6) ਅਸਾਨੀ ਨਾਲ, ਸੁਖਾਲੇ
"ਗੁਰਿ ਕਿਰਪਾ ਕੀਨੀ ਚੂਕਾ ਅਭਿਮਾਨੁ ਸਹਜ ਭਾਇ ਪਾਇਆ ਹਰਿ ਨਾਮੁ।"- ਬਸੰ ੩, ੧੩, ੩:੧;੨ (1176)
"ਮਨ ਮੇਰੇ ਸੁਖ ਸਹਜ ਸੇਤੀ ਜਪਿ ਨਾਉ।"- ਸਿਰੀ ੫, ੭੭, ੧*:੧ (44)
"ਨਾਨਕ ਕ੍ਰਿਪਾ ਕਰੇ ਜਗ ਜੀਵਨ ਸਹਜ ਭਾਇ ਲਿਵ ਲਾਏ।"- ਆਸਾ ੧, ੧੬, ੪:੨ (353)

ਹੋਰ ਰੂਪ:

ਸਹਜਿ -"ਅਨਹਦੁ ਵਾਜੈ ਸਹਜਿ ਸੁਹੇਲਾ।"- ਮਾਝ ੫, ੧੦, ੧:੧ (97)
"ਸਹਜਿ ਸਹਜਿ ਗੁਣ ਰਮੈ ਕਬੀਰੁ।"ਗਉ ਕਬ, ੨੬, ੩:੨ (328)
ਸਹਜੇ -"ਸੁਖੁ ਪਾਵਹੁ ਸਹਜੇ ਬਸਹੁ ਦਰਸਨੁ ਦੇਖਿ ਨਿਹਾਲ।" (ਆਰਾਮ ਨਾਲ)- ਗਉ ੫, ਬਾਅ, ੩੦:੪ (256)(7) ਤੁਰੀਆ ਅਵਸਥਾ, ਪੂਰਨ ਗਿਆਨ/ ਟਿਕਾਉ/ਅਡੋਲਤਾ/ਆਤਮਕ ਅਡੋਲਤਾ ਵਾਲੀ ਅਵਸਥਾ
"ਸੁਖ ਸਹਜ ਆਨੰਦ ਰਸ ਜਨ ਨਾਨਕ ਹਰਿ ਗੁਣ ਗਾਉ।"- ਸਿਰੀ ੫, ੮੭, ੪:੨ (48)
"ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ।"- ਮਾਝ ੫, ੪੨, ੧:੩ (106)
"ਸਹਜ ਅਨੰਦ ਗਾਵਹਿ ਗੁਣ ਗੋਵਿੰਦ ਪ੍ਰਭ ਨਾਨਕ ਸਰਬ ਸਮਾਹਿਆ ਜੀਉ।"- ਮਾਝ ੫, ੪੩, ੪:੩ (107)
"ਸਾਂਤਿ ਸਹਜ ਆਨਦ ਗੁਣ ਗਾਏ ਦੂਤ ਦੁਸਟ ਸਭਿ ਹੋਏ ਖਇਆ।"- ਬਿਲਾ ੫, ੧੨੪, ੧:੨ (829)

ਹੋਰ ਰੂਪ:

ਸਹਜਾਏ -"ਗੁਰ ਗਿਆਨੁ ਮਨਿ ਦ੍ਰਿੜਾਏ ਰਹਸਾਏ ਨਹੀ ਆਏ ਸਹਜਾਏ ਮਨਿ ਨਿਧਾਨੁ ਪਾਏ।"

- ਆਸਾ ੫, ੧੫੩, ੨:੧ (408)

ਸਹਜਿ –"ਸਹਜਿ ਸੰਤੋਖਿ ਸਦਾ ਤ੍ਰਿਪਤਾਸੇ।"– ਮਾਝ ੫, ੪੨, ੨:੩ (1067)
ਸਹਜੇ –"ਸਹਜੇ ਆਵਾ ਸਹਜੇ ਜਾਵਾ ਸਹਜੇ ਮਨੁ ਖੇਲਾਇਆ ਥਾ੍।""ਗੁਰ ਪਰਸਾਦੀ ਸਹਜੇ ਮਾਤੇ।"

– ਮਾਰੂ ੩, ਸੋਲਾ ੨੨, ੬:੨ (1066)

(8) ਸਹ+ਜ – ਜੋ ਨਾਲ ਹੀ ਉਪਜੇ, ਕੁਦਰਤੀ"ਨਾਨਕ ਜਿਉ ਪਾਵਕ ਕਾ ਸਹਜ ਸੁਭਾਉ।"– ਗਉ ੫, ਸੁਖ ੮, ੧:੧੦ (272)

ਹੋਰ ਰੂਪ:

ਸਹਜਿ –"ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ ਰਖਿਆ ਸਹਜਿ ਸਵਾਰਿ।"– ਸਿਰੀ ੫, ੮੪, ੧:੧ (47)
"ਮੁੰਧ ਸਹਜਿ ਸਲੋਨੜੀਏ ਇਕ ਪ੍ਰੇਮ ਬਿਨੰਤੀ ਰਾਮ।"– ਅਸ ੧, ਛੰਤ ੧, ੨:੧ (436)
"ਸਹਜਿ ਸੀਗਾਰ ਕਾਮਣਿ ਕਰਿ ਆਵੈ।" (ਕੁਦਰਤੀ ਸੁੰਦਰਤਾ ਵਾਲੀਏ)– ਸੂਹੀ ੧, ਅਸ, ੧, ੨:੧ (750)

(9) ਆਰਾਮ, ਸੁਖ"ਸਾਦ ਸਹਜ ਸੁਖ ਰਸਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ।"ਆਸਾ ੧,੩੩,੩:੧(358)
"ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ।"– ਸੋਰ ੫, ੨੮, ੧:੧ (678)

(10) ਨਿਸ਼ਕਾਮ ਪ੍ਰੇਮ, ਉਹ ਪਿਆਰ ਜਿਸ ਵਿਚ ਸਰੀਰਕ ਚੇਸ਼ਟਾ ਨਾ ਹੋਵੇ"ਪ੍ਰਿਅ ਰੰਗਿ ਰਾਤੀ ਸਹਜ ਮਾਤੀ ਮਹਾ ਦੁਰਮਤਿ ਤਿਆਗਨੀ।"– ਬਿਹਾ ੫, ਛੰਤ ੪, ੧:੪ (544)ਹੋਰ ਆਸਾ ੫, ੩੩, ੩:੨ (328)

ਵਡ ੩, ਅਲਾ ੧, ੩:੪ (583)

ਹੋਰ ਰੂਪ:

ਸਹਜਿ –"ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ।"– ਸੂਹੀ ੧, ਛੰਤ ੨, ੧:੩ (764)

ਹੋਰ ਸੂਹੀ ੪, ਛੰਤ ੪, ੨:੫ (775)
ਹੋਰ ੭੮੭, ੮੪੬, ਬਿਲਾ ੫, ਛੰਤ ੧, ੪:੩

ਸਹਜੇ –"ਪ੍ਰਭਿ ਆਪਿ ਮਿਲਾਇਆ ਸਚੁ ਮੰਨਿ ਵਸਾਇਆ ਕਾਮਣਿ ਸਹਜੇ ਮਾਤੀ।"– ਆਸਾ ੩, ਛੰਤ ੬, ੧:੩ (439)

ਸਹਿਜ ----------- (1) ਧੀਰੇ ਧੀਰੇ, ਸਹਿਜ ਨਾਲ, ਧੀਰਜ ਨਾਲ "ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ।"– ਸਿਰੀ ੧, ੧੦, ੨:੨ (17)
"ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ।"– ਆਸਾ ਕਬ, ੧੦, ੧*:੨ (478)
ਹੋਰ ਰੂਪ:ਸਹਜੇ –"ਗੁਰਮੁਖਿ ਸਭੁ ਵਾਪਾਰੁ ਭਲਾ ਜੇ ਸਹਜੇ ਕੀਜੈ ਰਾਮ।"ਵਡ ੩,





ਛੰਤ ੨, ੧:੧ (568)
(2) ਗਿਆਨ, ਵੇਖੋ 'ਸਹਜ' (1)(3) ਅਨੰਦ, ਸ਼ੋਕ ਦਾ ਅਭਾਵ, ਵੇਖੋ 'ਸਹਜ' (4) ਪ੍ਰਭੂ, ਵੇਖੋ 'ਸਹਜ' (3)(5) ਨਿਰਯਤਨ, ਸੁਤੇ ਹੀ, ਵੇਖੋ 'ਸਹਜ' (4) (6) ਸੁਭਾਵਕ, ਵੇਖੋ 'ਸਹਜ' (5)(7) ਆਸਾਨੀ ਨਾਲ ਵੇਖੋ 'ਸਹਜ' (6) (8) ਤੁਰੀਆ ਅਵਸਥਾ ਵੇਖੋ 'ਸਹਜ' (7) (9) ਜ਼ੋ ਨਾਲ ਹੀ ਉਪਜੇ, ਵੇਖੋ 'ਸਹਜ' (8) (9) ਨਿਸ਼ਕਾਮ ਪ੍ਰੇਮ, ਵੇਖੋ 'ਸਹਜ' (10)ਸਹਜੁ (ਸੰ.) ਸੁਭਾ, ਫਿਤਰਤ, ਆਦਤ"ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜ਼ਾਨਿਆ।"– ਸਾਰ ੧, ੨, ੩:੧ (1197)
"ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ ਕਹਿਤ ਕਬੀਰ ਉਆ ਕੋ ਸਹਜੁ ਨ ਜਾਈ।"– ਆਸਾ ਕਬ, ੨੦, ੫:੨ (481)
"ਵਰੁ ਘਰੁ ਦਰੁ ਦਰਸਨੁ ਨਹੀ ਜਾਤਾ ਪਿਰ ਕਾ ਸਹਜੁ ਨ ਭਾਇਆ।"ਸੂਹੀ ੧, ਛੰਤ ੧, ੧:੪ (763)
(2) ਗਿਆਨ, ਵੇਖੋ 'ਸਹਜ' (1)ਸਹਜੇ (1) ਗਿਆਨ, ਵੇਖੋ 'ਸਹਜ'
(2) ਨਿਰਯਤਨ, ਸੁਤੇ ਹੀ, ਆਪ ਮੁਹਾਰੇ, ਵੇਖੋ 'ਸਹਜ' (4)
(3) ਸੁਭਾਵਕ, ਵੇਖੋ 'ਸਹਜ' (5)(4) ਆਸਾਨੀ ਨਾਲ, ਸੁਖਾਵੇਂ
"ਆਪੇ ਆਪਿ ਆਪਿ ਮਿਲਿ ਰਹਿਆ ਸਹਜੇ ਸਹਜਿ ਸਮਾਵਣਿਆ।"– ਮਾਝ ੩, ਅਸ ੧੦, ੫:੩ (115)
"ਸਦਾ ਮੁਕਤੁ ਹਰਿ ਮੰਨਿ ਵਸਾਏ ਸਹਜੇ ਸਹਜਿ ਸਮਾਵਣਿਆ।"– ਮਾਝ ੩, ਅਸ ੨੪, ੩:੩ (123)
"ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ।"– ਗੂਜ ੩, ਵਾਰ ਕਬ ੧:੪ (509)

ਸਹਜ (260) ਵਾਰ ਇਨ੍ਹਾਂ ਅੰਕਾਂ ਵਿੱਚ ਤੇ ( - ) ਤੋਂ ਬਾਅਦ ਲਾਈਨ ਨੰ ਵਿੱਚ ਆਇਆ ਹੈ । ਜਿਸ ਨੂੰ ਪਾਠਕ ਦੇਖ ਸੱਕਦੇ ਹਨ । ਅਰਥ ਪਲਿਾਂ ਜੋ ਦਿੱਤੇ ਹਨ ਉਹੀ ਹਨ :-

44-13, 48-15, 96-17, 97-10, 100-5, 104-3, 104-11, 105-13, 106-15, 107-5, 111-6, 115-15, 117-18, 119-17, 172-10, 183-11, 184-17, 186-12, 186-16, 186-17, 194-9, 194-15, 194-18, 195-19, 201-14, 204-18, 205-10, 206-4, 207-15, 208-5, 210-, 214-3, 215-5, 226-17, 227-14, 231-19, 235-11, 237-2, 237-13, 238-5, 245-5, 253-18, 272-14, 273-9, 282-6, 291-3, 295-6, 295-16, 300-1, 327-11, 328-17, 328-17, 329-10, 333-9, 344-8, 344-11, 346-1, 352-3, 353-18, 356-5, 358-16, 359-19, 360-7, 370-15, 373-5, 379-1, 387-9, 389-15, 393-19, 394-12, 398-17, 399-1, 400-18, 409-17, 411-15, 413-6, 413-18, 416-9, 428-4,

430-16, 441-1, 452-18, 454-1, 454-11, 458-6, 459-15, 460-18, 462-5, 467-8, 496-14, 501-15, 503-8, 505-18, 506-15, 508-8, 512-14, 524-6, 530-6, 530-17, 531-13, 535-12, 536-5, 544-7, 547-2, 560-7, 574-18, 583-2, 604-3, 607-8, 612-12, 615-13, 618-9, 619-3, 619-7, 620-3, 622-10, 622-17, 626-6, 630-12, 655-18, 657-4, 658-16, 664-12, 672-2, 678-2, 678-2, 680-19, 686-6, 701-9, 717-1, 722-15, 730-15, 739-13, 741-15, 742-6, 747-13, 773-18, 780-15, 781-14, 782-15, 784-3, 784-19, 796-6, 797-11, 805-3, 805-18, 807-8, 807-19, 810-7, 816-1, 818-13, 819-4, 819-7, 820-1, 822-19, 826-17, 829-7, 832-16, 857-9, 864-1, 879-14, 879-17, 883-5, 885-5, 888-9, 888-18, 891-1, 893-17, 895-2, 903-10, 904-6, 917-2, 925-12, 927-6, 938-7, 939-16, 940-6, 944-1, 962-7, 963-3, 968-3, 969-2, 969-4, 969-7, 970-2, 970-13, 989-12, 993-5, 1006-6, 1021-8, 1038-16, 1050-18, 1055-6, 1063-1, 1063-4, 1072-6, 1074-4, 1078-16, 1079-12, 1079-12, 1086-2, 1106-18, 1119-5, 1122-7, 1122-17, 1126-4, 1127-4, 1127-5, 1137-8, 1141-8, 1143-18, 1147-14, 1149-8, 1155-19, 1157-3, 1158-19, 1162-16, 1164-14, 1167-17, 1170-6, 1173-10, 1173-17, 1176-6, 1181-3, 1184-8, 1184-11, 1184-15, 1185-14, 1187-19, 1195-3, 1196-5, 1197-14, 1206-17, 1211-1, 1217-6, 1224-6, 1232-12, 1234-7, 1243-9, 1253-12, 1299-9, 1300-18, 1307-7, 1340-4, 1342-6, 1346-18, 1349-8, 1372-12, 1391-8, 1392-3, 1392-6, 1395-18, 1397-3, 1397-6, 1397-12, 1397-15, 1397-18, 1398-3, 1404-18, 1418-7.

ਸਹਜਿ(402)ਵਾਰ ਇਨ੍ਹਾਂ ਅੰਕਾਂ ਵਿੱਚ ਤੇ ( - ) ਤੋਂ ਬਾਅਦ ਲਾਈਨ ਨੰ ਵਿੱਚ ਆਇਆ ਹੈ । ਜਿਸ ਨੂੰ ਪਾਠਕ ਦੇਖ ਸੱਕਦੇ ਹਨ । ਅਰਥ ਪਲਿਾਂ ਜੋ ਦਿੱਤੇ ਹਨ ਉਹੀ ਹਨ :-
3-2, 17-19, 18-15, 26-6, 26-8, 27-1, 29-14, 32-2, 32-15, 34-2, 35-7, 36-13, 46-12, 47-8, 55-6, 58-15, 61-1, 66-2, 66-5, 67-1, 67-6, 67-7, 67-11, 68-7, 68-8, 68-9, 68-15, 68-19, 76-9, 85-11, 87-6, 88-12, 90-18, 97-10, 101-10, 106-18, 111-19, 112-19, 113-8, 114-5, 114-12, 114-13, 115-6, 118-3, 119-5, 119-12, 119-14, 121-16, 122-2, 122-8, 123-17, 125-5, 125-12, 125-19, 126-4, 126-6, 126-8, 128-3, 129-13, 130-4, 152-16, 153-3, 153-14, 154-9, 157-4, 157-5, 158-5, 158-13, 160-12, 161-11,





162-18, 186-1, 191-14, 209-7, 214-17, 217-3, 221-2, 221-11, 221-18, 222-13, 222-15, 227-15, 231-5, 231-10, 231-12, 232-4, 232-8, 232-19, 236-9, 236-18, 236-19, 237-1, 237-1, 242-13, 242-15, 244-18, 245-3, 245-4, 245-4, 247-19, 249-12, 249-18, 263-13, 266-3, 267-14, 270-15, 276-16, 289-2, 321-17, 327-1, 327-3, 328-15, 328-15, 351-19, 357-7, 361-11, 361-19, 363-13, 364-13, 364-19, 372-4, 372-5, 373-3, 375-12, 389-9, 390-1, 395-11, 407-5, 407-9, 409-16, 410-13, 413-11, 414-12, 414-16, 416-11, 424-8, 426-12, 427-7, 428-10, 432-2, 436-3, 436-19, 437-18, 439-9, 453-5, 456-19, 459-14, 459-16, 460-16, 461-15, 475-18, 478-7, 478-17, 478-17, 481-2, 489-14, 497-1, 499-11, 499-11, 505-2, 508-17, 512-16, 515-16, 531-17, 538-4, 543-4, 544-13, 547-3, 549-17, 551-10, 559-7, 559-13, 560-4, 567-2, 568-2, 569-2, 572-9, 576-16, 577-9, 577-10, 577-15, 578-4, 581-16, 583-1, 583-3, 584-6, 584-14, 585-8, 588-17, 591-9, 593-19, 603-19, 608-7, 634-9, 634-15, 635-7, 637-17, 638-15, 647-15, 650-13, 663-16, 663-16, 664-18, 665-4, 680-1, 685-15, 685-18, 686-4, 686-13, 686-15, 688-2, 689-16, 690-2, 690-3, 690-9, 690-9, 717-13, 733-2, 750-14, 753-14, 756-14, 756-16, 758-17, 759-1, 761-15, 764-6, 766-7, 766-11, 767-19, 768-2, 769-4, 771-1, 771-11, 771-16, 773-4, 773-12, 774-16, 774-17, 775-11, 775-13, 777-2, 777-15, 778-17, 781-4, 782-9, 785-9, 787-5, 798-4, 798-14, 803-7, 808-16, 817-14, 822-4, 830-8, 841-18, 842-12, 843-7, 843-10, 844-16, 846-2, 846-5, 849-6, 850-12, 857-15, 857-15, 863-8, 865-17, 896-1, 901-7, 904-9, 907-5, 910-2, 928-9, 929-14, 930-3, 932-8, 933-6, 938-1, 940-12, 942-4, 942-15, 944-8, 945-10, 979-4, 993-13, 1010-7, 1011-10, 1016-5, 1017-14, 1018-7, 1024-12, 1025-5, 1028-12, 1033-17, 1037-9, 1040-5, 1042-13, 1044-5, 1045-14, 1046-18, 1047-12, 1052-4, 1062-9, 1066-15, 1066-19, 1067-12, 1068-14, 1068-14, 1069-6, 1069-12, 1075-7, 1076-11, 1077-17, 1089-2, 1089-4, 1101-18, 1107-13, 1108-3, 1109-2, 1109-3, 1109-12, 1109-18, 1112-1, 1112-1, 1112-5, 1113-4, 1129-12, 1148-13, 1158-11, 1168-7, 1170-7, 1172-11, 1173-9, 1173-13, 1173-15, 1173-19, 1174-4,

1179-8, 1180-18, 1189-11, 1191-19, 1198-3, 1199-13, 1204-18, 1206-12, 1214-17, 1214-17, 1214-19, 1215-2, 1218-18, 1220-9, 1224-3, 1232-10, 1233-14, 1233-15, 1234-3, 1246-7, 1247-4, 1254-11, 1258-16, 1259-1, 1259-4, 1262-6, 1265-8, 1266-14, 1273-7, 1273-14, 1274-14, 1277-2, 1277-11, 1281-6, 1284-13, 1300-4, 1303-3, 1312-8, 1315-15, 1317-7, 1331-5, 1332-15, 1333-9, 1334-11, 1344-18, 1349-3, 1349-10, 1351-1, 1390-11, 1390-19, 1391-3, 1392-7, 1392-14, 1396-19, 1407-1, 1407-19, 1408-4, 1408-5, 1414-14, 1416-2, 1420-1, 1420-2, 1422-9, 1423-14, 1425-9.

ਸਹਜੁ (65)ਵਾਰ ਇਨ੍ਹਾਂ ਅੰਕਾਂ ਵਿੱਚ ਤੇ ( - ) ਤੋਂ ਬਾਅਦ ਲਾਈਨ ਨੰ ਵਿੱਚ ਆਇਆ ਹੈ । ਜਿਸ ਨੂੰ ਪਾਠਕ ਦੇਖ ਸੱਕਦੇ ਹਨ । ਅਰਥ ਪਹਿਲਾਂ ਜੋ ਦਿੱਤੇ ਹਨ ਉਹੀ ਹਨ :- 65-6, 68-5, 68-6, 68-6, 68-11, 68-13, 68-14, 87-7, 92-4, 119-8, 125-12, 158-4, 163-14, 205-6, 237-5, 339-19, 380-11, 394-9, 414-4, 441-14, 452-12, 457-14, 481-6, 490-5, 587-1, 596-7, 635-13, 638-15, 639-4, 672-8, 713-19, 763-11, 774-9, 819-13, 852-12, 854-14, 896-10, 909-8, 919-10, 919-12, 1000-4, 1003-12, 1009-15, 1022-11, 1045-17, 1101-13, 1102-9, 1126-3, 1172-17, 1197-13, 1212-8, 1220-11, 1225-1, 1240-11, 1255-5, 1288-10, 1327-7, 1331-10, 1345-15, 1347-5, 1390-16, 1398-1, 1414-10, 1419-17, 1420-8.

ਹੋਰ ਰੂਪਾਂ ਵਿੱਚ ਸਮਾਨ ਅਰਥਾਂ ਵਿਚ ਹੀ :-

ਸਹਜਣਿਆ ------------(1)--------533-5. ਸਹਜਰੀਆ ( 1 ) 537-5. ਸਹਜਾ ------(2) -------130-16, 609-17. ਸਹਜਾਇਆ (2)------------------371-15, 1237-8. ਸਹਜਾਏ (2) 408-12, 408-13. ਸਹਜਾਰੀ ---(1)--------404-14.

ਸਹਜੇ (249)ਵਾਰ ਇਨ੍ਹਾਂ ਅੰਕਾਂ ਵਿੱਚ ਤੇ ( - ) ਤੋਂ ਬਾਅਦ ਲਾਈਨ ਨੰ ਵਿੱਚ ਆਇਆ ਹੈ । ਜਿਸ ਨੂੰ ਪਾਠਕ ਦੇਖ ਸੱਕਦੇ ਹਨ । ਅਰਥ ਪਹਿਲਾਂ ਜੋ ਦਿੱਤੇ ਹਨ ਉਹੀ ਹਨ :

11-19, 13-18, 26-7, 29-3, 30-16, 31-8, 31-14, 31-17, 33-6, 35-7, 36-6, 38-11, 39-2, 48-6, 57-11, 58-7, 66-15, 66-15, 68-7,





68-7, 68-9, 68-10, 68-10, 68-11, 68-14, 68-16, 68-17, 69-5, 69-8, 85-11, 87-18, 110-4, 113-2, 113-6, 113-18, 114-2, 114-12, 114-13, 114-13, 115-6, 116-6, 119-7, 119-16, 120-15, 123-3, 123-17, 127-18, 152-17, 152-17, 160-7, 160-17, 161-11, 163-2, 189-18, 205-17, 214-15, 222-6, 228-18, 231-6, 232-12, 232-16, 232-19, 236-17, 236-17, 236-17, 236-18, 236-18, 236-18, 236-18, 236-18, 236-18, 236-19, 236-19, 237-1, 237-2, 237-2, 237-3, 237-3, 237-4, 237-4, 237-5, 244-4, 244-7, 245-15, 246-12, 252-16, 253-2, 256-10, 270-14, 327-15, 360-8, 365-17, 382-17, 423-8, 423-11, 427-6, 428-11, 429-1, 437-13, 439-14, 440-2, 440-2, 444-12, 448-7, 453-5, 469-9, 483-14, 483-17, 490-17, 509-18, 510-1, 510-17, 512-3, 512-18, 514-15, 515-6, 548-19, 565-9, 568-5, 568-7, 568-11, 569-17, 569-18, 571-9, 571-9, 576-8, 577-1, 584-11, 587-1, 587-9, 591-5, 593-12, 601-17, 607-12, 629-2, 634-13, 638-5, 646-2, 646-2, 647-13, 658-3, 663-18, 665-3, 690-16, 725-9, 725-9, 752-2, 753-9, 753-19, 753-19, 753-19, 755-5, 767-19, 768-4, 771-5, 771-14, 772-14, 773-4, 774-17, 775-14, 825-18, 845-15, 850-15, 851-19, 853-3, 853-5, 870-12, 883-7, 911-3, 911-3, 938-11, 939-3, 942-12, 948-5, 948-12, 949-11, 991-14, 993-6, 993-13, 1002-8, 1002-8, 1002-8, 1042-13, 1043-18, 1045-16, 1047-5, 1049-7, 1056-16, 1061-7, 1062-9, 1063-1, 1063-18, 1066-7, 1066-15, 1067-17, 1068-14, 1068-16, 1069-5, 1069-12, 1069-15, 1069-19, 1069-19, 1070-17, 1070-17, 1077-12, 1092-10, 1101-18, 1104-19, 1123-14, 1136-13, 1161-18, 1174-9, 1174-13, 1189-1, 1203-6, 1212-5, 1214-19, 1217-10, 1233-11, 1234-3, 1238-9, 1240-11, 1242-5, 1246-11, 1246-19, 1247-3, 1249-6, 1260-7, 1265-10, 1273-14, 1281-15, 1283-12, 1283-19, 1284-18, 1285-17, 1286-2, 1305-10, 1312-12, 1323-9, 1326-17, 1328-10, 1329-9, 1334-6, 1334-7, 1334-11, 1346-18, 1367-12, 1415-16, 1416-2.

ਸਹਜੈ ---------------(11)-------57-7, 68-4, 68-7, 68-8, 68-8, 68-15, 599-11, 919-10, 943-14, 947-2, 1345-15.

ਸਹਜੋਊ ---------------(1)---------535-4.

ਕੁਲ ਗਿਣਤੀ = 998 ਇਕ ਵਾਰ ਵੀ "ਸਹਿਜਧਾਰੀ" ਸ਼ਬਦ ਨਹੀਂ ਹੈ।

# 24

## ਅੰਤਿਕਾ - 3

# ਸਿਖ ਸ਼ਬਦ ਦੀ ਗੁਰੂ ਗ੍ਰੰਥ ਸਾਹਿਬ ਵਿਚ ਹੋਂਦ ਅਤੇ ਅਰਥ

ਏਕੁ ਅਚਾਰੁ ਰੰਗੁ ਇਕੁ ਰੂਪੁ ॥
ਪਉਣ ਪਾਣੀ ਅਗਨੀ ਅਸਰੂਪੁ ॥
ਏਕੋ ਭਵਰੁ ਭਵੈ ਤਿਹੁ ਲੋਇ ॥
ਏਕੋ ਬੂਝੈ ਸੂਝੈ ਪਤਿ ਹੋਇ ॥
ਗਿਆਨੁ ਧਿਆਨੁ ਲੇ ਸਮਸਰਿ ਰਹੈ ॥
ਗੁਰਮੁਖਿ ਏਕੁ ਵਿਰਲਾ ਕੋ ਲਹੈ ॥
ਜਿਸ ਨੋ ਦੇਇ ਕਿਰਪਾ ਤੇ ਸੁਖੁ ਪਾਏ ॥
ਗੁਰੂ ਦੁਆਰੈ ਆਖਿ ਸੁਣਾਏ ॥7॥

ਅਤੇ
ਜਿਨਿ ਜਾਤਾ ਸੋ ਤਿਸ ਹੀ ਜੇਹਾ ॥
ਅਤਿ ਨਿਰਮਾਇਲੁ ਸੀਝਸਿ ਦੇਹਾ ॥
ਰਹਸੀ ਰਾਮੁ ਰਿਦੈ ਇਕ ਭਾਇ ॥
ਅੰਤਰਿ ਸਬਦੁ ਸਾਚਿ ਲਿਵ ਲਾਇ ॥10॥
ਰੋਸੁ ਨ ਕੀਜੈ ਅੰਮ੍ਰਿਤੁ ਪੀਜੈ ਰਹਣੁ ਨਹੀ ਸੰਸਾਰੇ ॥
ਰਾਜੇ ਰਾਇ ਰੰਕ ਨਹੀ ਰਹਣਾ ਆਇ ਜਾਇ ਜੁਗ ਚਾਰੇ ॥
ਅੰਕ 929-30
ਗੁਰ ਸਿਖ ਸਿਖ ਗੁਰ ਸੋਇ ਅਲਖ ਲਖਾਇਆ॥ (3-11-1)
ਗੁਰ ਦੀਖਿਆ ਲੈ ਸਿਖ ਸਿਖ ਸਦਾਇਆ॥ (3-11-2)





ਗੁਰ ਸਿਖ ਇਕੋ ਹੋਇ ਜੋ ਗੁਰ ਭਾਇਆ॥ (3-11-3)
ਹੀਰਾ ਕਣੀ ਪਰੋਇ ਹੀਰ ਬਿਧਾਇਆ॥ (3-11-4)
ਜਲ ਤਰੰਗ ਅਵਲੋਇ ਸਲਿਲ ਸਮਾਇਆ॥ (3-11-5)
ਜੋਤੀ ਜੋਤ ਸਮਾਇ ਦੀਪ ਦਿਵਾਇਆ॥ (3-11-6)
ਅਚਰਜ ਅਚਰਜ ਢੋਇ ਚਲਿਤ ਬਣਾਇਆ॥ (3-11-7) ਦੁਧਹੁ ਦਹੀ ਵਿਲੋਇ ਘੇਉ ਕਢਾਇਆ॥ (3-11-8)
ਇਕ ਚਾਨਣ ਤ੍ਰਿਹੁ ਲੋਇ ਪ੍ਰਗਟੀ ਆਇਆ ॥੧੧॥ (3-11-9)

ਸਿਖ (1) (ਸੰ.) ਚੇਲਾ, ਅਨੁਯਾਈ, ਹੋਰ ਵੇਖੋ 'ਸਿਖਿ'
"ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ ਗੁਰੁ ਸਿਖ ਰਖੈ ਜੀਅ ਨਾਲੀ।"

- ਗਉ ੪, ਪ੧, ੨:੩ (168)

(ਦੂਜੀ 'ਸਿਖ' ਦਾ ਅਰਥ 'ਸਿਖਿਆ' ਹੈ)
"ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ।" (ਸਿੱਖ ਗੁਰੂ ਸਾਹਿਬਾਨ ਤੇ ਵਿਸ਼ਵਾਸ ਲਿਆਉਣ ਵਾਲਾ)

- ਗਉ ੫, ਸੁਖ ੧੮, ੧:੧ (286)

"ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ।"

- ਰਾਮ ੩, ਵਾਰ ੧੦ਸ, ੩, ੨:੧ (951)

ਹੋਰ ਰੂਪ:
ਸਿਖਹ -
"ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ।" (ਸਿੱਖਾਂ ਨੇ)

- ਸਵ ੩, ੧੬:੪ (1395)

(2) ਸਿਖਿਆ, ਵੇਖੋ 'ਸਿਖਿਆ'
"ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇਇਕ ਗੁਰ ਕੀ ਸਿਖ ਸੁਣੀ।"

- ਜਪੁ ੧, ੬:੩ (2)

"ਸਤਿਗੁਰ ਸਾਚੀ ਸਿਖ ਸੁਣਾਈ।"

- ਮਾਝ ੩, ਅਸ ੧੫, ੧:੧ (118)

"ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ।" (ਉਪਦੇਸ਼)

- ਮਾਰੂ ੧, ਅਸ ੭, ੬:੩ (1013)

ਹੋਰ ਰੂਪ:
ਸਿਖੰ -
"ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ।"

- ਮਾਰੂ ੫, ਵਾਰ ੧੩:੬ (1099)

(3) ਸਿਰ
"ਜਬ ਨਖ ਸਿਖ ਇਹੁ ਮਨੁ ਚੀਨ੍ਹਾ।"

- ਰਾਮ ਕਬ, ੧੦, ੧:੩ (971)

(4) (ਸੰ.) ਬੋਦੀ, ਚੋਟੀ

"ਮੂੰਡੁ ਮੁੰਡਾਇ ਜਟਾ ਸਿਖ ਬਾਧੀ ਮੋਨਿ ਰਹੇ ਅਭਿਮਾਨਾ।"

- ਮਾਰੂ ੧, ਅਸ ੭, ਪ:੧ (1013)131130ਅਕਾਲ ਅਤੇ ਸਿੱਖ ਦੋਵੇਂ ਕੇਸਾਧਾਰੀ ਹਨ / ਅਤਿੰਦਰ ਪਾਲ ਸਿੰਘ ਖ਼ਾਲਸਤਾਨੀ

ਸਿਖਹਿ -------------- ਸਿਖਦੇ ਹਨ

"ਆਸਣ ਸਿਧ ਸਿਖਹਿ ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ।"

- ਬਿਲਾ ੪, ਅਸ ੪, ਪ:੧ (835)

ਹੋਰ ਰੂਪ:

ਸਿਖਹੁ -"ਸਿਖਹੁ ਸਬਦੁ ਪਿਆਰਹੋ ਜਨਮ ਮਰਨ ਕੀ ਟੇਕ।" (ਸਿਖੋ, ਕਮਾਓ)

- ਗਉ ੫, ਵਾਰ ੯ਸ, ੫, ੨:੧ (320)

ਸਿਖ ----------------(76) ------2-12, 3-10, 79-11, 79-14, 79-18, 80-2, 80-6, 118-1, 154-19, 155-1, 168-5, 168-6, 234-12, 257-7, 286-14, 286-14, 286-15, 286-16, 286-16, 286-17, 305-1, 310-18, 311-4, 313-5, 314-19, 323-3, 350-13, 367-13, 412-8, 430-18, 449-17, 468-11, 494-1, 494-2, 509-13, 511-19, 512-11, 536-17, 567-10, 577-3, 590-14, 618-16, 626-15, 648-3, 648-15, 648-16, 648-18, 649-15, 669-14, 783-3, 785-18, 795-12, 850-16, 851-11, 920-4, 923-8, 923-15, 951-8, 953-13, 960-11, 972-1, 978-3, 1013-5, 1013-8, 1032-1, 1245-14, 1256-3, 1264-1, 1334-6, 1340-5, 1369-11, 1401-4, 1404-18, 1406-13, 1406-15, 1409-12.

ਸਿਖਿ ---------------(1)---------869-16.

ਸਿਖੁ ---------------(22) ------50-19, 286-13, 286-15, 286-16, 305-17, 307-17, 400-8, 444-8, 444-8, 492-1, 503-11, 601-18, 602-18, 758-1, 758-1, 919-18, 919-19, 920-1, 940-13, 960-13, 1263-3, 1328-19.

ਸਿਖੰ ---------------(1)---------1099-3.

ਸਿਖੰਡੰ --------------(1)---------1354-14.

ਸਿਖੰਡਣਹ -----------(1)---------1360-7.

ਸਿਖਹ ---------------(2) --------1395-7, 1395-9.

ਸਿਖਹਿ --------------(1)---------835-13.

ਸਿਖਹੁ ---------------(2) --------320-5, 916-6.





# 25

## ਅੰਤਿਕਾ - 4

## ਸਿੱਖ ਕੇਸ ਕਟਾ ਲਵੇ ਤਾਂ ਗੁਰੂ ਗ੍ਰੰਥ ਸਾਹਿਬ ਜੀ ਉਸ ਨੂੰ ਕੀ ਮੰਨਦੇ ਹਨ ?

## ਸਿੱਖ ਕੇਸ ਕਟਾ ਕੇ ਮਨਮੁਖ ਬਣ ਜਾਂਦਾ ਹੈ ਜਿਸ ਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਹੈ

**ਮਨ ਮੁਖ**--------- (1) ਮਨ ਦੀ ਇਛਾ ਅਨੁਸਾਰ ਚਲਣ ਵਾਲੇ, ਮਨਮਤੀ, ਆਪਹੁਦਰੇ

"ਮਨਮੁਖ ਗੁਣ ਤੈ ਬਾਹਰੇ ਬਿਨੁ ਨਾਵੈ ਮਰ ਦੇਝੂਰਿ।"

-ਸਿਰੀ ੩, ੩੭, ੨:੪ (27)

ਹੋਰ ਰੂਪ:

ਮਨਮੁਖਾ-

"ਬਿਨੁ ਸਬਦੈ ਜਗੁ ਦੁਖੀਆ ਫਿਰੈ ਮਨਮੁਖਾ ਨੋ ਗਈ ਖਾਇ।"(ਮਨਮੁਖ ਦਾ ਬਹੁਵਚਨ)

-ਸਿਰੀ ੩, ਅਸ ੨੧, ੪:੨ (67)

ਮਨਮੁਖਿ-

"ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ।"(ਆਪ ਹੁਦਰੇ /ਮਨ ਦੀ ਇਛਾ ਅਨੁਸਾਰ ਤੁਰਨ ਵਾਲਾ

-ਸਿਰੀ ੩, ੩੭, ੫:੧ (28)

(2) ਗੁਰ ਮੁਖ ਤੋਂ ਉਲਟ ਵੇਮੁਖ

"ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ।"

-ਸਿਰੀ ੫, ਅਸ ੨੯, ੧੯:੩ (74)

ਹੋਰ ਰੂਪ:

ਮਨਮੁਖਿ-

"ਗੁਰਮੁਖਿ ਲਾਧਾ ਮਨਮੁਖਿ ਗਵਾਇਆ।" (ਗੁਰੂ ਤੋਂ ਬੇਮੁਖ)

-ਆਸਾ ੪, ਸੋਪੁ ੨, ੧:੩ (11)

ਮਨਮੁਖੀ-

"ਮਨਮੁਖੀ ਮਨਹਠਿ ਹਾਰਿਆ ਕੂੜੁ ਕੁਸਤੁ ਕਮਾਇ।"(ਮਨਮੁਖਾਂ ਨੇ)

-ਸਿਰੀ ੪, ਵਾਰ ੧੨ਸ, ੩, ੨:੯ (87)

"ਸਬਦੁ ਸਾਚਾ ਗੁਰਿ ਦਿਖਾਇਆ ਮਨਮੁਖੀ ਪਛੁਤਾਣੀਆ।"

-ਗਉ ੧, ਛੰਤ ੧, ੩:੩ (242)

"ਮਨਮੁਖੀ ਦੁਹਾਗਣਿ ਨਰਹਿ ਭੇਉ।"(ਮਨ ਮੁਖਤਾ ਵਾਲੀ)

-ਬਸੰ ੧, ੬, ੨:੧ (1170)

ਮਨਮੁਖੀਆ-

"ਮਨਮੁਖੀਆ ਸਿਰਿ ਮਾਰ ਵਾਦਿ ਖਪਾਈਐ।"( ਆਪਣੀ ਮਤ ਅਨੁਸਾਰ ਚਲਣ ਵਾਲਿਆਂ ਦੇ)

-ਆਸਾ ੧, ਅਸ ੧੬, ੭:੧ (420)

ਮਨਮੁਖ-

"ਗੁੜੁ ਮਿਠਾ ਮਾਇਆ ਪਸਰਿਆ ਮਨਮੁਖੁ ਲਗਿ ਮਾਖੀ ਪਚੈ ਪਚਾਇ।" (ਬੇਮੁਖ)

-ਸਿਰੀ ੪, ੭੦, ੧:੩ (41)

ਮਨਮੁਖੋ-

"ਨਾਨਕ ਸਤਿਗੁਰ ਬਾਝੁ ਮੂਠਾ ਮਨਮੁਖੋ ਅਹੰਕਾਰੀ।"

-ਆਸਾ ੫, ਛੰਤ ੧੧, ੩:੬ (460)

ਮਨਮੁਖ --------------(261)
ਮਨਮੁਖਿ ------------(173)
ਮਨਮੁਖੁ -------------(73)
ਮਨਮੁਖਾ ------------(16)
ਮਨਮੁਖੀ -------------(8)
ਮਨਮੁਖੀਆ ----------(2)
ਮਨਮੁਖੋ -------------(1)

ਮਨਹਠ ---------------(2)
ਮਨਹਠਿ ------------(27)
ਮਨਮਤਿ ------------(1)





# 26

## ਅੰਤਿਕ - 5

## ਗੁਰੂ ਗ੍ਰੰਥ ਸਾਹਿਬ ਜੀ ਮੁਤਾਬਕ ਕੇਸਾਂ ਤੋਂ ਬਿਨਾਂ ਮਨੁੱਖ ਕੀ ਹੈ ?

ਸਿਰਖੁਥੇ -------------(2) -------150-4, 150-7.
(4) (ਸੰ.) ਸਤ

"ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤੁ ਚਟੇ ਸਿਰਿ ਛਾਈ।"

– ਮਾਝ ੧, ਵਾਰ ੨੬ਸ, ੧:੨੫ (150)

ਸਿਰਖੁਥੇ ---------- ਖੁਸੇ ਹੋਏ ਵਾਲਾਂ ਵਾਲੇ, ਸਿਰ ਵਾਲੇ, ਜੈਨੀਆਂ ਦਾ ਇਕ ਫਿਰਕਾ ਜੋ ਜੜਾਂ ਤੋਂ ਆਪਣੇ ਸਿਰ ਦੇ ਵਾਲ ਪੁਟ ਸੁਟਦੇ ਹਨ, ਹੋਰ ਵੇਖੋ 'ਸਿਰਿ ਖੁਥੈ'

"ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ।"

– ਮਾਝ ੧, ਵਾਰ ੨੬ਸ, ੧, ੧:੧੮ (150)

ਸਿਰਿਖੂਥੈ --------- ਖੁਸੇ ਹੋਏ ਵਾਲਾਂ ਦੇ ਸਿਰ ਵਾਲੇ, ਜੈਨੀਆਂ ਦਾ ਇਕ ਫਿਰਕਾ, ਵੇਖੋ 'ਸਿਰਖੁਥੇ'

"ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿਖੂਥੈ।"

– ਮਾਝ ੧, ਵਾਰ ੨੬ਸ, ੧, ੧:੧੩ (150)

ਸਿਰਖੂਥੇ ------------(1)--------1332-5.

ਖੁਥੇ ------------- ਖੁੱਸੇ, ਪੁਟੇ ਤੇ ਖਿਲਰੇ ਹੋਏ

"ਨਾਨਕ ਜੇ ਸਿਰ ਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ।"

– ਮਾਝ ੧, ਵਾਰ ੨੬ਸ, ੧, ੧:੨੫ (150)

ਹੋਰ ਰੂਪ:

ਖੁਥੈ -
"ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ।"
- ਮਾਝ ੧, ਵਾਰ ੨੬ਸ, ੧, ੧:੧੩ (150)

## ਵਾਲ ਕਟਾਉਣ ਤੋਂ ਬਾਅਦ ਗੁਰੂ ਨਾਨਕ ਅਤੇ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਨੂੰ ਆਂਖਦੇ ਹਨ

ਸੈਤਾਨਿ ---------- (ਅੰ. ਸ਼ੈਤਾਨ) ਬਦੀ ਦਾ ਫਰਿਸ਼ਤਾ
"ਜੋ ਸੈਤਨਿ ਵੰਞਾਇਆ ਸੋ ਕਿਤ ਫੇਰਹਿ ਚਿਤ।"
- ਸਲੋ ਫਰ, ੧੫:੨ (1378)

ਸੈਤਾਨਿਆ -
"ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ।" (ਸੈਤਾਨ ਵਾਂਗ)
-ਜੈਤ ੫, ਵਾਰ ੯:੫ (708)

ਸੈਤਾਨੀ -
"ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨਾ ਭਾਣੀ।"
- ਮਾਝ ੧, ਵਾਰ ੨੬ਸ, ੧, ੧:੧੮ (150)

ਸੈਤਾਨੀ ----------- (1) ਸੈਤਨਾਂ, ਵੇਖੋ 'ਸੈਤਾਨਿ'
(2) ਬਦੀ, ਸ਼ਰਾਰਤ, ਸ਼ੈਤਾਨਪੁਣਾ
"ਛੋਡਿ ਕਤੇਬ ਕਰੈ ਸੈਤਾਨੀ।"- ਭੈਰ ਕਬ, ੧੫, ੩:੨ (1161)

ਸੈਤਾਨ ----------- (1) ਬਦੀ ਦਾ ਫਰਿਸ਼ਤਾ, ਸ਼ੈਤਾਨ ਦਾ ਚੇਲਾ, ਵੇਖੋ 'ਸੈਤਾਨਿ'
"ਤੀਹ ਕਰਿ ਰਖੇ ਪੰਜ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ।"
- ਸਿਰੀ ੧, ੨੭, ੪:੧ (24)
(2) ਬਦੀ/ਸ਼ੈਤਾਨੀਅਤ ਦੀਆਂ
"ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ।"
- ਸਾਰ ੪, ਵਾਰ ੨੦, ੧, ੧:੭ (1245)

## ਮੁਡੰਣ

ਮੁਡਾਇ ---------- ਮੁਨਾ ਕੇ
"ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ।"
- ਮਾਰੂ ੧, ਅਸ ੭, ੫:੧ (1013)

ਹੋਰ ਰੂਪ:
ਮੁੰਡਾਇਓ -
"ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੋ ਭੇਸੁ।" (ਮੁਨਾ ਲਿਆ)
- ਸੋਰ ੯, ੧੦, ੧*:੨ (633)





ਮੁੰਡਾਇਐ -
"ਮੂੰਡਿ ਮੁੰਡਾਇਐ ਜੇ ਗੁਰੂ ਪਾਈਐ ਹਮ ਗੁਰੁ ਕੀਨੀ ਗੰਗਾਤਾ।" (ਮੁਨਾਇਆਂ)
- ਗਉ ੧, ੧੫, ੨:੧ (155)

ਮੁਡਾਇਐ -
"ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ।"
- ਸੂਹੀ ੧, ੮, ੧:੨ (730)

ਮੁਡਾਈ -
"ਨਾ ਸਤਿ ਮੂੰਡ ਮੁਡਾਈ ਕੇਸੀ ਨਾ ਸਤਿ ਪੜਿਆ ਦੇਸ ਫਿਰਹਿ।" (ਮੁਨਾਣ ਨਾਲ)
- ਰਾਮ ੩, ਵਾਰ ੧੨ਸ, ੧, ੧:੨ (952)

ਮੁਡਾਏ -
"ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਏ।" (ਮੁਨਾ ਲੈ)
- ਸਲੋ ਕਬ, ੨੫:੨ (1365)

ਮੁੰਡਾਏ -
"ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ।" (ਮੁਨਾਏ ਹਨ)
- ਸਲੋ ਕਬ, ੧੦੧:੧ (1366)

ਮੁੰਡਿਤ ----------- ਮੁਨੇ ਹੋਏ
"ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ।"
- ਗਉ ਕਬ, ੫੧, ੧:੨ (334)

ਮੁੰਡੀ ------------- ਗਰਦਨ, ਧੌਣ
"ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ।"
- ਮਾਝ ੧, ਵਾਰ ੧੫ਸ, ੧, ੧:੫ (145)

ਮੁੰਡੀਅਨ --------- (1) ਸਿਰ ਮੁੰਨਿਆ, ਰੋਡਿਆ
"ਇਨ੍ਹ ਮੁੰਡੀਅਨ ਮੇਰਾ ਘਰੁ ਧੰਧਰਾਵਾ।"
- ਆਸਾ ਕਬ, ੩੩, ੧*:੧ (484)
(2) ਰੋਡੇ ਸਾਧੂ, ਸਾਧ ਜਨ, ਮੁੰਡੇ
"ਇਨ੍ਹ ਮੁੰਡੀਅਨ ਭਜਿ ਸਰਨਿ ਕਬੀਰ।"
- ਗੋਂਡ ਕਬ, ੬, ੪:੪ (871)

ਮੁਡੀਆ ---------- ਮੁੰਡਾ ਭਾਵ ਭਗਤ ਕਬੀਰ
"ਸਾਤ ਸੂਤ ਇਨਿ ਮੁਡੀਂਏ ਖੋਏ ਇਹੁ ਮੁਡੀਆ ਕਿਉ ਨ ਮੁਇਓ।"
- ਬਿਲਾ ਕਬ, ੪, ੨:੧ (856)

ਮੁੰਡੀਆ ---------- (1) ਮੁੰਡਾ ਭਾਵ ਭਗਤ ਕਬੀਰ, ਵੇਖੋ 'ਮੁੰਡੀਆ'

"ਇਆ ਮੁੰਡੀਆ ਸਿਰਿ ਚਢਿਬੋ ਕਾਲ।"
- ਗੋਂਡ ਕਬ, ੬, ੧:੪ (871)

(2) ਰੋਡੇ, ਸਾਧ ਜਨ, ਮੁੰਡੇ
"ਮੁੰਡੀਆ ਮੁੰਡੀਆ ਹੁਏ ਏਕ॥"
"ਏ ਮੁੰਡੀਆ ਬੂਡਤ ਕੀ ਟੇਕ।" - ਗੋਂਡ ਕਬ, ੬, ੪:੧;੨ (871)

ਮੁਡੀਏ ----------- ਮੁੰਡੇ ਨੇ
"ਸਾਤ ਸੁਤ ਇਨਿ ਮੁਡੀਂਏ ਖੋਏ ਇਹ ਮੁਡੀਆ ਕਿਉ ਨ ਮੁਇਓ।"
- ਬਿਲਾ ਕਬ, ੪, ੨:੨ (856)

ਮੁੰਢ ------------- ਮੁੱਢ, ਮੂਲ
"ਮੁੰਢਹੁ ਭੁਲੇ ਮੁੰਢ ਤੇ ਕਿਥੈ ਪਾਇਨਿ ਹਥੁ।"
- ਗਉ ੪, ਵਾਰ ੨੭ਸ, ੫, ੨:੧ (315)

ਮੁੰਢਹੁ ------------ (1) ਪਹਿਲਾਂ ਤੋਂ ਹੀ
"ਮੁੰਢਹੁ ਭੁਲੇ ਮੁੰਢ ਤੇ ਕਿਥੈ ਪਾਇਨਿ ਹਥੁ।"
- ਗਉ ੪, ਵਾਰ ੨੭ਸ, ੫, ੨:੧ (315)

(2) ਮੂਲ ਤੋਂ, ਮੁੱਢ ਤੋਂ ਹੀ, ਆਰੰਭ ਤੋਂ ਹੀ
"ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ।"
- ਸਿਰੀ ੩, ਅਸ ੨੩, ੬:੨ (68)

ਹੋਰ ਰੂਪ:
ਮੁੰਢਾਹੂ -
"ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ।" (ਮੁੱਢ ਤੋਂ/ਜੜ੍ਹ ਤੋਂ)
- ਗਉ ੪, ਵਾਰ ੧੨:੧੦ (306)

ਮੁੰਢੈ ------------- ਸ਼ੁਰੂ ਦੀ, ਮੁੱਢਲੀ
"ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਇ।"
- ਬਿਹਾ੪, ਵਾਰ ੪ਸ, ੩, ੨:੨ (549)

ਮੁੰਡ ----------------(7)--------480-1, 524-14, 692-18, 870-7, 870-14, 952-8, 1224-14.
ਮੁੰਡਿ ---------------(2) -------155-18, 730-11.
ਮੁੰਡੁ ----------------(4)--------350-15, 536-1, 1013-5, 1369-17.
ਮੁੰਡਉ ---------------(1)--------1369-19.
ਮੂੰਡਹਿ ---------------(1)--------1205-12.
ਮੂੰਡਾ ----------------(1)--------1369-17.





ਮੂੰਡਿਆ -------------(1)--------1369-16.

## ਮੁੱਛਾਂ

ਮੁਛਾਂ ------------- ਉਪਰਲੇ ਬੁੱਲ ਤੇ ਉਗਨ ਵਾਲੇ ਵਾਲ/ਰੋਮ
"ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ।"
- ਸਲੋ ਫਰ, ੫੫:੧ (1380)

ਮੁਛਿ ਮੁਛਿ -------- ਟੁਕੜੇ ਕਰਕੇ, ਟੁੱਕ ਟੁੱਕ ਕੇ
"ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ।"
- ਆਸਾ ੧, ਅਸ ੧੨, ੪:੨ (418)

ਮੁਛਿ (2) 418-1, 418-1.
ਮੁਛਾਂ (1) 1380-17.

# 27

## ਅੰਤਿਕਾ-6

# ਅਦਾਲਤ ਵਿਚ ਕਿਸ ਨੇ ਕੀ ਕੀਤਾ ?

-ਕੈਪਟਨ ਜਗਤਾਰ ਸਿੰਘ

23 ਅਤੇ 25 ਮਾਰਚ 2009 ਚੰਡੀਗੜ੍ਹ. ਪੰਜਾਬ ਹਰਿਆਣਾ ਹਾਈਕੋਰਟ ਦੀ ਫੁੱਲ ਬੈਂਚ ਵਿਚ ਮਾਨਯੋਗ ਅਦਾਲਤ ਅੱਗੇ 30 ਮਿੰਟ ਦੀ ਲੰਬੀ ਸੁਣਵਾਈ ਵਿਚ ਸ. ਅਤਿੰਦਰ ਪਾਲ ਸਿੰਘ ਖ਼ਾਲਸਤਾਨੀ ਸਾਬਕਾ ਐਮ.ਪੀ. ਨੇਂ ਆਪਣਾ ਤੱਥ ਅਧਾਰਤ ਠੋਸ ਕੇਸ ਮਾਨਯੋਗ ਜੱਜਾਂ ਸ੍ਰੀ ਜਗਦੀਸ਼ ਸਿੰਘ ਖੇਰ, ਸ੍ਰੀ ਜਸਬੀਰ ਸਿੰਘ ਅਤੇ ਸ੍ਰੀ ਏ ਕੇ ਮਿੱਤਲ ਸਾਹਮਣੇ 90 ਸਫਿਆ ਦੀ ਲਿਖਤ ਸਮੇਤ ਅੱਧਾ ਘੰਟਾਂ ਮੂਜ਼ੁਬਾਨੀ ਗੁਰਮੁੱਖੀ ਵਿਚ ਹੀ ਸਮਝਾਇਆ। ਜਿਸ ਤੇ ਤਿੰਨਾਂ ਜੱਜਾਂ ਸਾਹਿਬਾਨ ਨੇਂ ਖੜੇ ਹੋਣ ਤੋਂ ਬਾਅਦ ਕਿਹਾ ਕਿ "ਅਸੀ ਹੁਣੇ ਤਕ ਭਰਮੇ ਹੋਏ ਸਾਂ ਪਰ ਹੁਣ ਅਸੀ "ਟੋਟਲ ਸੈਟਿਸਫਾਈਡ ਅਤੇ ਕਨਵਿੰਸਡ ਹਾਂ" ਜਦ ਇਕ ਹੋਰ ਵਕੀਲ ਨੇਂ ਉਠ ਕੇ ਪੰਜ ਮਿੰਟ ਮੰਗੇ ਤਾਂ ਜਜਾਂ ਨੇਂ ਸਪਸ਼ਟ ਕਿਹਾ ਕਿ ਇਸ ਤੋਂ ਬਾਅਦ ਅਤੇ ਇਸ ਤੋਂ ਵੱਧ ਕਿਸੇ ਗੱਲ ਦੀ ਲੋੜ ਨਹੀਂ ਰਹਿ ਗਈ ਹੈ। ਅਦਾਲਤ ਵਿਚ ਅੱਜ ਦਾ ਦਿਨ ਅਤਿੰਦਰ ਪਾਲ ਦਾ ਹੋ ਨਿਬੜਿਆ। ਇਨ੍ਹਾਂ ਆਪਣੀਆਂ ਦਲੀਲਾਂ ਸ਼ੁਰੂ ਕਰਦੇ ਹੋਏ ਸਭ ਤੋਂ ਪਹਿਲੀ ਦਲੀਲ ਵਿਚ ਹੀ ਇਹ ਕਿਹਾ ਗੁਰੂ ਗ੍ਰੰਥ ਸਾਹਿਬ ਜੀ ਦੇ 1430 ਅੰਕਾਂ ਵਿਚ 998 ਵਾਰੀ ਲਗਭਗ ਸ਼ਬਦ 'ਸਹਜ' ਅਤੇ ਉਸ ਦੇ ਰੂਪ ਆਏ ਹਨ ਪਰ ਇਕ ਵਾਰ ਵੀ ਤਥਾਕਥਿਤ ਲਫਜ਼ 'ਸਹਜਧਾਰੀ' ਨੂੰ ਗੁਰੂ ਸਾਹਿਬ ਨੇਂ ਵਰਤਨਾਂ ਤਕ ਉਚਿਤ ਨਹੀਂ ਸਮਝਿਆ ਅਤੇ ਨਾਲ ਹੀ ਇਸ ਸ਼ਬਦ ਨੂੰ ਕੋਈ ਵੀ ਮਾਣਤਾ ਸਿੱਖ ਰਹਿਤ ਮਰਿਆਦਾ ਵਿਚ ਨਹੀਂ ਦਿੱਤੀ ਗਈ ਤਾਂ ਫਿਰ ਮੇਰੇ ਪੰਥ ਦੇ ਅਖੌਤੀ ਵਿਦਵਾਨ, ਪ੍ਰਚਾਰਕ ਰਾਗੀ-ਢਾਡੀ ਤੇ ਵਕੀਲ ਇਸ ਦੇ ਅਰਥ ਕੀਵੇਂ ਅਤੇ ਕਿਉਂ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਾਰਾ ਲੈ ਕੇ ਕਰਦੇ ਹਨ। ਇੰਜ ਹੀ ਪੂਰੇ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਮੋਨੇ' ਮਨੁੱਖ ਲਈ ਕੋਈ ਥਾਂ ਹੀ ਨਹੀਂ ਹੈ, ਗੁਰੂ ਨਾਨਕ ਪਾਤਸ਼ਾਹ ਬਹਾਉਦੀਨ ਪਰਿ ਨੂੰ ਮੱਕੇ ਦੀ ਗੋਸ਼ਟ ਵਿਚ ਖੁਦ ਨਵਾਂ ਲਫਜ਼ ਇਗਾਦ ਕਰਕੇ ਹਿੰਦੂ ਅਤੇ ਮੁਸਲਮਾਨਾਂ ਨੂੰ "ਸਿਰਗੁੰਮ" ਆਖਦੇ ਹਨ ਅਤੇ ਸਿੱਖ ਰਹਿਤ ਮਰਿਆਦਾ ਵਿਚ ਵੀ ਸਿੱਖਾਂ ਦੇ ਘਰ ਜੰਮ ਕੇ ਜੋ ਕੇਸ ਕਟਾ ਲੈਂਦੇ ਹਨ ਅਜਿਹਾਂ ਨੂੰ "ਸਿਰਗੁੰਮ" ਹੀ ਆਖਿਆ ਤੇ ਸਵਿਕਾਰਿਆ ਗਿਆ ਹੈ। ਕੋਈ ਵੀ 'ਸਹਿਜਧਾਰੀ' ਦਾ ਅਧਾਰ ਨਹੀਂ ਹੈ ਇਸ 'ਸਹਿਜਧਾਰ' ਨੂੰ ਖੜਾ ਕਰਨਾਂ ਹੀ ਇਹ ਅਸਲੋਂ ਅਰਾਜਕਤਾ ਹੈ, ਗੈਰ ਕਾਨੂੰਨੀ, ਅਤੇ ਘੋਰ ਮਨਮਤਿ ਹੈ। ਇਸ ਲਈ ਮੈਂ





ਸਿੱਖ ਕੌਮੀਅਤਾ ਦੀ ਰਾਸ਼ਟ੍ਰੀਅਤਾ ਵਲੋਂ 'ਸਹਿਜਧਾਰੀ' ਨੂੰ ਨਿਰੱਸਤ, ਰੱਦ, ਅਤੇ ਅੰਤਿਮ ਤੋਰ ਤੇ ਅਪ੍ਰਮਾਣਿਤ ਕਰਦਾ ਹੋਇਆ ਇਸ ਨੂੰ ਗੁਰਦੁਆਰਾ ਐਕਟ ਵਿਚੋਂ ਵੀ ਕੱਢਨ ਦੀ ਅਪੀਲ ਕਰਦਾ ਹਾਂ। ਉਨ੍ਹਾਂ ਕਿਹਾ ਕਿ ਸਮੂਹ ਵਿਦਵਾਨਾਂ ਅਤੇ ਸਿੱਖ ਸੰਸਥਾਵਾਂ, ਸ਼੍ਰੋਮਣੀ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਤਖ਼ਤਾਂ ਤੇ ਵੀ ਇਹ ਨਿਅਮ ਲਾਗੂ ਹੋਣਾਂ ਚਾਹੀਦਾ ਹੈ। ਸ. ਖ਼ਾਲਸਤਾਨੀ ਨੇਂ ਆਪਣੀ ਠੋਸ ਦਲੀਲ ਵਿਚ ਗੁਰਦੁਆਰਾ ਐਕਟ ਦੀ ਸਭ ਤੋਂ ਪਹਿਲੀ ਮੂਲ ਕਾਪੀ ਵੀ ਨਾਲ ਲਿਆਂਦੀ ਅਤੇ ਅਦਾਲਤ ਨੂੰ ਕਨਵੈਂਸ ਕੀਤਾ ਕਿ ਮੂਲ ਐਕਟ ਵਿਚ ਤਥਾਕਥਿਤ 'ਸਹਿਜਧਾਰੀ' ਅਤੇ ਨਾਲ ਹੀ 'ਪਤਿਤ' ਸ਼ਬਦ ਨਹੀਂ ਹਨ। ਇਨ੍ਹਾਂ ਦੀ ਅਕਾਲੀ ਦਲ ਦੀ ਵਿਕਾਊ ਸਿਆਸਤ ਕਰਕੇ ਬਾਅਦ ਵਿਚ ਕੇਂਦਰ ਤੋਂ ਖੁਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਤੇ ਅਕਾਲੀ ਦਲ ਦੇ ਪ੍ਰਧਾਨ ਨੇਂ ਪੰਥ ਨੂੰ ਖੇਰੂ ਖੇਰੂ ਕਰਨ ਹਿਤ ਪਵਾਏ ਹਨ ਜੋ ਨਿਰਸਤ ਹੋਣੇ ਚਾਹੀਦੇ ਹਨ; ਕਿਉਂਕੀ ਗੁਰੂ ਗ੍ਰੰਥ ਸਾਹਿਬ ਜੀ ਇਸ ਦੀ ਮਾਣਤਾ ਨਹੀਂ ਦਿੰਦੇ। ਉਨ੍ਹਾਂ ਇਹ ਵੀ ਕਿਹਾ ਕਿ ਕਿਸੇ ਵੀ ਧਰਮ ਵਿਚ ਕੁਰੀਤੀਆਂ ਪੈਦਾ ਕਰਨ ਲਈ ਸਟੇਟ ਅਤੇ ਕਾਨੂੰਨ ਨੂੰ ਨਹੀਂ ਵਰਤਿਆ ਜਾ ਸੱਕਦਾ ਤੇ ਜਦ ਇੰਜ ਕੀਤਾ ਜਾਂਦਾ ਹੈ ਤਾਂ ਇਹ ਦੋਵੇ ਹੀ ਧਿਰਾਂ ਫਿਰ ਸਮਾਜ ਵਿਚ ਅਸੰਤੋਸ਼ ਪੈਦਾ ਕਰਨ ਵਾਲੀਆਂ ਅਰਾਜਕ ਧਿਰਾਂ ਬਣ ਜਾਂਦੀਆਂ ਹਨ ਜਿਸ ਦੇ ਖਿਲਾਫ ਮਜਬੂਰਨ ਫਿਰ ਲੋਕ ਸੜਕਾਂ ਤੇ ਨਿਤਰ ਆਉਂਦੇ। ਜਿਨ੍ਹਾ ਨੂੰ ਫਿਰ ਇਹੋ ਧਿਰਾਂ ਦਬਾਉਣ ਹਿਤ ਸਟੇਟ ਦੀ ਹਥਿਆਰ ਸ਼ਕਤੀ ਨੂੰ ਵਰਤਦੀਆਂ ਹਨ ਤੇ ਜਦ ਦਬੇ ਕੁਚਲੇ ਲੋਕ ਇਸ ਦਾ ਆਪਣੀ ਹਥਿਆਰ ਸ਼ਕਤੀ ਨਾਲ ਵਿਰੋਧ ਕਰਦੇ ਹਨ ਤਾਂ ਇਹ ਸਟੇਟ ਸ਼ਕਤੀ ਨਾਲ ਉਨ੍ਹਾਂ ਮਜ਼ਲੂਮਾਂ ਨੂੰ ਫਿਰ ਅਤਿਵਾਦੀ-ਵੱਖਵਾਦੀ ਦੱਸ ਕੇ ਅਨਿਆਂ ਕਰਦੀਆਂ ਹਨ। ਮੇਰੀ ਸਿੱਖ ਕੌਮ ਅਤੇ ਇਸ ਦੀ ਕੌਮੀਅਤਾ ਨਾਲ ਲਗਾਤਾਰ ਗੁਰੂ ਨਾਨਕ ਤੋਂ ਹੀ ਇੰਜ ਹੀ ਹੁੰਦਾ ਆ ਰਿਹਾ ਹੈ। ਜਿਸ ਨੂੰ ਹੁਣ ਰੋਕਣ ਲਈ ਮੈਂ ਆਪ ਜੀ ਦੇ ਸਨਮੁਖ ਆਪਣਾ ਪੱਖ ਲੈ ਕੇ ਖੜਾ ਹਾ।

ਆਪਣੀ ਦੂਜੀ ਦਲੀਲ ਵਿਚ ਸ. ਖ਼ਾਲਸਤਾਨੀ ਨੇਂ ਕਿਹਾ ਕਿ "ੴ" ਇਕ ਲਫ਼ਜ਼ ਹੈ ਇਸ ਨੂੰ ਤਿੰਨ ਹਿੱਸਿਆਂ ਵਿਚ ਵੰਡ ਕੇ ਅਰਥ ਕਰਨਾਂ ਗੁਰਮਤਿ ਦੀਆਂ ਵੰਡੀਆਂ ਪਾ ਕੇ ਗੁਰਮਤਿ ਦਾ ਕਤਲ ਕਰਨਾਂ ਹੈ ਜਿਵੇਂ ਸਿੱਖ ਅਤੇ ਸਿੰਘ ਸ਼ਬਦ ਨਾਲ ਕੀਤਾ ਗਿਆ ਹੈ। ਸਿੱਖ ਦੇ ਅਰਥ ਸਦਾ ਸਿੱਖਦੇ ਰਹਿਣ ਵਾਲਾ ਕਰਨ ਕਰਕੇ ਹੀ ਮੇਰੇ ਸਮਾਜ ਨੂੰ ਹਮੇਸ਼ਾਂ ਲਈ ਲਾਈਲੱਗ ਬਣਾ ਦਿੱਤਾ ਗਿਆ ਹੈ। ਜਿਹੜਾ ਮਨੁੱਖ ਪੂਰੇ ਗੁਰੂ ਦੇ ਲੜ ਲੱਗ ਕੇ ਵੀ ਪੂਰੀ ਜਿੰਦਗੀ ਹੀ ਨਾਹ ਸਿੱਖ ਸਕੇ ਉਹ ਮਨੁੱਖ ਤਾਂ ਫਿਰ ਮੈਡੀਕਲੀ ਸਿੱਕ ਜਾਂ ਮੰਦਬੁੱਧੀ ਅਥਵਾ ਮੂੜ ਹੀ ਕਹਿਲਾਏਗਾ, ਉਹ ਸਿੱਖ ਕਿਵੇਂ ਹੋ ਗਿਆ। ਸ. ਖ਼ਾਲਸਤਾਨੀ ਨੇਂ ਕਿਹਾ ਕਿ ਇੰਜ ਹੀ ਸਿੰਘ ਦਾ ਅਰਥ 'ਸ਼ੇਰ' ਕਰਕੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਹ ਦਰਸਾਇਆ ਜਾ ਰਿਹਾ ਹੈ ਕਿ ਉਨ੍ਹਾਂ ਨੇਂ ਮਨੁੱਖ ਨੂੰ ਜਾਨਵਰ ਜੂਨੀ ਵਿਚ ਪਾ ਦਿੱਤਾ ਜੋ ਅਨਰਥ ਹੈ ਅਤੇ ਨਾ-ਬਰਦਾਸ਼ਤ ਹੈ। ਮੈਂ ਅਜਿਹੇ ਪੰਜਾਬੀਅਤ ਧਾਰਨੀ ਸਾਰੇ ਵਿਦਵਾਨਾਂ, ਇਤਿਹਾਸਕਾਰਾ, ਵਕੀਲਾ ਨੂੰ ਰੱਦ ਕਰਦੇ ਹੋਏ ਅਦਾਲਤ ਨੂੰ ਗੁਰਮਤਿ ਸ਼ਬਦਕੋਸ਼ ਦੀ ਗੁਰਮੁਖੀ ਭਾਸ਼ਾ ਅਤੇ ਗੁਰਮੁਖੀ ਭਾਸ਼ਾ ਵਿਗਿਆਨ ਦੀ ਪਾਰਿਭਾਸ਼ਕ ਸ਼ਬਦਾਵਲੀ ਨਾਲ ਜੁੜਨਾਂ ਤੇ ਜੋੜਨਾਂ ਚਾਹੁੰਦਾਂ ਹਾਂ ਜੋ ਸਿਰਫ ਮੈਂ ਗੁਰਮੁਖੀ ਵਿਚ ਹੀ ਬੋਲ ਕੇ ਕਰ ਸੱਕਦਾ ਹਾਂ । ਇਸ ਤੋਂ ਬਾਅਦ ਸ. ਅਤਿੰਦਰ ਪਾਲ ਸਿੰਘ ਖ਼ਾਲਸਤਾਨੀ ਨੂੰ

ਅੱਧਾ ਘੰਟਾਂ ਅਦਾਲਤ ਨੇਂ ਗੁਰਮੁਖੀ ਵਿਚ ਸੁਣਿਆਂ। ਜਿਸ ਵਿਚ ਉਨ੍ਹਾਂ "ਸਿੱਖ ਗੁਰੂ, ਗੁਰੂ ਸਿੱਖ ਹੈ" "ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥ ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥" ਗੁਰਬਾਣੀ ਦੀਆਂ ਉਦਾਹਰਣਾਂ ਨਾਲ 30 ਤੋਂ ਵੱਧ ਗੁਰੂ ਸਾਹਿਬ ਜੀ ਦੇ 1733 ਤੋਂ 1820 ਤਕ ਦੇ ਪੁਰਾਤਨ ਅਤੇ ਦੁਰਲਭ ਪਰਮਾਣਿਤ ਚਿੱਤਰ ਪੇਸ਼ ਕਰਕੇ, ਗੁਰੂ ਸਾਹਿਬ ਜੀ ਨੂਮ ਅਤੇ ਉਨ੍ਹਾਂ ਵੇਲੇਂ ਦੇ ਸਿੱਖਾਂ ਨੂੰ ਅਤੇ ਗੁਰੂ ਮਹਿਲਾ ਸਮੇਤ, ਭਾਈ ਮਰਦਾਨਾ ਜੀ, ਭਾਈ ਗੁਰਦਾਸ ਜੀ, ਭਾਈ ਨੰਦਲਾਲ ਜੀ, ਬਾਬਬੁੱਢਾ ਜੀ ਨੂੰ ਸਾਬਤ ਸੂਰਤ, ਪ੍ਰਕਾਸ਼ਤ ਸੋਹਣੇ ਦਾੜ੍ਹਿਆਂ ਵਾਲਾ ਸਾਬਤ ਕਰ ਕੇ ਦਿਖਾਇਆ।

ਵੈਸੇ ਤਾਂ ਸਿੱਖ ਇਤਿਹਾਸ ਵਿਚ ਇਹ ਸਭ ਕੁਝ ਹੀ ਅੱਜ ਪੰਜਾਬ ਹਰਿਆਣਾ ਹਾਈਕੋਰਟ ਦੀ ਫੁੱਲਬੈਨਚ ਵਿਚ ਪਹਿਲੀ ਵਾਰ ਹੋਇਆ ਹੈ ਪਰ ਸਭ ਤੋਂ ਵੱਡੀ ਗੱਲ ਜਿਹੜੀ ਅਤਿੰਦਰ ਨੇਂ ਕੀਤੀ ਉਹ ਹੈ ਇਸ ਵੱਲੋਂ ਗੁਰੂ ਗ੍ਰੰਥ ਸਾਹਿਬ ਜੀ ਦੇ ਅਧਾਰ ਤੇ ਅਦਾਲਤ ਵਿਚ ਇਹ ਸਾਬਤ ਕਰ ਦਿਖਾਣਾਂ ਕਿ ਅਕਾਲ ਪੁਰਖ ਖੁਦ ਕੇਸਾਧਾਰੀ ਗੁਰੂ ਮਾਹਾਰਾਜ ਲਿਖਤ ਕਰਦੇ ਹਨ ਅਤੇ ਉਸ ਅਕਾਲ ਪੁਰਖ ਨੇਂ ਸੂਖਮ ਜਿਉਣ-ਸ਼ਾਕਤੀ "ਰਕਤ-ਬਿੰਦ" ਗ਼ੈਘੋਂਠਓ ਤੋਂ ਓਂਕ੍ਰੈ (ਜਾਇਗੋਟ ਤੋਂ ਐਮਬਰਾਯੋ) ਦੀ ਮਰਿਆਦਾ 'ਓਰਤ ਅਤੇ ਮਰਦ' ਦੇ ਅੱਖਾਂ ਤੋਂ ਨਾਹ ਦਿੱਸਣ ਵਾਲੇ 'ਰਕਤ-ਬਿੰਦ' ਦੀ ਸੂਖਮਸ਼ਕਤੀ ਰਾਹੀਂ, ਜਿਸ ਵਿਚ ਕਿ ਸ਼ਰੀਰ ਦੇ ਜਿਉਣ ਹਿਤ ਸਵਾਸ ਸ਼ਕਤੀ, ਉਦਗਮ ਤੋਂ ਵਿਕਾਸ ਹਿਤ ਪ੍ਰਾਣ ਸ਼ਕਤੀ, ਅਤੇ ਇਨ੍ਹਾਂ ਦੂਹਾਂ ਦੇ ਨਿਰਵਾਹ ਜਾਂ ਟਿਕਾਉਣ ਹਿਤ ਸਮੇਤ ਕੇਸ ਕਾਇਆ ਅਰਥਾਤ ਸ਼ਰੀਰ ਸ਼ਕਤੀ ਆਪਣੀ ਆਦਿ ਸਵੈਭੂੰ ਮੂਰਤ ਦੇ ਰੂਪ ਵਿਚ ਸਥਾਪਤ ਕਰ ਮਨੁੱਖ ਦੀ ਜਿਉਣ ਰਚਨਾ ਕੀਤੀ ਹੈ। ਇਹੋ ਜਿਉਣ ਰਚਨਾ ਦਾ ਹੁਕਮ ਹੈ।

ਸਾਬਕਾ ਐਮ.ਪੀ. ਨੇਂ ਆਪਣਾ 90 ਸਫਿਆਂ ਦਾ ਦਾਵ੍ਹੇ ਵਿਚ ਜਵਾਬ ਅੱਡ ਤੋਂ ਗੁਰਮੁਖੀ ਅਤੇ ਅੰਗ੍ਰੇਜੀ ਦੂਹਾਂ ਹੀ ਭਾਸ਼ਾਵਾਂ ਵਿਚ ਅਦਾਲਤ ਨੂੰ ਦਿੱਤਾ ਜੋ ਅਦਾਲਤ ਨੇਂ ਸਵਿਕਾਰ ਕਰ ਲਿਆ ਅਤੇ ਰਿਕਾਰਡ ਵਿਚ ਲੈ ਲਿਆ।

50 ਤੋਂ ਵੱਧ ਸਿੱਖ ਵਿਦਵਾਨਾਂ ਅਤੇ ਵਕੀਲਾਂ ਨੇਂ ਇਸ ਮੁਕਦਮੇਂ ਵਿਚ ਆਪਣੇ ਵਿਚਾਰ ਰੱਖੇ ਹਨ ਪਰ ਅਫਸੋਸ ਨਾਲ ਕਹਿਣਾਂ ਪੈਂਦਾ ਹੈ ਕਿ ਕਿਸੇ ਨੇਂ ਵੀ ਇਸ ਗੁਰੂ ਸਿਖਿਆਂ ਅਨੁਸਾਰ ਆਪਣੇ ਵਿਚਾਰ ਨਹੀਂ ਰੱਖੇ ਸਗੋਂ ਉਨ੍ਹਾਂ ਆਪਣੀ ਵਿਦਿਆ ਅਨੁਸਾਰ ਆਪਣੇ ਵਿਚਾਰ ਰੱਖਦੇ ਹੋਏ ਅਦਾਲਤ ਨੂੰ ਉਕਝਾਇਆ ਹੀ। ਗੁਰੂ ਗ੍ਰੰਥ ਸਾਹਿਬ ਜੀ ਅਤੇ ਸਿੱਖ ਰਹਿਤ ਮਰਿਓਦਾ ਮੁਤਾਬਕ ਜੱਜ ਸਾਹਿਬਾਨਾਂ ਦੇ ਸਵਾਲਾਂ ਅਤੇ ਤਰਕਾਂ ਦਾ ਕੋਈ ਵੀ ਠੋਸ ਜਵਾਬ ਨਹੀਂ ਦਿੱਤਾ ਜਾ ਰਿਹਾ ਸੀ। ਜੱਜ ਸਾਹਿਬਾਨਾਂ ਨੇਂ ਤਾਂ ਇੱਥੋ ਤਕ ਕਹਿ ਦਿੱਤਾ ਕਿ ਪਰਚਾ ਤਾਂ ਅਸੀ ਲੀਕ ਕਰ ਦਿੱਤਾ ਹੈ ਤਾਂ ਵੀ ਸਿੱਖ ਇਸ ਨੂੰ ਮਹੱਲ ਨਹੀਂ ਕਰ ਰਹੇ ਹਨ ? ਉਨ੍ਹਾਂ ਇਹ ਵੀ ਕਿਹਾ ਕਿ ਸਾਨੂੰ ਜੋ ਸਮਜਾਓਗੇ ਅਸੀ ਫੈਸਲਾ ਤਾਂ ਉਸੇ ਮੁਤਾਬਕ ਹੀ ਕਰਾਂਗੇ। ਜੱਜਾਂ ਦੇ ਸਵਾਲ ਸਨ ਕੇਸਾਧਾਰੀ ਪਰਿਪੇਖ ਵਿਚ ਸਿੱਖ ਧਰਮ ਅਨੁਸਾਰ ਸਿੱਖ ਕਿਸ ਨੂੰ ਮੰਨਿਆਂ ਜਾਂਦਾ ਹੈ, ਕਿੱਥੇ ਲਿਖਿਆ ਹੈ ਕਿ ਸਿੱਖ ਕੇਸਾਧਾਰੀ ਹੀ ਹੋ ਸੱਕਦਾ ਹੈ, ਸਿੱਖ ਦੇ ਕੇਸਾਂ ਦੀ ਮਹਤੱਤਾ ਨਾਲ ਕੀ ਕੋਈ ਪਰਿਭਾਸ਼ਾ ਹੈ, ਜਿਸ





ਸਿੱਖ ਨੇਂ ਕੇਸ ਮੁੰਨ ਲਏ ਹਨ ਉਸ ਨੂੰ ਕੀ ਕਹਾਂਗੇ, ਕੇਸ ਮੁੰਨਣ ਤੋਂ ਬਾਅਦ ਕੀ ਸਿੱਖ, ਸਿੱਖ ਕੌਮ (ਧਰਮ) ਦਾ ਹਿੱਸਾ ਰਹਿੰਦਾ ਹੈ ਜਾਂ ਨਹੀਂ , ਕੀ ਕੋਈ ਸਹਿਜਧਾਰੀ ਸਿੱਖ ਵੀ ਹੈ ਅਗਰ ਨਹੀਂ ਤਾਂ ਕਿੱਥੇ ਲਿਖਿਆ ਹੈ; ਅਗਰ ਹਾਂ ਤਾਂ ਉਹ ਕੋਣ ਹੈ ? ਸਿੱਖ ਇਤਿਹਾਸ ਵਿਚ ਉਹ ਨਵੇਕਲੀਆਂ ਗੱਲਾਂ ਸੁਨਣ ਨੂੰ ਮਿਲਿਆਂ ਜੋ ਅੱਜ ਤਕ ਕਿਤੇ ਵੀ ਪੜ੍ਹੀਆਂ ਨਹੀਂ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਵਿਆਖਿਆ ਸਿਰਫ ਤੇ ਸਿਰਫ ਗੁਰੂ ਗਹ੍ਰੰਥ ਸਾਹਿਬ ਜੀ ਤੋਂ ਹੀ ਲਏ ਸ਼ਬਦਾਰਥਾਂ ਵਿਚ ਕੀਤੀ ਗਈ। ਹੈਰਾਨੀ ਦੀ ਗੱਲ ਹੀ ਕਹੀ ਜਾਵੇਗੀ ਕਿ ਸੰਤ ਸਮਾਜ 101 ਤੋਂ 1001 ਤਕ ਦੇ ਸ੍ਰੀ ਅਖੰਡ ਪਾਠ ਸਾਹਿਬ ਕਰਦਾ ਆ ਰਿਹਾ ਹੈ ਪਰ ਕਿਸੇ ਨੂੰ ਵੀ ਇਹ ਨਹੀਂ ਸੀ ਪਤਾ ਕਿ ਸ਼ਬਦ "ਸਹਿਜਧਾਰੀ" ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ ਹੀ ਨਹੀਂ ।ਹੁਣ ਚਾਹੇ ਸਾਡੇ ਵਿਦਵਾਨ ਅਤੇ ਸੰਤ, ਕਥਾਕਾਰ ਅਤੇ ਪਾਠੀ-ਗ੍ਰੰਥੀ ਜਿਨ੍ਹੀਆਂ ਮਰਜੀ ਫੜਾਂ ਮਾਰਨ ਪਰ ਸੱਚ ਇਹੋ ਹੈ ਕਿ ਕਿਸੇ ਮਿਸ਼ਨਰੀ ਕਾਲਜ ਤੋਂ ਲੈ ਕੇ ਖ਼ਾਲਸਾ ਕਾਲਜ ਤਕ ਅਤੇ ਜੱਥੇਦਾਰ ਅਕਾਲ ਤਖ਼ਤ ਤੋਂ ਲੈ ਕੇ ਗੁਰਦੁਆਰਿਆਂ ਦੇ ਤੇ ਸ਼੍ਰੋਮਣੀ ਕਮੇਟੀ ਤੇ ਦਿੱਲੀ ਕਮੇਟੀ ਦੇ ਪ੍ਰਧਾਨਾਂ ਤਕ ਨੂੰ ਇਹ ਗੱਲਾਂ ਨਾਹ ਹੀ ਪਤਾ ਸਨ ਤੇ ਨਾਹ ਹੀ ਉਨ੍ਹਾਂ ਅਦਾਲਤ ਵਿਚ ਜਾਂ ਅਦਾਲਤ ਤੋਂ ਬਾਹਰ ਵੀ ਕਿਤੇ ਕਹੀਆਂ। ਅਸਲੋ ਸਿੱਖੀ ਦੇ ਕੇਸ ਗੜ੍ਹ ਦੀ ਜੰਗ ਸ. ਅਤਿੰਦਰ ਪਾਲ ਸਿੰਘ ਖ਼ਾਲਸਤਾਨੀ ਨੇਂ ਹੀ ਫਤਹਿ ਕੀਤੀ ਹੈ। ਜੋ ਬੜੀ ਹੀ ਮਾਨ ਵਾਲੀ ਗੱਲ ਹੈ । ਈਰਖਾ ਵੱਸ ਕਿਸੇ ਪੰਜਾਬੀ ਦੇ ਅਖਬਾਰ ਨੇਂ ਉਨ੍ਹਾਂ ਨੂੰ ਕਵਰੇਜ ਨਹੀਂ ਦਿੱਤੀ ਤੇ ਅੰਗ੍ਰੇਜੀ ਦੇ ਸਭ ਤੋਂ ਵੱਡੇ ਅਖਬਾਰ ਟਾਈਮਜ਼ ਆਫ ਇੰਡੀਆਂ ਨੇਂ ਲਿਖਿਆ ਕਿ "ਸਾਬਕਾ ਐਮ ਪੀ ਅਤਿੰਦਰ ਪਾਲ ਸਿੰਘ (ਖ਼ਾਲਸਤਾਨੀ) ਸਭਨਾਂ ਨਾਲੋਂ ਦੋ ਕਦਮ ਅੱਗੇ ਹੀ ਨਹੀਂ ਨਿਕਲਿਆਂ ਸਗੋਂ ਕੇਸ ਉਸ ਨੇਂ ਹੀ ਆਪਣੇ ਵੱਲ ਕਰ ਲਿਆ ਹੈ"।

ਦਿਲਚਸਪ ਗੱਲ ਇਹ ਵੇਖਣ ਵਿਚ ਆ ਰਹੀ ਹੈ ਕਿ ਜਿੱਥੇ ਇਹ ਕੇਸ ਇਕ ਸਾਲ ਤੋ ਵੱਧ ਸਮੇਂ ਤੋਂ ਵਿਵਾਦਤ ਅਤੇ ਭਰਪੂਰ ਚਰਚਾ ਦਾ ਵਿਸ਼ਾ ਬਣਿਆ ਰਿਹਾ ਅਤੇ ਇਸ ਤੇ ਚੰਡੀਗੜ੍ਹ ਵਿਖੇ 60 ਤੋਂ ਵੱਧ ਸਿੱਖ ਬੁੱਧੀਜੀਵੀਆਂ ਅਤੇ ਵਿਦਵਾਨਾਂ ਨੇਂ ਸਾਂਝੀ ਕਾਰਜਸ਼ੇਲੀ ਹਿਤ ਕਈ ਮੀਟਿੰਗਾ ਕੀਤੀਆਂ ਅਤੇ ਕਈ ਫੈਸਲੇ ਲੈ ਕੇ ਵਕੀਲਾਂ ਤਕ ਪਹੁੰਚ ਵੀ ਕੀਤੀ ਪਰ ਕਿਸੇ ਨੇਂ ਵੀ ਅਦਲਾਤ ਵਿਚ ਅਤੇ ਅਦਾਲਤ ਤੋਂ ਬਾਹਰ ਇਹ ਨਹੀਂ ਸੀ ਕਿਹਾ ਕਿ ਲਫ਼ਜ ਸਹਿਜਧਾਰੀ ਸਿੱਖੀ ਵਿਚ ਅਰਾਜਕ ਲਫਜ਼ ਹੈ ਅਤੇ ਗੁਰਮਤਿ ਭਾਸ਼ਾ ਵਿਚ ਨਿਰੋਧਕ ਸ਼ਬਦ ਹੈ। ਗੁਰਬਾਣੀ ਵਿਚ ਇਸ ਸ਼ਬਦ ਨੂੰ ਮਾਣਤਾ ਨਹੀਂ ਦਿੱਤੀ ਜਾਂਦੀ।ਜਦ ਸਿੱਖ ਹਲਕਿਆਂ ਵਿਚ ਹਰ ਕੋਈ ਇਸ ਨੂੰ ਆਪੋ-ਆਪਣੇ ਢੰਗ ਨਾਲ ਪਰਿਭਾਸ਼ਤ ਅਤੇ ਵਿਆਖਿਅਤ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ, ਤੇ ਕਰਦਾ ਰਿਹਾ ਹੈ। ਉਸ ਸਮੇਂ ਇਕ ਕ੍ਰਾਂਤੀ ਕਾਰੀ ਵਜੋਂ ਇਹ ਸਭ ਤੋਂ ਪਹਿਲੀ ਵਾਰ ਗੁਰਮਤਿ ਭਾਸ਼ਾ ਵਿਚ ਮੁਕੰਮਲ ਤੌਰ ਤੇ ਅਪਰਾਧਿਕ, ਨਿਰੋਧਕ ਅਤੇ ਬੈਨ ਸ਼ਬਦ ਹੈ ਦੀ ਗੱਲ ਸ. ਅਤਿੰਦਰ ਪਾਲ ਸਿੰਘ ਖ਼ਾਲਸਤਾਨੀ ਨੇਂ ਹੀ ਚੁੱਕੀ ਅਤੇ ਇਸ ਨੂੰ ਇਸ ਅਧਾਰ ਤੇ ਸਾਬਤ ਕੀਤਾ ਕਿ ਲਫ਼ਜ਼ ਸਹਿਜਧਾਰੀ ਗੁਰੂ ਗ੍ਰੰਥ ਸਾਹਿਬ ਜੀ ਦੇ 1430 ਅੰਕਾਂ ਅਤੇ ਪੰਥਕ ਸਿੱਖ ਰਹਿਤ ਮਰਿਆਦਾ ਵਿਚ ਵੀ ਨਹੀਂ ਹੈ ਜਿਸ ਕਰਕੇ ਇਹ ਗੁਰਮਤਿ ਅਤੇ ਸਿੱਖ ਭਾਸ਼ਾ ਦਾ ਸ਼ਬਦ ਨਹੀਂ ਹੈ। ਨਾਲ ਹੀ ਇਹ ਵੀ ਪਹਿਲੀ ਵਾਰ ਹੀ ਸ. ਅਤਿੰਦਰ ਪਾਲ ਸਿੰਘ ਖ਼ਾਲਸਤਾਨੀ ਨੇਂ ਸਾਬਤ ਕੀਤਾ ਕਿ ਇਸੇ ਲਈ ਹੀ ਇਸ ਸ਼ਬਦ ਨੂੰ ਗੁਰਦੁਆਰਾ

ਹੋਰ ਖੁਲਾਸ ਕਰਦੇ ਉਨ੍ਹਾਂ ਕਿਹਾ ਕਿ ਮੇਰੀ ਮਾਂ ਦਸਮ ਗ੍ਰੰਥ ਦਾ ਰੋਜ ਪਾਠ ਕਰਦੀ ਹੈ ਅਤੇ ਕਵਿਤਾਵਾਂ ਵੀ ਲਿਖਦੀ ਹੈ, ਮੈਂ ਬਚਪਨ ਤੋਂ ਇਹ ਸਭ ਕੁਝ ਦੇਖਦਾ ਤੇ ਮੰਨਦਾ ਆ ਰਿਹਾ ਹਾਂ। ਅਦਾਲਤ ਵਿਚ ਹੋਲੇ ਜਹੇ ਕਿਸੇ ਨੇਂ ਕਿਹਾ ਕਿ 'ਹਰਿੰਦਰ ਸਿੰਘ ਦੀ ਥਾਂ ਹੁਣ ਸਰਨੇ ਨੂੰ ਕਹੋ ਕਿ ਤੁਸੀ ਦੀ ਮਾਂ ਤੋਂ ਤ੍ਰਿਆ ਚਰਿਤ੍ਰ ਦੀ ਕਥਾ ਕਰਵਾਇਆ ਕਰੇ ਤੇ ਸਪੋਕਸਮੈਨ ਵਾਲਾ ਇਸ ਦੀ ਵਿਆਖਿਆ ਕਰਿਆ ਕਰੇ।'

ਸ. ਗੁਰਦਰਸ਼ਨ ਸਿੰਘ ਢਿਲੋਂ, ਸ. ਗੁਰਤੇਜ ਸਿੰਘ, ਸ. ਰਾਜਿੰਦਰ ਸਿੰਘ ਖ਼ਾਲਸਾ ਪੰਚਾਇਤ, ਸਾਰਿਆ ਨੇਂ ਹੀ ਕੋਈ ਕਸਰ ਨਾਹ ਛੱਡੀ। ਫੇਰ ਸ਼੍ਰੋਮਣੀ ਕਮੇਟੀ ਨੂੰ ਹੀ ਕਿਉਂ ਮਾੜਾ ਕਹੀਏ ਜਿਹੜੀ ਹਲਫੀਆ ਬਿਆਨ ਵਿਚ ਆਪਣਾਂ ਸੱਚ ਘੱਟੋ-ਘਟ ਸਵਿਕਾਰ ਤਾਂ ਕਰਦੀ ਹੈ ਕਿ 'ਹੋਲੇ ਹੋਲੇ ਸਿੱਖੀ ਵੱਲ ਵੱਧਣ ਵਾਲਾ ਸਹਿਜਧਾਰੀ ਸਿੱਖ ਹੈ' ਇਹ ਲੋਕ ਤਾਂ ਅਦਾਲਤ ਵਿਚ ਮੰਨ ਕੇ ਵੀ ਬਾਹਰ ਆ ਕੇ ਮੁਕਰ ਜਾਂਦੇ ਹਨ।

ਮੈਂ ਸਭ ਤੋਂ ਜਿਆਦਾ ਹੈਰਾਨ ਹਾਂ ਕਿ ਆਪਣੇ ਆਪ ਨੂੰ ਸਿੱਖ ਹੱਕਾਂ ਦੀਆਂ ਰਖਿਅਕ ਅਖਵਾਉਂਦੀਆਂ ਅਖਬਾਰਾਂ ਨੇਂ ਪਤਾ ਹੁੰਦੇ ਸੁੰਦੇ ਸਿਰਫ ਸਰਨੇ ਦੇ ਇਸ਼ਤਿਹਾਰਾ ਖਾਤਰ ਸਿਖ ਕੌਮ ਨਾਲ ਕੀਤੇ ਗਏ ਇੰਜ ਘੋਰ ਅਪਰਾਧ ਨੂੰ ਛੁਪਾਉਣ ਹਿਤ ਦੁਸ਼ਮਾਨਾ ਰੱਵੀਆਂ ਅਪਨਾਇਆ ਤੇ ਇਕ ਅੱਖਰ ਵੀ ਅਦਾਲਤ ਵਿਚਲੀ ਇਕ ਵੀ ਸੱਚਾਈ ਦਾ ਨਹੀਂ ਛਾਪਿਆ। ਸਿਰਫ ਆਪੋ ਆਪਣੇ ਧੜੇ ਅਤੇ ਪੈਸੇ ਦੇ ਸਵਾਰਥ ਨੂੰ ਦੇਖ ਕੇ ਕੌਮ ਹਿਤਾਂ ਨੂੰ ਵੇਚਣਾਂ ਹੀ ਮੁਨਾਸਬ ਸਮਝਿਆ।

ਹੈਰਾਨੀ ਇਸ ਗੱਲ ਦੀ ਵੀ ਹੈ ਕਿ ਗਿਆਨੀ ਹਰਿੰਦਰ ਸਿੰਘ, ਦਲ ਖ਼ਾਲਸਾ ਦਾ ਸਤਿਨਾਮ ਸਿੰਘ ਪਾਉਂਟਾ, ਖ਼ਾਲਸਾ ਪੰਚਾਇਤ ਦਾ ਰਾਜਿੰਦਰ ਸਿੰਘ, ਬਿੱਟੂ ਦਲ ਦਾ ਸੁਰਿੰਦਰ ਸਿੰਘ ਕਿਸ਼ਨਪੁਰੀਆ, ਗੁਰਤੇਜ ਸਿੰਘ ਆਈ.ਏ.ਐਸ., ਏਕ ਨੂਰ ਖ਼ਾਲਸਾ ਫੋਰਸ, ਏਕਸ ਕੇ ਬਾਰਕ ਵਾਲੇ ਸਭ ਉੱਥੇ ਹੁੰਦੇ ਹੋਏ ਵੀ ਦੜ ਵੱਟੀ ਚੁੱਪ ਕਰ ਗਏ ? ਮੈਨੂੰ ਇਸੇ ਗੱਲ ਨੇਂ ਜਿਆਦਾ ਵਲੂੰਧਰ ਦਿੱਤਾ ਹੈ। ਕਾਸ਼ ਮੈਂ ਅਦਾਲਤ ਵਿਚ ਨਾਹ ਹੀ ਜਾਂਦਾ। ਆਸ ਰੱਖਦਾ ਹਾਂ ਤੁਸੀ ਮੇਰਾ ਦਰਦ ਛਾਪਣ ਦੀ ਕਿਰਪਾ ਕਰੋਗੇ ਕਿਉਂਕੀ ਸਪੋਕਸਮੈਨ ਨੇ ਤਾਂ ਚਾਪਿਆ ਨਹੀਂ।

-ਗੁਰਮੇਲ ਸਿੰਘ ਡਾ. ਕਲਵਾ ਤਹਿ. ਅਨੰਦਪੁਰ ਸਾਹਿਬ

ਇਹ ਖ਼ਤ ਮਹੀਨੇਵਾਰ ਰਸਾਲੇ ਕੌਮੀ ਸੁਰਾ ਪੰਥ ਦੀ ਅਵਾਜ਼ ਦੇ ਅੰਕ ਅਪ੍ਰੈਲ-ਮਈ 2009 ਤੋਂ ਧੰਨਵਾਦ ਸਹਿਤ ਲਿਆ ਗਿਆ ਹੈ।





# 29

## ਅੰਤਿਕਾ ਨੰ.-8

## ਹਵਾਲੇ ਵਾਲੇ ਗ੍ਰੰਥ ਅਤੇ ਹੋਰ ਪੁਸਕਾਂ

1. ਸਾਹਿਬ ਸ੍ਰੀ ਗੁਰੂ ਗ੍ਰਥਮ ਸਾਹਿਬ ਜੀ, ਛਾਪਕ ਅਤੇ ਪ੍ਰਕਾਸ਼ਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।

2. ਗੁਰਬਾਣੀ ਸੰਗ੍ਰਹਿ- ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਸਮੇਂ ਦਾ ਲਿਖਤੀ ਸੰਚਾ। ਜੋ ਪਹਿਲਾਂ ਸਿੱਖ ਰੈਫਰੈਂਸ ਲਾਈਬ੍ਰੇਰੀ ਵਿੱਚ ਪਿਆ ਸੀ ਅਤੇ ਜਿਸ ਦਾ ਨੰਬਰ ਸੀ - 1150

3. ਵਾਰਾਂ ਭਾਈ ਗੁਰਦਾਸ ਜੀ "ਭੱਲੇ' । ਇਸ ਦਾ ਰਚਨਾ ਕਾਲ 1606-34 ਮੰਨਿਆਂ ਅਤੇ ਨਿਰਧਾਰਤ ਕੀਤਾ ਜਾਂਦਾ ਹੈ ।

4. ਦਸਵੇ ਪਾਤਸ਼ਾਹ ਕਾ ਗ੍ਰੰਥ- ਇਸ ਦਾ ਸਮਾਂ ਕਾਲ 1685 -1708 ਮੰਨਿਆਂ ਜਾਂਦਾ ਹੈ। (ਭੁਲੇਖਾਂ ਨਾ ਰਹੇ ਇਹ ਤਥਾਕਥਿਤ ਦਸਮ ਗ੍ਰੰਥ ਨਹੀਂ ਹੈ।)

5. ਹੁਕਮਨਾਮੇ ਅਤੇ ਨਿਸ਼ਾਨ - ਡਾ. ਗੰਡਾ ਸਿੰਘ ਛਾਪਕ ਪੰਜਾਬੀ ਯੂਨੀਵਰਸਿਟੀ ਪਟਿਆਲਾ

6. ਰਹਿਤ ਨਾਮੇ - ਭਾਈ ਚੌਪਾ ਸਿੰਘ, ਭਾਈ ਪ੍ਰਹਿਲਾਦ ਸਿੰਘ, ਭਾਈ ਦੇਸਾ ਸਿੰਘ, ਭਾਈ ਨੰਦ ਲਾਲ ਜੀ ਆਦਿਕ ਦੇ । ਸੰਪਾਦਕ -ਪਿਆਰਾ ਸਿੰਘ ਪਦਮ ਪਟਿਆਲਾ

7. ਸ੍ਰੀ ਗੁਰੂ ਸੋਭਾ - ਦਸਮ ਪਾਤਸ਼ਾਹ ਦਾ ਦਰਬਾਰੀ ਕਵੀ ਸੈਨਾਪਤਿ । ਇਸ ਦਾ ਰਚਨਾ ਕਾਲ 1711 ਨਿਰਧਾਰਿਤ ਕੀਤਾ ਗਿਆ ਹੈ ।

8. ਤਜ਼ਕਰਾਤੁਲ ਸਲਾਤੀਨਿ ਚੁਗੱਤਾ-ਫ਼ਾਰਸੀ ਲਿਖਤ- ਜੋ ਕਾਮਵਰ ਖਾਨ ਮੁਹੰਮਦ ਹਾਦੀ ਨੇ 1706-23 ਵਿਚਕਾਰ ਲਿਖਿਆ ।

9. ਗੁਰਬਿਲਾਸ ਪਾਤਸ਼ਾਹੀ ਦਸਵੀ- ਕਵੀ ਕੋਇਰ ਸਿੰਘ ਕਲਾਲ ਰਚਿਤ; ਸਮਾਂ ਕਾਲ

1744-51

10. ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ -ਕ੍ਰਿਤ ਭਾਈ ਕੇਸਰ ਸਿੰਘ ਛਿੱਬਰ ਸਮਾਂ ਕਾਲ 1769-79 ਇਸ ਦੀ ਇਕ ਨਕਲ ਜਿਹੜੀ 1845 ਵਿੱਚ ਤਿਆਰ ਕੀਤੀ ਗਈ ਸੀ ਉਹ ਸਿੱਖ ਰੈਫਰੈਂਸ ਲਾਈਬ੍ਰੇਰੀ ਵਿੱਚ ਵੀ ਸੁਰੱਖਿਅਤ ਸੀ ।

11. ਸਿੱਖ ਰੈਫਰੈਂਸ ਲਾਈਬ੍ਰੇਰੀ ਵਿਚਲਾ ਹੀ ਗ੍ਰੰਥ ਨੰ. 1151, ਮਹਿਮਾਂ ਪ੍ਰਕਾਸ਼ ਦਾ ਪਰਕਾਸ਼ਤ ਰੂਪ ਬਾਵਾ ਸਰੂਪ ਸਿੰਘ ਭੱਲੇ ਕਾ । ਇਸ ਵਿੱਚੋਂ ਵਾਰਤਕ ਸਾਖੀਆਂ ।

12. ਪ੍ਰਾਚੀਨ ਪੰਥ ਪ੍ਰਕਾਸ਼ -ਲਿਖਤ ਸ਼ਹੀਦ ਭਾਈ ਰਤਨ ਸਿੰਘ ਭੰਗੂ ਸਮਾਂ ਕਾਲ 1866 ਦੇ ਲਗਭਗ ਮੁਕਾਮ ਲੁਧਿਆਨਾ ਅਤੇ ਸ੍ਰੀ ਅੰਮ੍ਰਿਤਸਰ

13. ਤਵਾਰੀਖ ਗੁਰੂ ਖ਼ਾਲਸਾ (ਪੰਥ ਪ੍ਰਕਾਸ਼)- ਗਿਆਨੀ ਗਿਆਨ ਸਿੰਘ ਸੰਨ 1892

14. ਪ੍ਰੇਮ ਸੁਮਾਰਗ ਗ੍ਰੰਥ- ਸਿੱਖ ਹਿਸਟ੍ਰੀ ਸੁਸਾਇਟੀ ਛਾਪ 1965

15. ਗੁਰਮਤਿ ਸੁਧਾਕਰ- ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਸੰਨ 1899

16. ਗੁਰਮਤਿ ਮਾਰਤੰਡ (ਭਾਗ ਪਹਿਲਾ) - ਭਾਈ ਕਾਨ੍ਹ ਸਿੰਘ ਜੀ ਨਾਭਾ

17. ਮਹਾਨ ਕੋਸ਼- ਭਾਈ ਕਾਨ੍ਹ ਸਿੰਘ ਜੀ ਨਾਭਾ

18. ਪ੍ਰਸ਼ਨ ਉਤੱਰ -ਭਾਈ ਨੰਦ ਲਾਲ ਜੀ ।

19. ਜਨਮ ਸਾਖੀ ਬੀ-40, ਮੂਲ ਗ੍ਰੰਥ ਇਗਲੈਂਡ ਦੀ ਮਹਾਰਾਨੀ ਦੇ ਨਿਜੀ ਸੰਗ੍ਰਹਿ ਦਾ ਹਿਸਾ ਅਤੇ ਉਸੇ ਸੰਗ੍ਰਹਿ ਨੰ ਤੋਂ ਨਾਮਕਰਨ। ਜੋ ਗੁਮੁਖੀ ਭਾਸ਼ਾ ਦਾ ਪਹਿਲਾ ਸਚਿਤ੍ਰ ਗ੍ਰੰਥ ਹੈ ।

20. ਗੁਰੂ ਨਾਨਕ ਮਹਿਮਾਂ - ਭਾਸ਼ਾ ਵਿਭਾਗ ਪੰਜਾਬ ਪਟਿਆਲਾ

21 ਸ੍ਰੀ ਗੁਰੂ ਪੰਥ ਪ੍ਰਕਾਸ਼- ਸ਼੍ਰਮਣੀ ਕਮੇਟੀ ਵਲੋਂ ਪ੍ਰਕਾਸ਼ਿਤ

22. ਸਰਬ ਲੋਹ ਗ੍ਰੰਥ -ਕੋਈ ਸਮਾਂ ਕਾਲ ਨਿਸ਼ਚਿਤ ਨਹੀਂ ਹੈ। ਛਾਪਕ ਚਿਆਨਵੇ ਕਰੋੜੀ ਨਿਹੰਗ ਸਿੰਘ ਬੁਢਾ ਦੱਲ ਪ੍ਰੈਸ ਪਟਿਆਲਾ

23. ਆਦਿ ਸਿੱਖ ਆਦਿ ਸਾਖੀਆਂ- ਪ੍ਰਿ, ਸਤਿਬੀਰ ਸਿੰਘ

24. ਕੇਸ ਚਮਤਕਾਰ - ਗਿਆਨੀ ਊਧਮ ਸਿੰਘ

25. ਗੁਰੂ ਗ੍ਰੰਥ ਸਾਹਿਬ ਸ਼ਬਦਾਰਥ- ਡਾ. ਗੁਰਚਰਨ ਸਿੰਘ ਛਾਪਕ ਪੰਜਾਬੀ ਯੂਨੀਵਰਸਿਟੀ ਪਟਿਆਲਾ

26. ਸਿੱਖ ਰਹਿਤ ਮਰਿਆਦਾ - ਛਾਪਕ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ





ਸ੍ਰੀ ਅੰਮ੍ਰਿਤਸਰ

27. ਕੰਧ ਚਿਤ੍ਰ - ਗੁਰਦੁਆਰਾ ਬਾਬਾ ਅਟਲ ਰਾਏ ਜੀ ਅੰਮ੍ਰਿਤਸਰ।

28. ਕੰਧ ਚਿਤ੍ਰ- ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ।

29. ਕੰਧ ਚਿਤ੍ਰ - ਹਵੇਲੀ ਰਾਮ ਰਾਏ ਕੀ ਦੇਹਰਾਦੂਨ।

30. ਫੋਟੋ ਗੁਰੂ ਰਾਮਦਾਸ ਜੀ ਦੇ ਪਵਿਤ੍ਰ ਕੇਸਾਂ ਦੀ - ਗੁਰੂ ਕੇ ਚੁਬਾਰੇ ਸ੍ਰੀ ਗੋਇੰਦਵਾਲ ਸਾਹਿਬ।

31. ਫੋਟੋ- ਕੰਧ ਚਿਤ੍ਰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ( ਜੋ ਹੁਣ ਨਹੀਂ ਬਚੇ ਹਨ )।

32. ਗੁਰੂ ਸਾਹਿਬਾਨਾਂ ਦੀਆਂ ਫੋਟੂਆਂ- ਪ੍ਰਾਪਤੀ ਮਾਹਰਾਨੀ ਵਿਕਟੋਰੀਆਂ ਸੰਗ੍ਰਹਾਲਿਆ ਇੰਗਲੈਂਡ ਤੋਂ ਧਨਵਾਦ ਸਹਿਤ।

33. ਫੋਟੂਆਂ- ਗੁਰੂ ਸਾਹਿਬਾਨਾਂ ਦੀਆਂ - ਸ੍ਰੀ ਤਖ਼ਤ ਪਟਨਾ ਸਾਹਿਬ ਤੋਂ ਧਮਨਵਾਦ ਸਹਿਤ ।

34. ਭਾਈ ਰੂਪਾ ਜੀ ਦੇ ਵੰਸ਼ਜਾਂ ਤੋਂ ਪ੍ਰਾਪਤ ਫੋਟੂਆਂ ਉਨ੍ਹਾਂ ਦੇ ਧੰਨਵਾਦ ਸਹਿਤ ।

35. ਗੁਰੂ ਸਾਹਿਬ ਦੇ ਅਤੇ ਮਾਤਾ ਗੰਗਾਂ ਜੀ ਦੇ ਰੱਥ ਦੀ ਫੋਟੋ- ਭਾਈ ਰੂਪਾ ਗੁਰਦੁਆਰਾ ਰੱਥ ਸਾਹਿਬ ਤੋਂ।

36. ਪੁਸਤਕ ਸਿੱਖ ਰਹਿਤ ਤੇ ਸਿੱਖ ਆਚਰਣ -ਸੁਰਜੀਤ ਸਿੰਘ ਜੀ

37. ਜੱਫਰ ਨਾਮਾ ਦੀ ਫ਼ਾਰਸੀ ਹੱਥਲਿਖਤ ਦੀ ਡਿਜੀਟਲ ਫੋਟੋ ਉਤਾਰਾ- ਜਿਹੜਾ ਕਿ ਪੰਜਬ ਸਰਕਾਰ ਪੁਰਾਲੇਖ ਗੈਲਰੀ ਪਟਿਆਲਾ ਵਿੱਚ ਸੁਰੱਖਿਅਤ ਹੈ।

38. Sedman's Medical Dictionary

39. ਤਨਖਾਹ ਨਾਮਾ - ਭਾਈ ਨੰਦ ਲਾਲ ਜੀ ਰਚਿਤ

40 ਸਿੱਖ ਇਤਿਹਾਸ ਸ੍ਰੋਤ ਪੁਸਤਕ- ਡਾ. ਗੰਡਾਂ ਸਿੰਘ

41. ਸਾਖੀ ਰਹਿਤ ਕੀ - ਭਾਈ ਨੰਦ ਲਾਲ ਜੀ / ਸੰਪਾਦਕ-ਪਿਆਰਾ ਸਿੰਗ ਪਦਮ

42. ਸਿੱਖ ਸਿੱਖੀ ਅਤੇ ਸਿਧਾਂਤ- ਡਾ. ਤਾਰਨ ਸਿੰਘ

43. ਪੁਰਾਤਨ ਸਿੱਖ ਸੰਪ੍ਰਦਾਇ- ਬਲਬੀਰ ਸਿੰਘ ਨੰਦਾ

44. ਗੁਰ ਪ੍ਰਤਾ ਸੂਰਜ ਗ੍ਰੰਥ-ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ

45. ਸ੍ਰੀਮਦ ਭਾਗਵਤ ਗੀਤਾ

46. ਮਨੂਸਿਮ੍ਰਤੀ

47. ਬਾਈਬਲ

48. ਪਾਕ ਕੁਰਾਨ ਸ਼ਰੀਫ

ਨੋਟ: ਇਹ ਸਾਰੇ ਗ੍ਰੰਥ ਅਤੇ ਹਵਾਲੇ "ਜਪੁ-ਘਰ ਸੰਗ੍ਰਹਾਲਿਐ" ਜਾਂ ਮੇਰੀ ਨਿਜੀ ਲਾਈਬ੍ਰੇਰੀ ਵਿੱਚ ਸੁਰੱਖਿਅਤ ਹਨ ।





# 30

# ਪ੍ਰਕਾਸ਼ਕ ਵਲੋਂ ਲੇਖਕ ਬਾਰੇ

## ਜਾਣ ਪਹਿਚਾਨ



ਧੜੇਬੰਦੀਆਂ ਤੋਂ ਪਰੇ, ਨਿਰੋਲ ਪੰਥਕ ਹਿਤ ਵਿਚ ਪ੍ਰਾਪਤੀਆਂ ਕਰ ਕੇ ਪਰਤੱਖ ਕੌਮੀ ਨਿਰਮਾਣ ਸਾਬਤ ਕਰਨ ਵਾਲਾ ਇਕੋ ਇਕ ਬਹੁਮੁਖੀ ਪ੍ਰਤਿਭਾ ਦਾ ਧਨੀ ਅਤਿੰਦਰ ਪਾਲ ਸਿੰਘ ਖ਼ਾਲਸਤਾਨੀ, ਆਲ ਇੰਡੀਆਂ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ 1984 ਤੋਂ ਬਾਅਦ ਫ਼ੈਦਰੇਸ਼ਨ ਦੇ ਸੰਵਿਧਾਨ ਦੇ ਅਨੁਸਾਰ ਬਕਾਇਦਾ ਇਲੈਕਟੇਡ ਅਰਥਾਤ ਚੁਣਿਆ ਹੋਇਆ "ਪ੍ਰਧਾਨ" ਰਿਹਾ ਹੈ। ਆਪੂ ਬਣੇ ਲੀਡਰਾਂ ਦੀ ਧੜੇਬੰਦੀਆਂ ਦੀ ਭੀੜ ਵਿਚ ਇਹੋ ਹੀ ਇਸ ਦੀ ਵਿਲੱਖਣ ਪਹਿਚਾਨ ਹੈ। ਇਸੇ ਕਰਕੇ ਇਸ ਵਲੋਂ ਨਿਭਾਈ ਭੂਮਿਕਾ ਅਤੇ ਕੀਤੀ ਸੇਵਾ ਤੇ ਇਕ ਗੰਭੀਰ ਝਾਤ ਮਾਰਨੀ ਜਰੂਰੀ ਹੈ ।

ਭਾਰਤ ਅਤੇ ਪੰਜਾਬ ਦੇ ਇਤਿਹਾਸ ਵਿਚ ਖਾਸ ਕਰ ਭਾਰਤ ਦੀ ਅਜਾਦੀ ਤੋਂ ਪਹਿਲਾਂ ਅਤੇ ਅਜਾਦੀ ਤੋਂ ਬਾਅਦ ਦੇ ਸਿੱਖ ਇਤਿਹਾਸ ਵਿੱਚ ਵੀ ਇਹ ਪਹਿਲੀ ਵਾਰ ਹੋਇਆ ਹੈ ਕਿ ਇਕ ਪੰਥਕ "ਸਾਵਰੈਨਿਟੀ" ਹਿਤ ਜੰਗਜੂ ਸਿੱਖ ਵਲੋਂ ਬਕਾਇਦਾ ਆਪਣੀ ਰਿਹਾਈ ਨੂੰ ਇਸ ਅਧਾਰ ਤੇ ਦਿੱਲੀ ਤਿਹਾੜ ਜੇਲ੍ਹ ਵਿੱਚ ਇਸ ਤੇ ਚੱਲਣ ਵਾਲੇ ਕੇਸਾਂ ਲਈ ਵਿਸ਼ੇਸ਼ ਤੌਰ ਤੇ ਬਣੀ "ਸਪੈਸ਼ਲ ਡੇਜਿਗਨੇਟੇਟਡ ਕੋਰਟ ਨੰ. 3" ਵਿਚ ਰਿਟ ਪਾ ਕੇ ਚੈਲੰਜ ਕੀਤਾ ਗਿਆ ਹੋਵੇ ਕਿ "ਮੈਂ ਦੁਨੀਆਂ ਦੇ ਸਾਹਮਣੇ ਸੱਚ ਲਿਆਉਣ ਲਈ ਅਤੇ

ਅਦਾਲਤ ਹੱਥੋ ਹੀ ਕਾਨੂੰਨ, ਨਿਆਂ, ਇੰਨਸਾਫ਼ ਦਾ ਕਤਲ ਹੋਣ ਤੋਂ ਬਚਾਉਣ ਲਈ, ਇਸ ਅਦਾਲਤ ਅੱਗੇ ਅਪੀਲ ਕਰਦਾ ਹਾਂ ਕਿ ਮੈਨੂੰ ਕਾਨੂੰਨ ਅਨੁਸਾਰ ਪ੍ਰਾਸਿਕਿਊਟ ਕੀਤਾ ਜਾਵੇ ਤਾਂ ਜੋ ਹੱਕ ਅਤੇ ਸੱਚ ਦਾ ਨਿਤਾਰਾ ਹੋ ਸਕੇ। ਜਿਸ ਤੋਂ ਕਿ ਭਾਰਤ ਦਾ ਕਾਨੂੰਨ, ਸਰਕਾਰ ਅਤੇ ਪ੍ਰਸਾਸ਼ਨ ਜਾਣਬੁਝ ਕੇ ਭੱਜ ਰਿਹਾ ਹੈ।" ਇਹ ਪਟੀਸ਼ਨ ਉਸ ਸ਼ਖ਼ਸ਼ ਵਲੋਂ ਦਿੱਤੀ ਗਈ ਜਿਸ ਉਪਰ ਭਾਰਤ ਦੇਸ਼ ਦੇ ਪ੍ਰਧਾਨ ਮੰਤ੍ਰੀ ਦੇ ਕਤਲ ਦੀ ਸਾਜਿਸ਼ ਦਾ ਮੁਕਦਮਾਂ ਅਤੇ ਸ੍ਰੀ ਦਰਬਾਰ ਸਾਹਿਬ ਦੀ ਕਿਲੇਬੰਦੀ ਵਰਗੇ ਗੰਭੀਰ ਦੋਸ਼ਾਂ ਦੇ ਇਕ ਦਰਜਨ ਤੋਂ ਵੱਧ ਕੇਸ ਚੱਲ ਰਹੇ ਸਨ। ਲੀਗਲ ਇਤਿਹਾਸ ਵਿਚ ਅਜਿਹੀ ਪਟੀਸ਼ਨ ਪਹਿਲੀ ਵਾਰ ਦਾਖਲ ਕੀਤੀ ਗਈ। ਭਾਰਤ ਵਿਚ ਅਦਾਲਤ ਇਹ ਫੈਸਲਾ ਦਿੰਦੀ ਹੈ ਕਿ "ਇਕ ਮੁਜਰਮ ਨੂੰ ਕੋਈ ਹੱਕ ਨਹੀਂ ਹੈ ਕਿ ਉਹ ਕਹੇ ਮੈਨੂੰ ਪ੍ਰਾਸਿਕਿਊਟ ਕਰੋ। ਅਪੀਲ ਰੱਦ ਕੀਤੀ ਜਾਂਦੀ ਹੈ।" ਇੰਜ ਅਤਿੰਦਰ ਪਾਲ ਸਿੰਘ ਦੀ ਭਾਰਤੀ ਵਿਵਸਥਾ-ਸਰਕਾਰ ਅਤੇ ਹਿੰਦੁਤਵਾ ਅੱਗੇ ਇਹ ਬੁਨਿਆਦੀ ਚੁਣੌਤੀ ਰਹਿੰਦੀ ਦੁਨੀਆਂ ਤਕ ਬਰਕਰਾਰ ਹੈ ਕਿ ਜੇ ਸਿੱਖ ਨੂੰ ਭਾਰਤੀ ਅਦਾਲਤ ਵੀ, ਸਰਕਾਰ ਵੀ "ਮੁਜਰਮ ਸਮਝਦੀ" ਹੈ ਤਾਂ ਫਿਰ ਉਸ ਤੇ ਮੁਕਦਮਾਂ ਚਲਾਉਣ ਤੋਂ ਉਹ ਚਿੱਟੇ ਦਿਨ ਹੀ ਕਿਉਂ ਭੱਜੀ ?

ਦਿੱਲੀ ਦੀ ਤਿਹਾੜ ਜੇਲ੍ਹ ਵਿਚ 'ਤਮਿਲਨਾਡੂ ਆਰਮਡ ਪੁਲਿਸ ਦੀਆਂ" ਦੋ ਕੰਪਨੀਆਂ ਦੀ ਹਥਿਆਰਬੰਦ ਮੁਲਾਜ਼ਮਾਂ ਦੀ, 10 ਹਜ਼ਾਰ ਵਾਟ ਦੀਆਂ ਸਰਚ-ਲਾਈਟਾਂ ਦੀ ਰੋਸ਼ਨੀ ਵਿੱਚ ਚੌਵੀ ਘੰਟੇ ਤੈਨਾਤੀ ਦੀ ਅਤਿ ਦੀ ਸੁਰੱਖਿਆਂ ਦੇ ਅੰਦਰ ਪੂਰਾ ਸਵਾ ਸਾਲ "ਡੈਥ ਸੈਲ" ਵਿਚ, "ਹੈਗਿੰਗ ਗੈਲੋਜ਼ ਪਲੈਟਫਾਰਮ " ਫਾਂਸੀ ਦੇ ਤਖ਼ਤੇ ਦੇ ਸਾਹਮਨੇ ਏਕਾਂਤ ਕੈਦ, ਸਰਦੀਆਂ-ਗਰਮੀਆਂ ਅਲਫ਼ ਨੰਗਾ ਰੱਖੇ ਜਾਣ ਵਰਗੇ ਹਾਲਾਤਾਂ ਵਿਚ, ਅਤਿ ਦੇ ਤਸੀਹਿਆਂ ਵਿਚ ਰਹਿੰਦੇ ਹੋਏ ਅਤਿੰਦਰ ਪਾਲ ਸਿੰਘ ਨੇਂ ਭਾਰਤ ਸਰਕਾਰ ਦੀ ਕੈਦ ਨੂੰ ਖਿੜੇ ਮੱਥੇ ਪੰਥ ਲਈ ਅਣਖ ਨਾਲ ਜੀਅ ਕੇ ਵਖਾਇਆ ਹੈ। ਹੱਡਾਂ ਦਾ ਪਿੰਜਰ ਬਣ ਚੁੱਕੇ; ਇਕ ਸਿੱਖ ਦੇ ਸਰਕਾਰ ਵਿਰੁਧ ਕੀਤੇ ਇਸ ਚੁਨੌਤੀ ਭਰਪੂਰ ਮੁਕਦਮੇ ਤੋਂ ਉਸ ਨੌਜਵਾਨ ਸਿੱਖ ਦਾ ਸਮੁੱਚਾ ਕਿਰਦਾਰ ਅਤੇ ਸਖਸੀਅਤ ਆਪੇ ਹੀ ਪਰਗਟ ਹੋ ਜਾਂਦੀ ਹੈ।

ਅਤਿੰਦਰ ਪਾਲ ਸਿੰਘ ਦਾ ਪਿਛੋਕੜ ਪਾਕਿਸਤਾਨ ਦੇ ਜਿਲਾ ਗੁਜਰਾਂਵਾਲਾ ਦੇ ਪਿੰਡ "ਲੱਧੇਵਾਲ-ਵੜੈਚ" ਖਾਨਦਾਨੀ ਪਰਿਵਾਰ ਵਿਚੋਂ ਹੈ। ਪੰਜਾਬੀ ਸੂਬੇ ਦੇ ਮੋਰਚੇ ਵਿਚ ਆਪਣੇ ਪਿਤਾ ਸਿਰਦਾਰ ਤਰਲੋਕ ਸਿੰਘ ਨਾਲ ਬਾਲ ਉਮਰੇ ਕੁਝ ਦਿਨ ਕੈਦ ਰਹਿਣ ਵਾਲੇ, ਅਤੇ 14 ਸਾਲ ਦੀ ਉਮਰ ਤੋਂ ਸਿੱਖ ਸਟੂਦੈਂਟਸ ਫੈਡਰੇਸ਼ਨ ਰਾਹੀਂ ਹਰ ਪੰਥਕ ਸੰਘਰਸ਼ ਵਿਚ ਅਹਿਮ ਭੁਮਿਕਾ ਨਿਭਾਉਣ ਵਾਲੇ ਅਤਿੰਦਰ ਪਾਲ ਸਿੰਘ ਦਾ ਜਨਮ 30 ਮਾਰਚ (ਅੰਗ੍ਰੇਜੀ ਤਾਰੀਖ 30 ਮਾਰਚ 1699 ਖ਼ਾਲਸੇ ਦਾ ਜਨਮ ਦਿਹਾੜਾ ਵੀ ਹੁੰਦਾ ਹੈ) 1957 ਨੂੰ ਸ਼ਾਹਬਾਦ ਮਾਰਕੰਡਾ ਵਿਖੇ ਹੋਇਆ। ਇਸ ਨੌਜਵਾਨ ਨੇਂ ਅਰਥਸ਼ਾਸ਼ਤਰ ਆਨਰਸ ਵਿਚ ਡਿਗਰੀ ਲੈਣ ਤੋਂ ਬਾਅਦ ਮੱਧ ਪ੍ਰਦੇਸ਼ ਦੇ ਸਭ ਤੋਂ ਵੱਡੇ ਰੋਜਾਨਾਂ ਅਖਬਾਰ "ਦਿ ਹਿਤਵਾਦ" ਵਿਚ ਬਤੌਰ ਪ੍ਰੈਸ ਸੁਪਰੀਟੈਂਡੇਟ ਦੇ ਆਪਣੇ ਕਿਰਤੀ ਜਿਉਣ





ਦਾ ਆਰੰਭ ਕੀਤਾ।

ਆਪਣਾ ਗੁਰਮੁਖੀ ਵਿਚ, ਮੱਧ ਭਾਰਤ ਦਾ ਪਹਿਲਾਂ ਮਹਾਵਾਰੀ ਪਰਚਾ "ਜ਼ਬਾਨ" ਵੀ "ਤੀਜੇ ਘੱਲੂਘਾਰੇ" ਜੂਨ'84 ਤਕ ਕੱਡਿਆ।

ਹੋਟਲ ਮਨੇਜਮੈਂਟ ਵਿਚ ਡਿਪਲੋਮਾ, ਡੈਰੀ ਫ਼ਾਰਮਿੰਗ ਵਿਚ ਡਿਪਲੋਮਾਂ, ਪੌਲਟ੍ਰੀ ਵਿਚ ਡਿਪਲੋਮਾਂ ਅਤੇ ਕਾਨੂੰਨ ਦੀ ਡਿਗਰੀ ਦੇ ਦੂਜੇ ਸਾਲ ਦੇ ਪੇਪਰ ਵਿੱਚੇ ਛੱਡਕੇ ਜੂਨ 84 ਦੇ ਵਾਪਰੇ ਘੱਲੂਘਾਰੇ ਵਿੱਚ ਭਾਈ ਅਮਰੀਕ ਸਿੰਘ ਅਤੇ ਭਿੰਡਰਾਂਵਾਲਿਆਂ ਦਾ ਸੁਨੇਹਾ ਆਂਉਂਦੇ ਸਾਰ ਹੀ ਸਿੱਧਾ ਦਰਬਾਰ ਸਾਹਿਬ ਵਿੱਚ ਪਹੁੰਚ ਕੇ ਉਨਾਂ ਨਾਲ ਜਾ ਸ਼ਾਮਲ ਹੋਇਆ। ਇਸ ਤੋਂ ਬਾਅਦ 29 ਸਤੰਬਰ 1988 ਤੱਕ ਰੂਪੋਸ਼ ਹੀ ਰਿਹਾ ਅਤੇ ਇਸੇ ਦਿਨ ਮੁਹਾਲੀ ਵਿਖੇ ਗੁਰਦੁਆਰਾ ਅੰਬ ਸਾਹਿਬ ਦੇ ਚੌਂਕ ਤੋਂ "ਇਕ ਵੱਡੇ ਖ਼ਾੜਕੂ ਸਮਝੇ ਜਾਂਦੇ ਮੁਖਬਰ" ਨੇ ਗ੍ਰਿਫਤਾਰ ਕਰਾ ਦਿੱਤਾ ।

1983 ਵਿਚ ਪਾਰਲੀਮੈਂਟ ਵਿਚ ਵੀ ਚਰਚਾ ਦੇ ਵਿਸ਼ਾ ਬਣੇ ਫ਼ੈਡਰੇਸ਼ਨ ਦੇ ਗੁਰਮਤਿ ਟ੍ਰੇਨਿੰਗ ਕੈਪਃ ਦਾ ਅਤਿੰਦਰ ਪਾਲ ਸਿੰਘ 1978 ਤੋਂ ਲੈ ਕੇ 1985 ਤਕ ਚੀਫ ਆਰਗੇਨਾਇਜਰ ਰਿਹਾ ਹੈ । ਇਸ ਦੀ ਪ੍ਰਧਾਨਗੀ ਵਿਚ ਪੁੰਛ ਤੋਂ ਲੈ ਕੇ ਮਦਰਾਸ ਅਤੇ ਅਹਿਮਦਾਬਾਦ-ਉਦੈਪੁਰ ਤੋਂ ਲੈ ਕੇ ਗੁਹਾਟੀ-ਕਠਮੰਡੂ ਤਕ 26 ਗੁਰਮਤਿ ਟ੍ਰੇਨਿੰਗ ਕੈਂਪ ਲੱਗੇ ਹਨ । ਜਿਸ ਹਿਤ ਇਸ ਨੂੰ ਦਮਦਮੀ ਟਕਸਾਲ ਵਿਚ ਸੰਤ ਬਾਬਾ ਜਰਨੈਲ ਸਿੰਘ ਭਿਡਰਾਂਵਾਲਾ ਵਲੋਂ ਅਤੇ ਮੰਜੀ ਸਾਹਿਬ ਦਿਵਾਨ ਹਾਲ ਵਿਚ ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਵਲੋਂ ਦੋ ਵਾਰ "ਸਿਰੋਪਾਓ" ਦੀ ਬਖਸ਼ਿਸ਼ ਕੀਤੀ ਗਈ । ਪੰਜਾਬ ਤੋਂ ਬਾਹਰ ਅਤੇ ਭਾਰਤੀ ਉਪ ਮਹਾਦੀਪ ਵਿਚ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਨੂੰ ਪਹੁੰਚਾਨ ਵਾਲਾ ਨੌਜਵਾਨ ਇਹੋ ਹੈ। ਜੋ ਮੱਧ ਪ੍ਰਦੇਸ਼ ਸਿੱਖ ਸਟੂਡੈਟਸ ਫ਼ੈਡਰੇਸ਼ਨ ਦਾ ਬਾਨੀ-ਪਰਧਾਨ ਹੋਣ ਤੋਂ ਇਲਾਵਾ, ਗੁਜਰਾਤ, ਰਾਜਸਥਾਨ, ਅਸਾਮ, ਨੇਪਾਲ, ਤਾਮਿਲਨਾਡੂ ਅਤੇ ਆਂਧਰਪ੍ਰਦੇਸ਼ ਵਿਚ ਫ਼ੈਡਰੇਸ਼ਨ ਦਾ ਬਾਨੀ ਵੀ ਹੈ।

ਸੁਭਾ ਤੋਂ ਕਵੀ ਅਤੇ ਚਿੱਤਰਕਾਰ; ਸ਼ੌਂਕ ਤੋ ਫੋਟੋਗ੍ਰਾਫਰ ਤੇ ਘੁਮੱਕੜ ਅਤਿੰਦਰ ਪਾਲ ਸਿੰਘ ਖ਼ਾਲਸਤਾਨੀ ਦੇ ਮੁੱਖ ਪ੍ਰਕਾਸ਼ਤ ਹੋ ਚੁਕੇ ਕਿਤਾਬਚੇ ਹਨ : "ਕੀ ਅਸੀ ਸੰਪ੍ਰਭੂ ਹਾਂ" (1979 ਵਿੱਚ), "ਹੈਭੀ ਸੱਚ" (1981), " ਟੂ ਖ਼ਾਲਸਾ ਪੰਥ" ਜੂਨ'84 ਦੀ ਅੱਖੀ ਡਿੱਠੀ ਪਹਿਲੀ ਰਿਪੋਰਟ (14 ਜੂਨ 1984), "ਲੋਕ ਸਭਾ ਵਿੱਚ ਕੀਤੇ ਕੰਮ ਅਤੇ ਦਿੱਤੇ ਭਾਸ਼ਨ" (1991), "ਚੜਦੀ ਕਲਾ ਦਾ ਸੰਖੇਪ ਇਤਿਹਾਸ" (1996) "ਲੋਹ ਗੜ੍ਹ ਦੀ ਪਰੰਪਰਾਂ" (2001), "ਰਤਨ ਤਿਆਗ ਕਉਡੀ ਸੰਗਿ ਰਚੈ॥ ਸਾਚੁ ਛੋਡਿ ਝੂਠ ਸੰਗਿ ਮਚੈ" (ਸਰਬਤ ਖ਼ਾਲਸਾ 1986), "ਖ਼ਾਲਸਤਾਨ" (2003), "ਪ੍ਰਚਾਰ, ਪ੍ਰਚਾਰਕ ਅਤੇ ਪ੍ਰਚਾਰ ਢੰਗ" (2004) "ਨਸ਼ਈ ਅਤੇ ਨੰਪੁਸਕ ਪੰਜਾਬੀਅਤ" (2005 ਵਿੱਚ ਇਕ ਪੰਜਾਬ ਪੱਧਰੀ ਨਸ਼ਿਆ ਤੇ ਸਰਵੇਖਣ ਰਿਪੋਰਟ) "ਦਿੱਲੀ ਵਿਖੇ ਸਿੱਖ ਨਸਲਘਾਤ ਤੇ ਸਫੈਦ ਪੇਪਰ' (2005),

ਕਾਵਿ ਸ਼ੰਗ੍ਰਹਿ - "ਅਨੁਭਵ ਪ੍ਰਕਾਸ਼" "ਸਮਾਂ ਸਾਖੀ"(1980 ਵਿਚ), "ਵੰਗਾਰ" (1882 ਵਿਚ), ਕਵਿਤਾ ਸੰਗ੍ਰਹਿ ਪਰਕਾਸ਼ਤ ਹੋ ਚੁਕੇ ਹਨ। ਸਿੱਖ ਵਿਦਿਆਰਥੀਆਂ ਲਈ ਪਲੇਠਾ 'ਸੰਖੇਪ ਸਿੱਖ ਇਤਿਹਾਸ' ਤੋਂ ਇਲਾਵਾ ਦਰਜਨ ਤੋਂ ਵੱਧ ਕਿਤਾਬਚੇ, ਕਈ ਲੇਖ ਪਰਕਾਸ਼ਤ ਹੋ ਚੁਕੇ ਹਨ । ਤਿੰਨ ਤੇਲ ਰੰਗਾਂ ਦੀ ਪੇਟਿੰਗ ਦੇ ਸ਼ੋ ਵੀ ਹੋ ਚੁਕੇ ਹਨ ।

ਕਿਤਾਬਾਂ - "ਖ਼ਾਲਸਤਾਨੀ ਪਰੰਪਰਾਂ ਦਾ ਧੁਰਾ" (2006),

ਵਿਡਿਓ ਐਲਬਮ- ਬਹੁਮੁਖੀ ਪ੍ਰਤਿਭਾ ਦੇ ਧੰਨੀ ਅਤਿੰਦਰ ਪਾਲ ਸਿੰਘ ਖ਼ਾਲਸਤਾਨੀ ਨੇ ਪਿਛਲੀ 25 ਸਾਲਾਂ ਸਿੱਖ ਇਤਿਹਾਸਿਕਤਾ ਤੇ ਇਕ ਗੀਤਾਂ ਦੀ ਵੀਡੀਓ ਐਲਬਮ "ਦਰਦ-ਏ-ਕੌਮ ਜੂਨ'84" ਹੁਣੇ ਜਹੇ ਜੂਨ 2009 ਨੂੰ ਰਲੀਜ਼ ਕੀਤੀ ਹੈ। ਇਸ ਦਾ ਨਿਰਦੇਸ਼ਨ, ਪ੍ਰੋਡੈਕਸ਼ਨ, ਫੋਟੋਗ੍ਰਾਫੀ, ਪਟਕਥਾ ਅਤੇ ਕਮੈਂਟਰੀ ਇਨ੍ਹਾ ਦੀ ਹੀ ਲਿਖੀ ਤੇ ਫਿਲਮਾਈ ਹੈ । ਗੀਤਕਾਰ ਅਤੇ ਗਾਇਕ ਡਾ. ਗੁਰਪਿਆਰ ਸਿੰਘ ਹਨ।

ਨਿਸ਼ਾਨ-ਏ ਸ਼ਹੀਦੀ - ਪਿੰਡ ਪੱਧਰ ਤੇ ਸਥਾਨਕ ਲੋਕਾਂ ਦੇ ਸਹਿਯੋਗ ਨਾਲ ਇਨ੍ਹਾਂ 2003 ਤੋਂ ਵਰਤਮਾਨ ਸੰਘਰਸ਼ ਵਿੱਚ ਸ਼ਹੀਦ ਹੋਏ ਸਿੱਖ ਨੌਜਵਾਨਾਂ ਦੀਆਂ ਯਾਦਗਾਰਾਂ ਬਨਾਉਣ ਦਾ ਦਲੇਰਾਨਾ ਕੰਮ ਵੀ ਅਰੰਭਿਆ ਹੋਇਆ ਹੈ। ਹੁਣ ਤੱਕ ਅੱਧੀ ਦਰਜਨ ਯਾਦਗਾਰਾਂ ਉਸਾਰ ਚੁਕੇ ਹਨ। ਜਿਨ੍ਹਾਂ ਵਿੱਚ ਜੂਨ'84 ਨੂੰ ਬੈਰਕਾਂ ਛੱਡਨ ਵਾਲੇ ਸਿੱਖ ਫੌਜੀਆਂ ਦੀਆਂ ਵੀ ਯਾਦਗਾਰਾਂ ਹਨ ।

ਭਾਰਤੀ ਸੰਸਦ ਹਿਤ ਹੋਈਆਂ ਨੌਵੀ ਲੋਕ ਸਭਾਂ ਦੀਆਂ 2 ਦਿਸੰਬਰ 1989 ਨੂੰ ਜੇਤੂ ਕਰਾਰ ਦਿੱਤਾ ਗਿਆ 1989 ਵਿਚਲੀਆਂ ਚੋਣਾਂ ਵਿਚ ਅਤਿੰਦਰ ਪਾਲ ਸਿੰਘ ਏਕਾਂਤਵਾਸ ਕੈਦ ਵਿਚਲੇ ਡੈਥ ਸੈੱਲ ਵਿਚੋਂ ਹੀ ਪਟਿਆਲਾ ਹਲਕੇ ਤੋਂ ਰਿਕਾਰਡ ਬਹੁਮਤ ਨਾਲ ਜਿੱਤਿਆ;

ਪਰ 17 ਜੁਲਾਈ 1990 ਨੂੰ ਸਭ ਕੇਸਾਂ ਵਿਚੋਂ ਬਾਇੱਜਤ ਬਰੀ ਹੋ ਕੇ ਅਰਥਾਤ ਮੈਂਬਰ ਪਾਰਲੀਮੈਂਟ ਬਣ ਕੇ ਵੀ 7 ਮਹੀਨੇ ਤੱਕ ਤਿਹਾੜ ਜੇਲ਼ ਦੀ ਕਾਲ ਕੋਠਰੀ ਦੀਆਂ ਫਾਂਸੀ ਚੱਕੀਆਂ ਵਿੱਚ ਹੀ ਅਲਫ ਨੰਗਾਂ ਜੇਲ੍ਹ ਕੱਟਦਾ ਰਿਹਾ ਤੇ ਅੰਤ ਸਭ ਕੇਸਾਂ ਵਿੱਚੋ ਬਾਇੱਜਤ ਬਰੀ ਹੋ ਕੇ ਤਿਹਾੜ ਜੇਲ਼੍ਹ ਦੀ ਏਕਾਂਤ ਕਾਲ ਕੋਠਰੀ ਕੈਦ ਵਿੱਚੋਂ ਛੁਟਿਆ।

3 ਸਤੰਬਰ 1990 ਨੂੰ ਭਾਰਤ ਦੀ ਲੋਕ ਸਭਾ ਵਿੱਚ ਇਸ ਨੇ ਆਪਣਾਂ ਪਹਿਲਾ ਭਾਸ਼ਨ ਹੀ ਖ਼ਾਲਸਤਾਨ ਤੇ ਨਾ ਸਿਰਫ ਦਿੱਤਾ ਸਗੋਂ ਉਸ ਨੂੰ ਪਰਵਾਨ ਵੀ ਕਰਵਾ ਲਿਆ। ਇਕ ਨਾ ਮੁਮਕਨ ਮੰਨਿਆਂ ਜਾਣ ਵਾਲਾ ਕੰਮ ਸੰਸਦ ਤੋਂ ਖ਼ਾਲਸਤਾਨ ਪਰਵਾਨ ਕਰਵਾਉਨਾਂ ਇਸੇ ਦੇ ਹਿੱਸੇ ਆਇਆ ਹੈ ਅਤੇ ਇਸ ਦੇ ਇਸ ਕੰਮ ਨੇ ਇਸ ਨੂੰ ਬਾਕੀ ਦੇ ਸਾਰੇ ਹੀ ਸਿੱਖ ਲੀਡਰਾਂ ਤੋਂ ਕੱਦ ਵਿੱਚ ਬਹੁਤ ਉੱਚਾ ਤੇ ਸੁੱਚਾ ਕਰ ਦਿੱਤਾ ਹੈ।

ਫਰਵਰੀ 1991 ਨੂੰ ਨੌਵੀਂ ਲੋਕ ਸਭਾ ਭੰਗ ਹੋ ਗਈ । 7 ਮਹੀਨੇ ਦੇ ਸਭ ਤੋਂ ਘੱਟ ਕਾਰਜਕਲ ਦੇ ਹੁੰਦਿਆਂ ਵੀ ਸੰਨ 2009 ਤਕ ਪੰਜਾਬ ਤੋਂ ਚੁਣੇ ਗਏ ਸਾਂਸਦਾਂ ਵਿਚੋਂ ਸਭ





ਤੋਂ ਵੱਧ ਕੰਮ ਕਰਨ ਦਾ ਇਸ ਦਾ ਰਿਕਾਰਡ ਅੱਜ ਵੀ ਕਾਇਮ ਹੈ। ਇਸ ਨੇਂ ਆਪਣੀ ਲਿਆਕਤ ਦਾ ਸਿੱਕਾਂ ਲੋਕ ਸਭਾ ਵਿਚ ਭਰਪੂਰ ਮਾਰਿਆਂ। ਆਉਂਦੇ ਸਮੇਂ ਵਿਚ ਸਿੱਖ ਸਾਵਰੈਨਿਟੀ ਹਿਤ ਪੁੰਗਰਨ ਵਾਲੇ ਹਰ ਸੰਘਰਸ਼ ਹਿਤ ਇਸ ਵਲੋਂ ਸਿੱਖ ਹੱਕਾਂ ਹਿਤ ਦਿੱਤੇ ਭਾਸ਼ਨ ਅਤੇ ਲੋਕ ਸਭਾ ਵਿਚ ਸਿੱਖ ਸਾਵਰੈਨਿਟੀ ਦੇ ਪੱਖ ਵਿਚ ਸਾਬਤ ਕੀਤੇ ਤੱਥ ਹੀ ਭਾਰਤ ਅੰਦਰ ਖ਼ਾਲਸੇ ਦੀ ਸੁਤੰਤਰਤਾ ਦੇ ਕੇਂਦਰੀ ਅਤੇ ਕਾਨੂੰਨੀ ਅਧਾਰ ਬਨਣਗੇ। ਇਹ "ਖ਼ਾਲਸਤਾਨੀ" ਸੰਘਰਸ਼ ਦਾ ਧੁਰਾ ਬਣ ਕੇ ਨਿਕਲਿਆ ਹੈ।

ਅਤਿੰਦਰ ਪਾਲ ਸਿੰਘ ਤੋਂ ਸਿਵਾ ਹਾਲੇ ਤਕ ਭਾਰਤੀ ਸੰਸਦ ਵਿਚ "ਖ਼ਾਲਸਾ ਜੀ ਕੇ ਬੋਲ ਬਾਲੇ" ਨੂੰ "ਖ਼ਾਲਸਾਈ ਸਾਵਰੈਨਿਟੀ" ਦੇ ਨੁਕਤਾ ਨਿਗਾਹ ਤੋ ਕਿਸੇ ਵੀ ਸਿੱਖ ਮੈਂਬਰ ਨੇਂ ਸਿੱਖ ਕੇਸ ਨੂੰ ਬਤੌਰ "ਖ਼ਾਲਸਤਾਨ" ਪੇਸ਼ ਕਰਨ ਦੀ ਜੁਰੱਤ ਨਹੀ ਕੀਤੀ ।ਇਹ ਇਸ ਦੀ ਖ਼ਾਸ ਵਿਸ਼ੇਸ਼ਤਾਂ ਅਤੇ ਵਿਲੱਖਣਤਾ ਹੈ ਜੋ ਇਸ ਨੂੰ ਪਮਥ ਖ਼ਾਲਸਾ ਦੀ ਜ਼ਮੀਰ ਦੀ ਅਵਾਜ਼ ਅਤੇ ਸਿੱਖ ਆਤਮਾਂ ਦੀ ਚਾਹਤ ਨੂੰ ਪਰਗਟ ਕਰਨ ਵਾਲਾ ਪਹਿਲਾ ਖ਼ਾਲਸਤਾਨੀ ਸਿੱਖ ਪਾਰਲੀਮੈਂਟੇਰੀਅਨ ਬਣਾ ਦਿੰਦੀ ਹੈ।

ਇਸ ਦੀ ਲਿਆਕਤ ਦਾ ਲੋਹਾ ਮੰਨਦੇ ਹੋਏ ਭਾਰਤੀ ਪ੍ਰੈਸ ਮੀਡਿਏ ਨੇ ਇਸ ਨੂੰ ਨੌਵੀਂ ਲੋਕ ਸਭਾ ਦਾ ਸਭ ਤੋਂ ਸਰਗਰਮ ਅਤੇ ਸਰਬੋਤੱਮ ਮੈਂਬਰ ਗਰਦਾਨਿਆਂ।

ਜੂਨ'84 ਨੂੰ ਸ. ਪ੍ਰਕਾਸ ਸਿੰਘ ਬਾਦਲ ਦੀ ਕਾਲ ਤੇ ਬੈਰਕਾਂ ਛੱਡਣ ਵਾਲੇ ਸਿੱਖ ਧਰਮੀ ਫੌਜੀਆਂ ਨੂੰ ਛੁਡਾਉਣ ਅਤੇ ਸਜਾ ਯਾਫ਼ਤਾ ਫ਼ੌਜੀਆਂ ਨੂੰ ਉਨ੍ਹਾਂ ਦੇ ਗ੍ਰਹਿ ਜਿਲਿਆਂ ਵਿਚ ਪਹੁੰਚਾਉਣ ਅਤੇ ਕੁਝ ਇਕ ਨੂੰ ਯੱਕਦਮ ਜੇਲ੍ਹ ਤੋਂ ਛੁਡਵਾ ਕੇ ਨੌਕਰੀਆਂ ਤੇ ਲਗਵਾਉਣ ਜਿਹਾ ਇਕ ਬਹੁਤ ਵੱਡਾ ਮਾਅਰਕੇ ਵਾਲਾ ਕੰਮ ਕਰਨਾ ਵੀ ਇਸੇ ਸੰਸਦ ਮੈਂਬਰ ਦੇ ਹਿੱਸੇ ਆਇਆ ਹੈ।

ਦੱਸ ਹਜ਼ਾਰ ਤੋਂ ਵੱਧ ਖ਼ਾਲਸਤਾਨ ਤੇ ਰਜਿਸਟਰਡ ਕੇਸ ਇਸ ਨੇ ਆਪਣੀ ਸੰਸਦ ਵਿੱਚ ਦਿੱਤੇ ਅਤੇ ਪਰਵਾਨ ਕਰਵਾਏ ਭਾਸ਼ਣ ਦੇ ਅਧਾਰ ਤੇ ਇਕੋ ਝਟਕੇ ਵਿੱਚ ਖ਼ਤਮ ਕਰਵਾ ਦਿੱਤੇ; ਜਿਨ੍ਹਾਂ ਦੀ ਕਿ ਹੁਣ ਸਰਕਾਰ ਐਫ.ਆਈ.ਆਰ. ਦੀ ਨਕਲ ਵੀ ਦੇਣ ਤੋਂ ਕਤਰਾਉਂਦੀ ਹੈ।

ਲਗਭਗ 300 ਦੇ ਕਰੀਬ ਸਿੱਖ ਬੀਬੀਆਂ ਤੋਂ ਕੇਸ ਖ਼ਤਮ ਕਰਵਾ ਕੇ ਉਨ੍ਹਾ ਨੂੰ ਬਰੀ ਕਰਵਾ ਕੇ ਘਰੋ ਘਰੀ ਵੱਸਨ ਜੋਗਾ ਕੀਤਾ । ਭਾਸ਼ਣ ਪਰਤੱਖ ਗਵਾਹ ਹਨ ।

ਅਤਿੰਦਰ ਪਾਲ ਸਿੰਘ ਨੂੰ ਪੰਜਾਬ ਦੇ ਗਵਰਨਰ ਦਾ 1990 ਤੋਂ 1992 ਤੱਕ ਲੋਕ ਸਭਾ ਮੈਂਬਰਾਂ ਵਲੋਂ ਚੁਣਿਆਂ ਹੋਇਆਂ ਸਲਾਹਕਾਰ ਨਿਯੁਕਤ ਹੋਣ ਦਾ ਮਾਣ ਹਾਸਲ ਹੈ।

ਭਾਰਤੀ ਸੰਸਦ ਵਲੋਂ ਬਕਾਇਦਾ ਚੁਣੀ ਹੋਈ ਭਾਰਤ ਸਰਕਾਰ ਦੀ ਮਨਿਸਟ੍ਰੀ ਆਫ ਇੰਡਸਟ੍ਰੀਜ਼ ਦੀ 1990 ਲਈ ਪਾਰਲੀਮੈਂਟਰੀ ਕਮੇਟੀ ਦਾ ਮੈਂਬਰ ਰਿਹਾ ਹੈ।

ਭਾਰਤ ਸਰਕਾਰ ਦੀ ਮਨਿਸਟ੍ਰੀ ਆਫ ਐਗ੍ਰੀਕਲਚਰ ਦੀ 1990 ਅਤੇ 1991 ਦੀ ਪਾਰਲੀਮੈਂਟ੍ਰੀ ਕਮੇਟੀ ਦਾ ਮੈਂਬਰ ਬਣਿਆ।

ਭਾਰਤ ਸਰਕਾਰ ਵਿਚ ਪੰਜਾਬ ਸਰਕਾਰ ਨੂੰ ਚਲਾਉਣ ਹਿਤ ਬਣੀ 1990-1991 ਦੀ ਐਡਵਾਈਜ਼ਰੀ ਕਮੇਟੀ ਦਾ ਮੈਂਬਰ ਰਹਿਣ ਦਾ ਵੀ ਮਾਣ ਹਾਸਲ ਹੈ। ਇਸ ਹੈਸੀਅਤ ਵਿੱਚ ਇਸ ਨੇ ਪੰਜਾਬ ਦੇ ਕਿਸਾਨਾਂ ਦੇ ਕੋ-ਆਪਰੇਟਿਵ ਦੇ 239 ਕਰੋੜ ਰੁਪਏ ਦੇ ਕਰਜ਼ੇ ਮੁਆਫ ਕਰਵਾਏ, ਪੰਜਾਬ ਲਈ ਪਾਤੜਾਂ ਵਿੱਚ ਇਕ "ਨਿਊਕਲੀਅਰ ਪਾਵਰ ਸਟੇਸ਼ਨ" ਅਰਥਾਤ ਪਰਮਾਣੂ ਬਿਜਲੀ ਘਰ ਸੈਂਕਸਨ ਕਰਵਾਇਆ ਅਤੇ ਇਸ ਦੀ ਜ਼ਮੀਨ ਵੀ ਅਕਵਾਇਰ ਕਰਵਾਈ।

ਡੇਰਾ ਬੱਸੀ ਵਿੱਚ ਪੇਟ੍ਰੋ ਕੇਮੀਕਲ ਕੰਪਲੈਕਸ, ਪਟਿਆਲਾ ਵਿੱਚ ਰੇਡੀਓ ਸਟੇਸ਼ਨ ਅਤੇ ਦੁਖਨਿਵਾਰਨ ਸਾਹਿਬ ਅਤੇ 22 ਨੰਬਰ ਫਾਟਕ ਦੇ ਪੁੱਲਾਂ ਤੋਂ ਇਲਾਵਾ, ਰਾਜਪੁਰਾ ਵਿੱਚ ਉੱਤਰੀ ਭਾਰਤ ਦੇ ਉਤਪਾਦਕਾਂ ਲਈ ਭਾਰਤ ਸਰਕਾਰ ਦਾ ਇਲੈਕਟ੍ਰਿਕ ਵਸਤਾਂ ਦਾ ਕਵਾਲਿਟੀ ਕੰਟ੍ਰੋਲ ਟੈਸਟਿੰਗ ਸੈਂਟਰ ਬਣਾਉਣਾਂ ਆਦਿ ਹੋਰ ਬਹੁਤ ਸਾਰੇ ਕੰਮਾਂ ਵਿੱਚੋਂ ਕੁਝ ਪਰਮੁਖ ਹਨ।

1978 ਦੇ ਨਿਰੰਕਾਰੀ ਕਾਂਡ ਤੋਂ ਲੈ ਕੇ ਵਰਤਮਾਨ ਤਕ ਹਰ ਪੰਥਕ ਸੰਘਰਸ਼ ਵਿਚ ਤਨੋ-ਮਨੋ-ਧਨੋ ਭਰਪੂਰ ਯੋਗਦਾਨ ਹੀ ਨਹੀ ਪਾਇਆ, ਜੇਲ੍ਹੀ ਵੀ ਗਏ ਅਸਹਿ ਤਸੀਹਿਆ ਦੇ ਸਦੀਵੀ ਨਿਸ਼ਾਨ ਅੰਗ-ਸੰਗ ਹਨ। ਜਾਨੀ , ਮਾਲੀ, ਨੁਕਸਾਨ ਵੀ ਖਿੜੇ ਮੱਥੇ ਸਹਿ ਕੇ ਖਾਲਸਾਈ ਸੰਘਰਸ਼ ਨਿਰੋਲ "ਖ਼ਾਲਸਤਾਨ" ਲਈ, ਧੜਿਆਂ ਤੋਂ ਉਪਰ ਉਠ ਕੇ ਅਤਿੰਦਰ ਪਾਲ ਸਿੰਘ ਨੇਂ ਜਾਰੀ ਰਖਿਆ ਹੋਇਆ ਹੈ।

ਸੰਨ 2002 ਵਿੱਚ ਯੂ.ਐਨ.ਓ. ਦੀ ਵਰਲਡ ਸਮਿਟ ਜਹਾਨਸਬਰਗ (ਸਾਊਥ ਅਫਰੀਕਾ) ਵਿੱਚ ਅਤਿੰਦਰ ਪਾਲ ਸਿੰਘ ਸਿੱਖ ਕੌਮ ਦੀ 'ਖ਼ਾਲਸਤਾਨ' ਹਿੱਤ ਨੁਮਾਇੰਦਗੀ ਕਰਨ ਦਾ ਮਾਣ ਵੀ ਹਾਸਲ ਕਰ ਚੁਕਾ ਹੈ ਅਤੇ ਯੂ.ਐਨ.ਓ. ਦੀ ਸਬ ਨੇਸ਼ਨ ਗਰੁੱਪ ਦਾ 'ਖ਼ਾਲਸਤਾਨੀ ਨੇਸ਼ਨ' ਦੇ ਤੌਰ ਤੇ ਪਹਿਲਾ ਮੈਂਬਰ ਰਿਹਾ ਹੈ। ਇਹ ਪਹਿਲਾ ਪ੍ਰਤੀਨਿਧ ਸੀ ਜਿਸ ਨੇ ਯੂ.ਐਨ.ਓ. ਵਿੱਚ ਗੁਰ ਭਾਸ਼ਾ "ਗੁਰਮੁਖੀ" ਵਿੱਚ ਬੋਲ ਕੇ "ਗੁਰਮੁਖੀ" ਨੂੰ ਮਾਣਤਾ ਦਿਲਵਾਈ । ਜਿਸ ਨੂੰ ਅੱਜਕਲ ਕੁਝ ਲੋਕ ਪੰਜਾਬੀ ਵਿੱਚ ਬਦਲਵਾਉਣ ਦੀ ਕੋਸ਼ਿਸ਼ ਵਿੱਚ ਲੱਗੇ ਹੋਏ ਹਨ।

2003 ਵਿੱਚ ਸ਼੍ਰੋਮਣੀ ਅਕਾਲੀ ਦਲ ਇੰਟਰਨੈਸ਼ਨਲ ਦਾ ਸ. ਅਤਿੰਦਰ ਪਾਲ ਸਿੰਘ ਨੂੰ 'ਰਾਜਨੀਤਕ ਸ਼ਾਂਤਮਈ ਲੋਕਤੰਤਰੀ ਢੰਗ ਨਾਲ ਸੰਵਿਧਾਨਕ ਅਤੇ ਕਾਨੂੰਨੀ ਢੰਗ ਨਾਲ ਖ਼ਾਲਸਤਾਨ ਬਣਾਉਣ ਹਿਤ' ਦਲ ਨੇ ਸਰਬ ਸੰਤੀ ਨਾਲ ਇਸ ਨੂੰ ਸਿੱਖ ਕੌਮ ਦੇ ਪਹਿਲੇ ਕਿਲੇ ਲੋਹਗੜ੍ਹ ਵਿਖੇ ਬਾਨੀ ਪ੍ਰਧਾਨ ਚੁਣਿਆ ਹੈ। ਅੱਜਕਲ ਇਹ ਇਸ ਸੇਵਾ ਨੂੰ ਨਿਭ੍ਹਾ ਰਿਹਾ ਹੈ। ਇਸ ਚੋਣ ਤੋਂ ਬਾਅਦ ਇਸ ਨੇ ਆਪਣਾ ਨਾਮ ਹੀ ਬਦਲ ਕੇ ਅਤਿੰਦਰ ਪਾਲ



ਸਿੰਘ ਖ਼ਾਲਸਤਾਨੀ ਘੋਸ਼ਿਤ ਕਰ ਦਿਤਾ ਹੈ।

2006 ਤੋਂ ਇਹ ਪੰਜਾਬ ਵਿੱਚ ਪਹਿਲਾ ਮਾਸਿਕ ਰਸਾਲਾ "ਕੌਮੀ ਸੂਰਾ ਪੰਥ ਦੀ ਅਵਾਜ਼"; "ਗੁਰਮੁਖੀ ਭਾਸ਼ਾ, ਸਿੱਖ ਸਭਿਅਤਾ ਅਤੇ ਖ਼ਾਲਸਤਾਨੀ ਪ੍ਰਣਾਲੀ ਲਈ" ਐਲਾਨੀਆਂ ਤੌਰ ਤੇ ਰਜਿਸਟਰਡ ਕਰਵਾ ਕੇ ਪਟਿਆਲੇ ਤੋਂ ਕੱਢ ਰਿਹਾ ਹੈ।

ਖ਼ਾਲਸਤਾਨ ਨੂੰ ਸੰਵਿਧਾਨਕ ਅਤੇ ਕਾਨੂਨੀ ਮਾਣਤਾ ਦੀ ਪ੍ਰਮਾਣਿਕਤਾ ਸਾਬਤ ਕਰਨ ਲਈ ਫਰਵਰੀ 2007 ਦੀ ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਵਿੱਚ ਸ. ਅਤਿੰਦਰ ਪਾਲ ਸਿੰਘ ਖ਼ਾਲਸਤਾਨੀ, ਲੰਬੀ ਚੋਣ ਹਲਕੇ ਤੋਂ ਸ. ਪਰਕਾਸ਼ ਸਿੰਘ ਬਾਦਲ ਦੇ ਖਿਲਾਫ "ਨਿਰੋਲ ਖ਼ਾਲਸਤਾਨ" ਲਈ ਵੋਟ ਮੰਗ ਕੇ ਚੋਣ ਲੜ ਚੁਕਾ ਹੈ। ਇੰਜ ਇਹ 1947 ਤੋਂ ਪਹਿਲਾਂ ਤੇ 1947 ਤੋਂ ਬਾਅਦ ਦਾ ਸੁਤੰਤਰ ਭਾਰਤ ਵਿਚਲਾ ਪਹਿਲਾ ਸਿੱਖ ਲੀਡਰ ਹੋ ਨਿਤਰਿਆ ਹੈ ਜਿਸ ਨੇ ਭਾਰਤ ਵਿੱਚ ਸਿੱਧੀ "ਖ਼ਾਲਸਤਾਨ" ਲਈ ਵੋਟ ਮੰਗੀ ਹੈ ਅਤੇ ਡਰ ਭੈਅ ਤੋਂ ਮੁਕਤ ਕਰ ਕੇ ਲੋਕਾਂ ਨੂੰ ਖ਼ਾਲਸਤਾਨ ਲਈ ਵੋਟ ਪਾਉਣ ਹਿਤ ਤਿਆਰ ਕੀਤਾ ਹੈ।

ਪੰਜਾਬ ਵਿੱਚ ਇਹ ਪਹਿਲਾ ਅਤੇ ਇੱਕੋ ਇੱਕ ਸਿੱਖ ਲੀਡਰ ਹੈ ਜੋ ਖ਼ਾਲਸਤਾਨ ਲਈ ਲੋਕ ਰਾਏ ਤਿਆਰ ਕਰਨ ਲਈ ਅਤੇ ਵੋਟ ਪਰਚੀ ਰਾਹੀਂ ਖ਼ਾਲਸਤਾਨ ਬਨਾਉਣ ਲਈ ਪੂਰੇ ਪੰਜਾਬ ਵਿੱਚ ਨੁਕੜ ਮੀਟਿੰਗਾ ਦਾ ਸਿਲਸਿਲਾ ਲਗਾਤਾਰ ਪਿਛਕੇ 4 ਸਾਲਾਂ ਤੋਂ ਚਲਾ ਰਿਹਾ ਹੈ।

ਰੂਪੋਸ਼ੀ ਵਿੱਚ ਹੀ ਸ. ਅਤਿੰਦਰ ਪਾਲ ਸਿੰਘ ਦਾ ਅਨੰਦ ਕਾਰਜ ਅੰਮ੍ਰਿਤਵੇਲੇ ਗੁਰੂ ਕੇ ਲਾਹੋਰ ਵਿਖੇ ਸਰਦਾਰਨੀ ਕਮਲਜੀਤ ਕੌਰ ਨਾਲ ਹੋਇਆ। ਇਨ੍ਹਾਂ ਦੀ ਸੰਗਨੀ ਹੋਣ ਦੇ ਨਾਤੇ ਇਨ੍ਹਾਂ ਦੀ ਸਿੰਘਨੀ ਨੇ ਵੀ ਸਿੱਖ ਸੰਘਰਸ਼ ਵਿੱਚ ਬਹੁਤ ਵੱਡੇ ਅਤੇ ਦਲੇਰਾਨਾ ਕੰਮ ਕੀਤੇ ਹਨ ਅਤੇ ਅਕਹਿ ਦਾ ਤਸ਼ਦਦ ਆਪਣੇ ਪਿੰਡੇ ਤੇ ਸਿਹਾ ਹੈ।

ਇਨ੍ਹਾਂ ਦੀਆਂ ਦੋ ਪੁਤਰੀਆਂ ਹਨ । ਵੱਡੀ ਗੁਰਾਂਜਲ ਕੌਰ, ਜਿਸ ਨੇ ਗਰਭ ਅਵਸਥਾ ਵਿੱਚ ਹੀ ਪੰਜਾਬ ਪੁਲਿਸ ਦਾ ਜ਼ਬਰ ਅਤੇ ਤਸੀਹੇ ਮਾਂ ਨਾਲ ਝੱਲੇ ਹਨ । ਛੋਟੀ ਰਾਕਿੰਦ ਕੌਰ ਜੋ ਅੱਖਰ ਲਿੱਖਣ ਤੋਂ ਪਹਿਲਾਂ ਹੀ ਪਰਮਾਤਮਾਂ ਦੀ ਮੌਜ ਵਿੱਚ ਬੋਲ ਕੇ ਪਿਉ ਨੂੰ ਆਪਣੀਆਂ ਕਵਿਤਾਵਾਂ ਲਿਖਾਉਣ ਲੱਗ ਪਈ। ਕੁਦਰਤ ਨਾਲ ਅਥਾਹ ਪਿਆਰ ਕਰਨ ਵਾਲਾ ਇਹ ਸਾਰਾ ਪਰਿਵਾਰ ਅੰਤਮ ਤੌਰ ਤੇ ਖ਼ਾਲਸਤਾਨ ਨੂੰ ਪ੍ਰਣਾਇਆ ਹੈ।

ਹੱਥਲੀ ਕਿਤਾਬ " ਅਕਾਲ ਅਤੇ ਸਿੱਖ ਦੋਵੇਂ ਕੇਸਾਧਾਰੀ ਹਨ" ਅਤਿੰਦਰ ਪਾਲ ਸਿੰਘ ਖ਼ਾਲਸਤਾਨੀ" ਦੀ ਬਹੁਤ ਹੀ ਨਵੇਕਲੀ ਅਤੇ ਸਿੱਖ ਸਿਧਾਂਤਾਂ ਨੂੰ ਬਿਲਕੁਲ ਹੀ ਨਵੇਂ ਅਤੇ ਅਸਲੋਂ ਗੁਰਮਤਿ ਪਰਿਪੇਖ ਵਿੱਚ ਵਿਆਖਿਅਤ ਕਰਨ ਦਾ ਠੋਸ ਅਤੇ ਨਵੀਆਂ ਪੈੜਾਂ ਨੂੰ ਅਰੰਭਣ ਵਾਲਾ ਕੰਮ ਹੈ । ਜਿਸ ਨਜ਼ਰੀਏ ਅਤੇ ਪਹੁੰਚ ਰਾਹੀਂ ਲੇਖਕ ਨੇ ਹਾਈ ਕੋਰਟ ਵਿੱਚ ਆਪਣਾਂ ਪੱਖ ਪੇਸ਼ ਕੀਤਾ ਹੈ ਉਸ ਨੇ ਸਿੱਖ ਧਰਮ ਨੂੰ ਸਮਝਣ ਦੇ ਨਵੇਂ ਝਰੋਖੇ ਖੋਲ ਦਿੱਤੇ ਹਨ। ਉਹ ਸੰਕਲਪ ਸਾਹਮਣੇ ਆਏ ਹਨ ਜਿਹੜੇ ਗੁਰਬਾਣੀ ਵਿੱਚ ਲੁਕੇ ਪਏ ਸਨ ਪਰ ਅੱਜ ਤੱਕ ਕਿਸੇ ਨੇ ਵਿਆਖਿਅਤ ਨਹੀਂ ਸਨ ਕੀਤੇ। ਪਾਠਕ ਇਸ ਦਾ ਫੈਸਲਾ ਖੁਦ ਕਰ ਸੱਕਦੇ ਹਨ । -ਪ੍ਰਕਾਸ਼ਕ



1846 ਵਿੱਚ ਐਂਗਲੋ-ਸਿੱਖ ਵਾਰ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਜੀ ਦੇ ਸਿੱਖ ਜਰਨੈਲਾ ਨੂੰ
15ਵੀਂ ਨੌਸ਼ੈਹਰਾ ਸਿੱਖ ਰੈਜੀਮੇਂਟ ਵਿੱਚ ਭਰਤੀ ਕੀਤਾ ਗਿਆ ਜੋ ਸਭ ਸਾਬਤ ਸੂਰਤ ਹਨ।